1997

# ਸਤਿਜੁਗ

ਬਸੰਤ ਅੰਕ ੧੯੯੭



ਸਤਿਗੁਰੂ ਬਾਲਕ ਸਿੰਘ ਜੀ ਦਾ ਸਤਿਗੁਰੂ ਰਾਮ ਸਿੰਘ ਜੀ ਨੂੰ ਗੱਦੀ ਸੌਂਪਣਾ

# ਹੁਕਮਨਾਮਾ
# ਪਾਤਸ਼ਾਹੀ ੧੨ਵੀਂ



ਹੋਰੁ ਅਸੀਂ ਆਨੰਦ ਹੈਂ, ਗੁਰੂ ਸਾਹਿਬ ਜੀ ਸਾਰੀ ਸੰਗਤ ਕੋ ਸੁਖੀ ਆਨੰਦ ਰਖੇ, ਇਹੁ ਮੰਗਦੇ ਹਾਂ ਗੁਰੂ ਜੀ ਪਾਸ ਤੇ। ਅਗੇ ਜੋ ਗੁਰੂ ਜੀ ਨੂੰ ਭਾਵੇ। ਹੋਰੁ ਜੀ, ਜਿਸ ਜਿਸ ਸਰੀਰ ਨੇ ਕਹਾ ਹੈ ਕੇ ਮੈਨੂੰ ਇਹੁ ਦੁਖੁ ਹੈ, ਇਹੁ ਦੁਖੁ ਹੈ, ਸੋ ਸਭੋ ਹੀ ਦੁਖੁ ਕਟਿ ਜਾਊਗਾ। ਢੁਹੀ ਦੁਖੁ, ਸੁੰਨਪਾਤ, ਮਿਰਗੀ ਬੀ, ਭੂਤ ਬੀ, ਹੋਰੁ ਬੀ ਜੋ ਮਾਨੁਖਾ ਕੋ ਮਾਨੁਖ ਦੁਖੁ ਦੇ ਰਹੈ, ਹੋਰ ਬੀ ਜੋ ਨੰਗ ਭੁਖੁ ਕਾ ਦੁਖੁ ਹੈ, ਸੋ ਸਾਰਾ ਈ ਦੁਖੁ ਪ੍ਰਮੇਸਰ ਦੇ ਭਜਨ ਤੇ ਕਟਿ ਜਾਊਗਾ। ਗੁਰੂ ਜੀ ਦਾ ਹੁਕਮੁ ਹੈ ਜੋ ਸਰਬ ਰੋਗ ਕਾ ਅਉਖਦੁ ਨਾਮੁ।



## ਟਾਈਟਲ ਚਿੱਤਰ ਬਾਰੇ

ਬਾਲਕ ਸਿੰਘ ਬਾਬਾ ਗੁਰੂ ਗਿਆਰਵਾਂ ਜੋ ਕਰਦਾ ਸਤਿਗੁਰਾਂ ਦੀ ਇੰਤਜਾਰ ਹਜਰੋਂ।
ਏਧਰ ਗੁਰੂ ਲਹੌਰ ਦੀ ਛੌਣੀਆਂ ਤੋਂ ਜਾਣ ਲਈ ਹੋ ਗਏ ਤਿਆਰ ਹਜਰੋਂ।
ਮਜਲੋ ਮਜਲ ਕਰਦੇ ਨਾਲ ਸੰਗਤਾਂ ਦੇ ਪਹੁੰਚ ਗਏ ਸੱਚੇ ਸਿਰਜਨਹਾਰ ਹਜਰੋਂ।
ਮਿਲੇ ਦੂਰ ਆਕੇ ਰਾਮ ਸਿੰਘ ਜੀ ਨੂੰ ਬਾਲਕ ਸਿੰਘ ਜੀ ਰੂਪ ਕਰਤਾਰ ਹਜਰੋਂ।
ਸੋਲਾਂ ਕਲਾਂ ਪੂਰਣ ਹੋਈਆਂ ਗੁਰੂ ਅੰਦ੍ਰ ਜੋਤ ਜੋਤ ਦੇ ਮਿਲਦਜਾਂ ਸਾਰ ਹਜਰੋਂ।
ਦਸਮੇ ਪਾਤਸ਼ਾਹ ਦੀ ਚੀਜ ਸੌਂਪ ਦਿੱਤੀ ਭਾਰੀ ਲਾਇਕੇ ਇਕ ਦ੍ਰਬਾਰ ਹਜਰੋਂ।

–ਹਰਨਾਮ ਸਿੰਘ ਸੈਚ

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ।।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਬਿਕ੍ਰਮੀ ੧੯੭੭ (੧੯੨੦ ਈ:) ਤੋਂ ਸਥਾਪਿਤ

# ਸਤਿਜੁਗ

ਕਲਿਜੁਗ ਮੇਂ ਸਤਿਜੁਗ ਵਰਤਾਊਂ।। ਤਬੀ ਬਾਰਵਾਂ ਬਪੁ ਕਹਾਊਂ।।

## ਬਸੰਤ ਅੰਕ ੨੦੫੩

### ਸਦ ਬਸੰਤ ਗੁਰ ਮਿਲੇ ਦੇਵ

ਗੁਰੁ ਸੇਵਉ ਕਰਿ ਨਮਸਕਾਰ।। ਆਜੁ ਹਮਾਰੈ ਮੰਗਲਚਾਰ।।
ਆਜੁ ਹਮਾਰੈ ਮਹਾ ਅਨੰਦ।। ਚਿੰਤ ਲਥੀ ਭੇਟੇ ਗੋਬਿੰਦ।।੧।।
ਆਜੁ ਹਮਾਰੈ ਗ੍ਰਿਹਿ ਬਸੰਤ।। ਗੁਨ ਗਾਏ ਪ੍ਰਭ ਤੁਮ ਬੇਅੰਤ।।੧।।ਰਹਾਉ।।
ਆਜੁ ਹਮਾਰੈ ਬਨੇ ਫਾਗ।। ਪ੍ਰਭ ਸੰਗੀ ਮਿਲਿ ਖੇਲਨ ਲਾਗ।।
ਹੋਲੀ ਕੀਨੀ ਸੰਤ ਸੇਵ।। ਰੰਗੁ ਲਾਗਾ ਅਤਿ ਲਾਲ ਦੇਵ।।੨।।
ਮਨੁ ਤਨੁ ਮਉਲਿਓ ਅਤਿ ਅਨੂਪ।। ਸੂਕੈ ਨਾਹੀ ਛਾਵ ਧੂਪ।।
ਸਗਲੀ ਰੂਤੀ ਹਰਿਆ ਹੋਇ।। ਸਦ ਬਸੰਤ ਗੁਰ ਮਿਲੇ ਦੇਵ।।੩।।
ਬਿਰਖੁ ਜਮਿਓ ਹੈ ਪਾਰਜਾਤ।। ਫੂਲ ਲਗੇ ਫਲ ਰਤਨ ਭਾਂਤਿ।।
ਤ੍ਰਿਪਤਿ ਅਘਾਨੇ ਹਰਿ ਗੁਣਹ ਗਾਇ।। ਜਨ ਨਾਨਕ ਹਰਿ ਹਰਿ ਹਰਿ ਧਿਆਇ।।੪।।੧।। ਬਸੰਤੁ ਮਹਲਾ ੫।।

# ਸਤਿਜੁਗ

## ਬਸੰਤ ਅੰਕ ੨੦੫੩

੧੪-੨੦ ਚੇਤਰ
(੨੭ ਮਾਰਚ ਤੋਂ ੨ ਅਪ੍ਰੈਲ ੧੯੯੭)
ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ ੧੮੨
ਜਿਲਦ ੫
ਨੰਬਰ-੮

ਸਤਿਜੁਗ
ਨਾਮਧਾਰੀ ਧਰਮਸ਼ਾਲਾ, ਰਮੇਸ਼ ਨਗਰ
ਨਵੀਂ ਦਿੱਲੀ-੧੧੦੦੧੫
ਫ਼ੋਨ : ੩੨੮੬੭੯੨, ੨੨੪੨੫੫੨

*ਐਡੀਟਰ, ਛਾਪਕ ਤੇ ਪ੍ਰਕਾਸ਼ਕ :*
ਮਾਸਟਰ ਨਿਹਾਲ ਸਿੰਘ ਦੇ ਪ੍ਰਬੰਧ ਨਾਲ,
ਐਨ. ਪੀ. ਪ੍ਰਿੰਟਿਰਜ਼
ਨਵੀਂ ਦਿੱਲੀ ਵਿੱਚ ਛਪਿਆ,
ਦਫ਼ਤਰ ਸਤਿਜੁਗ, ਨਾਮਧਾਰੀ ਧਰਮਸ਼ਾਲਾ,
ਰਮੇਸ਼ ਨਗਰ, ਨਵੀਂ ਦਿੱਲੀ-੧੧੦੦੧੫
ਤੋਂ ਪ੍ਰਕਾਸ਼ਤ ਹੋਇਆ
(ਨਾਮਧਾਰੀ ਦਰਬਾਰ ਵਾਸਤੇ)

**THE SATJUG**
Namdhari Dharamsala,
Ramesh Nagar,
New Delhi-110015
RNI No. 55656/93........
Postal Regd. No. DL-11303/97
Licence No. U(C)-269/97 to
post without pre-payment at
New Delhi PSO.

ਇਕ ਸਾਲ : ਦੇਸ- ੧੦੦ ਰੁ.
ਪ੍ਰਦੇਸ਼- ੨੦ ਪੌਂਡ
ਪੰਜ ਸਾਲ : ਦੇਸ- ੪੦੦ ਰੁ.
ਪ੍ਰਦੇਸ਼- ੮੦ ਪੌਂਡ

*Designed and Typeset at*
**CADCON,** *New Delhi*
*Ph : 5524527, 5505283*

*ਪੱਤਰ ਵਿਹਾਰ ਦਾ ਪਤਾ:*
ਮੈਨੇਜਰ, ਸਤਿਜੁਗ
੧੦, ਦਰਿਆ ਗੰਜ
ਨਵੀਂ ਦਿੱਲੀ-੧੧੦੦੦੨


## ਤਤਕਰਾ

A disciple and namesake of Ram Singh gave me the following list of virtues especially inculated by his Guru. "Fear of God, faithfulness, purity, and cleanliness, truthfulness, benevolence, consciousness of Deity's presence, compasion, abstinence from covetness, abstinence from perjury, particular stress is laid on truthfulness, and it will, I think, be admitted that as a class, the Kukas are remarkable in this respect.

(Journal of the Asiatic Society of Bengal Part 1 Nos. i to iv...1869)

# ਗ਼ੁਲਾਮੀ ਦੇ ਹਨੇਰੇ ਵਿਚ ਲਟ-ਲਟ ਬਲਦੀ ਮਸਾਲ

ਭਾਰਤ ਉੱਤੇ ਸਦੀਆਂ ਤੋਂ ਗੁਲਾਮੀ ਦਾ ਘੁੱਪ ਹਨੇਰਾ ਛਾਇਆ ਰਿਹਾ। ਹਰ ਵਿਦੇਸ਼ੀ ਹਾਕਮ ਨੇ ਸ਼ਾਮ, ਦਾਮ, ਦੰਡ, ਭੇਦ ਵਰਤ ਕੇ, ਗੱਦੀ ਨਸ਼ੀਨ ਹਾਕਮ ਤੋਂ ਗੱਦੀ ਖੋਹੀ ਅਤੇ ਆਪ ਹੁਕਮ ਹਾਸਲ ਕਰ ਬੈਠਾ। ਪਹਿਲਾਂ ਤਾਂ ਕੁਝ ਇਲਾਕਿਆਂ ਦਾ ਰਾਜ ਹੀ ਖੋਹਿਆ ਜਾਂਦਾ ਰਿਹਾ ਹੋਵੇਗਾ ਪਰ ਅੰਗਰੇਜ਼ ਨੇ ਏਨੀ ਚਲਾਕੀ ਨਾਲ ਕਦਮ ਵਧਾਏ ਕਿ ਸਮੁੱਚਾ ਭਾਰਤ ਉਪਦੀਪ ਉਸ ਦੇ ਝੰਡੇ ਹੇਠ ਆ ਗਿਆ। ਜਿਸ ਮੁਗਲ ਰਾਜ ਕੋਲੋਂ ਇਜਾਜ਼ਤ ਲੈ ਕੇ ਅੰਗਰੇਜ਼ ਵਪਾਰੀ ਸੂਰਤ ਵਿੱਚ ਕੋਠੀ ਬਣਾਉਣ ਲਈ, ੧੭ਵੀਂ ਸਦੀ ਦੇ ਆਰੰਭ ਵਿਚ, ਆਪਣਾ ਕੰਮ ਸ਼ੁਰੂ ਕਰ ਚੁੱਕਾ ਸੀ। ਹੌਲੀ ਹੌਲੀ ਉਹ ਮੁਗਲ ਰਾਜ ਸੁੰਗੜਦਾ ਸੁੰਗੜਦਾ ਖ਼ਤਮ ਹੋ ਗਿਆ ਅਤੇ ਅੱਗ ਲੈਣ ਆਈ ਘਰ ਵਾਲੀ ਬਣ ਬੈਠੀ, ਵਾਂਗ ਅੰਗਰੇਜ਼ ਛਾ ਗਿਆ। ਜਦ ਅੰਗਰੇਜ਼ ਨੇ ਮੁਗਲ ਹਾਕਮਾਂ ਤੋਂ ਹੋਰ ਛੋਟੇ ਵੱਡੇ ਰਾਜਿਆਂ ਮਹਾਂਰਾਜਿਆਂ ਨੂੰ ਦਬਾਇਆ ਤਾਂ ਉਹਨਾਂ ਦੀ ਖ਼ੈਰ ਖ਼ਾਹ ਵਿਅਕਤੀਆਂ ਨੇ ਰੋਸ ਵਜੋਂ ਵਿਦਰੋਹੀ ਕਾਰਵਾਈਆਂ ਕੀਤੀਆਂ। ਜੋ ਨੀਲ ਦੀ ਖੇਤੀ ਕਰਨ ਵਾਲੇ ਮਜ਼ਦੂਰਾਂ ਤੇ ਜ਼ੁਲਮ ਹੋਏ, ਕਿਸਾਨਾਂ ਤੇ ਕਰ ਭਾਰ ਪਿਆ। ਸੰਥਾਲਾਂ ਨੂੰ ਜਿਮੀਦਾਰਾਂ ਸੁਦਖੋਰਾਂ ਕਰਜੇ ਦੇ ਭਾਰ ਹੇਠ ਦਬਿਆ ਤਾਂ ਉਹ ਵੀ ਭੜਕੇ ਕਿਤੇ ਕਪੜਾ ਉਣਨ ਵਾਲਿਆਂ ਦੀ ਬੇਕਾਰੀ ਨੇ ਅੰਗਰੇਜ਼ ਵਪਾਰ ਦਾ ਵਿਰੋਧ ਕਰਨ ਲਈ ਮਜ਼ਬੂਰ ਕੀਤਾ। ਕੁਝ ਸੰਸਥਾਵਾਂ ਨੇ ਪ੍ਰਭੂ ਭਗਤੀ , ਸਮਾਜ ਸੁਧਾਰ ਤੇ ਰਾਜਨੀਤਕ ਚੇਤਨਤਾ ਪੈਦਾ ਕਰਨ ਲਈ ਵੀ ਕੰਮ ਕੀਤਾ। ਪਰ ਇਕੋ ਝੰਡੇ ਥੱਲੇ ਸਭ ਕੁਝ ਕਿਤੇ ਹੋਰ ਨਹੀਂ ਸੀ, ਇਹ ਸਤਿਗੁਰੂ ਰਾਮ ਸਿੰਘ ਦਾ ਝੰਡਾ ਸੀ ਜਿਸ ਥੱਲੇ ਆਏ ਭਾਰਤੀ ਪ੍ਰਭੂ ਭਗਤੀ, ਸਮਾਜ ਸੁਧਾਰ, ਰਾਜਨੀਤਕ ਚੇਤਨਤਾ, ਚਰਿੱਤਰ ਨਿਰਮਾਣ ਦੇ ਨਾਲ ਨਾਲ ਅੰਗਰੇਜ਼ ਰਾਜ ਦੇ ਵਿਰੋਧ ਵਿਚ ਡੱਟ ਗਏ। ਉਹਨਾਂ ਵਿਰੋਧ ਕੀਤਾ ਉਹਨਾਂ ਦੀਆਂ ਸਹੂਲਤਾਂ, ਨਿਆਮਤਾਂ ਤੇ ਪੈਦਾਵਾਰਾਂ ਦਾ, ਤੇ ਅਪਣਾਇਆ ਸੁਦੇਸ਼ੀ ਨੂੰ। ਉਹਨਾਂ ਨੂੰ ਚੰਗਾ ਜਾਗਰੂਕ ਮਨੁੱਖ ਬਣਾਉਣ ਵਾਸਤੇ ਰਾਮ ਘਟ ਘਟ ਵਿਚ ਰਮ ਗਿਆ। ਐਸਾ ਪਲਟਾ ਆਇਆ ਉਹਨਾਂ ਦੇ ਜੀਵਨ ਵਿਚ ਕਿ ਬਾਹਰ ਤੇ ਚਾਨਣ ਹੋਇਆ ਹੀ ਅੰਦਰ ਵੀ ਪ੍ਰਕਾਸ਼ਮਾਨ ਹੋ ਗਿਆ। ਸਤਿਗੁਰੂ ਦੀ ਬਾਲੀ ਮਸਾਲ ਨੇ ਜਗ ਮਗ, ਜਗ ਮਗ ਕਰ ਦਿੱਤਾ ਤੇ ਸਤਿਜੁਗ ਆ ਗਿਆ।

ਅੰਗਰੇਜ਼ ਹਾਕਮ ਨੇ ਇਸ ਮਸਾਲ ਨੂੰ ਬੁਝਾਉਣ ਲਈ ਨਾਮਧਾਰੀ ਸਿੱਖਾਂ ਨੂੰ ਸ਼ਹੀਦ ਕੀਤਾ, ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ਼ ਨਿਕਾਲਾ ਦਿੱਤਾ, ਸ੍ਰੀ ਭੈਣੀ ਸਾਹਿਬ ਪੁਲਿਸ ਚੌਕੀ ਬਿਠਾਈ ਅਤੇ ਪੰਜ ਨਾਮਧਾਰੀ ਸਿੱਖਾਂ ਦੇ ਇਕੱਠੇ ਹੋਣ ਤੇ ਪਾਬੰਦੀ ਲਾਈ। ਪਰ ਲਟ ਲਟ ਕਰਦੀ ਮਸਾਲ ਨਾ ਬੁਝੀ ਘਰ ਘਰ ਰਾਮ ਸਿੰਘ ਪੈਦਾ ਹੋ ਗਿਆ।

ਉਹ ਮਸਾਲ ਸਤਿਗੁਰੂ ਹਰੀ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਨੇ. ਜਗਾਈ ਰੱਖੀ ਸਿੱਖਾਂ ਨੂੰ ਅੰਦਰੋਂ ਬਲਵਾਨ ਕਰੀ ਰਖਿਆ। ਹੋਰ ਭਾਰਤੀ ਆਗੂਆਂ ਨੇ ਅੰਗਰੇਜ਼ ਰਾਜ ਵਿਰੁਧ ਸੰਗਠਿਤ ਹੋ ਕੇ ਸੁਦੇਸ਼ੀ, ਦੇਸ਼ ਭਗਤੀ ਦੇ, ਸਤਿਗੁਰੂ ਜੀ ਦੇ ਪ੍ਰੋਗਰਾਮ ਨੂੰ ਅਪਣਾ ਕੇ ਦੇਸ਼ ਨੂੰ ਆਜ਼ਾਦ ਕਰਾਇਆ। ਪਰ ਰਾਜਨੀਤਕ ਅਜ਼ਾਦੀ ਕਾਫ਼ੀ ਨਹੀਂ ਸੀ। ਉੱਚੇ ਸੁੱਚੇ ਕਿਰਦਾਰ, ਆਰਥਿਕ ਉਨਤੀ, ਜੀਵ ਕਲਿਆਣ ਅਤੇ ਦੇਣਹਾਰ ਦਾਤਾਰ ਨੂੰ ਸਿਮਰਨ ਦੀ ਵੀ ਲੋੜ ਸੀ। ਲੋੜ ਸੀ ਸਤਿਗੁਰੂ ਦੇ ਦਿੱਤੇ ਸਿਧਾਂਤਾਂ ਨੂੰ ਸਮਝਣ ਦੀ ਤੇ ਉਹਨਾਂ ਨੂੰ ਜਿੰਦਗੀ ਵਿਚ ਅਪਨਾਉਣ ਦੀ। ਇਸ ਕਾਰਜ ਲਈ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਸਾਲ ਜਗਾਈ ਰੱਖੀ ਤੇ ਉਹੀ ਮਸਾਲ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੱਥਾਂ ਵਿਚ ਲਟ ਲਟ ਬਲ ਰਹੀ ਅਗਿਆਨਤਾ ਦਾ ਹਨੇਰਾ ਦੂਰ ਕਰ ਰਹੀ ਹੈ।

ਉਸ ਮਸਾਲ ਨੂੰ ਬਾਲਣ ਵਾਲੇ ਸਤਿਗੁਰੂ ਰਾਮ ਸਿੰਘ ਜੀ ਦੇ ਦਿੱਤੇ ਜੀਵਨ ਮੁੱਲਾਂ ਨੂੰ ਤੇ ਉਹਨਾਂ ਦੀ ਕਾਰਜ ਪ੍ਰਣਾਲੀ ਨੂੰ ਇਸ ਅੰਕ ਵਿਚ ਪੇਸ਼ ਕੀਤਾ ਗਿਆ ਹੈ। ਰੰਗ ਆਪੋ ਆਪਣਾ ਹੈ ਵਾਰਤਕ ਦਾ ਤੇ ਕਵਿਤਾ ਦਾ। ਆਸ ਹੈ ਪਾਠਕਾਂ ਨੂੰ ਪੜ੍ਹਨ ਵਿਚ ਚੰਗਾ ਲਗੇਗਾ ਤੇ ਸਮਝਣ ਵਿਚ ਸੌਖਾ। ਪਰ ਇਹ ਆਪੇ ਥੋੜਾ ਹੋਇਆ ਹੈ, ਇਹ ਤਾਂ ਲੇਖਕਾਂ ਤੇ ਕਵੀਆਂ ਦੀ ਮਿਹਨਤ ਦਾ ਫਲ ਹੈ। ਉਹ ਮਾਣ ਵਡਿਆਈ ਦੇ ਪਾਤਰ ਹਨ। ਸਤਿਜੁਗ ਦੇ ਸਟਾਫ ਨੇ ਸ. ਹਰਵਿੰਦਰ ਸਿੰਘ ਹੰਸਪਾਲ ਦੀ ਅਗਵਾਈ ਹੇਠ ਦਿਨ ਰਾਤ ਇਕ ਕੀਤਾ ਹੈ। ਸ. ਭੁਪਿੰਦਰ ਸਿੰਘ ਭੁਰਜੀ, ਸ. ਗੁਰਦੀਪ ਸਿੰਘ ਨਾਮਧਾਰੀ, ਸ. ਇੰਦਰਜੀਤ ਸਿੰਘ ਦੀ ਮਿਹਨਤ ਦਾ ਫਲ ਹੈ ਇਸ ਵਿਚ ਤੇ ਲੇਜ਼ਰ ਕੰਮਪੋਜਿੰਗ ਵਿਚ ਸ. ਹਰਕੀਰਤ ਸਿੰਘ ਦੀ ਮਿਹਨਤ ਹੈ। ਪਰ ਅਸੀਂ ਸਾਰੇ ਨਮਿਤ ਮਾਤਰ ਹਾਂ ਕਰਨ ਕਰਾਵਨਹਾਰ ਸਤਿਗੁਰੂ ਸੱਚੇ ਪਾਤਸ਼ਾਹ ਆਪ ਹੈ। ਉਸ ਕੋਲੋਂ ਹੀ ਬਲ ਬੁਧ ਤੇ ਬਖਸ਼ਸ਼ ਮੰਗਦੇ ਹਾਂ।

—ਤਾਰਾ ਸਿੰਘ ਅਨਜਾਣ



# ਪ੍ਰਵਚਨ

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ

☆ *ਨਾ-ਮਿਲਵਰਤਨ ਦਾ ਸ਼ਕਤੀਸ਼ਾਲੀ ਹਥਿਆਰ, ਜਿਸ ਰਾਹੀਂ ਕਾਂਗਰਸ ਨੇ ਭਾਰਤ ਵਰਸ਼ ਅਜ਼ਾਦ ਕਰਵਾਇਆ, ਉਹ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਦੇਣ ਸੀ। ਇਸ ਹਥਿਆਰ ਨੂੰ ਵਰਤ ਕੇ ਬਾਦ ਵਿਚ ਕਈ ਅਫਰੀਕਾ ਦੇ ਦੇਸ਼ ਵੀ ਅਜ਼ਾਦ ਹੋਏ।*

☆ *ਅਸਲ ਚੀਜ਼ ਜਿਹੜੀ ਆਜ਼ਾਦੀ ਲੈ ਕੇ ਦਿੱਤੀ ਹੈ- ਸਤਿਗੁਰੂ ਰਾਮ ਸਿੰਘ ਨੇ ਲੈ ਕੇ ਦਿੱਤੀ ਹੈ। ਸਗੋਂ ਆਪਣੇ ਸਰੀਰ ਦੀ, ਮਨ ਦੀ ਅਜ਼ਾਦੀ ਲੈ ਕੇ ਦਿੱਤੀ ਹੈ। ਮਨ ਤੇ ਕਾਬੂ ਪਾਇਆ ਹੈ- ਭਟਕਨ ਫਿਰਨ ਤੋਂ ਹਟਾਇਐ। ਉਹ ਸਭ ਤੋਂ ਵੱਡੀ ਅਜ਼ਾਦੀ ਹੈ।* **"ਮਨ ਜੀਤੇ ਜਗ ਜੀਤੁ।।"**

☆ *ਜਿਥੇ ਸ਼ੇਰ ਹੋਵੇ ਉਥੇ ਮਿਰਗਾਵਲੀ ਨਹੀਂ ਰਹਿੰਦੀ। ਜਿਥੇ ਸਤਿਗੁਰੂ ਦਾ ਵਾਸਾ ਹੋਵੇ ਉਥੋਂ ਕਾਮ, ਕਰੋਧ, ਲੋਭ, ਮੋਹ, ਹੰਕਾਰ ਸਭ ਚਲੇ ਜਾਂਦੇ ਹਨ। ਸੱਤ, ਸੰਤੋਖ, ਦਇਆ, ਧਰਮ ਦਾ ਬੋਲ ਬਾਲਾ ਹੋ ਜਾਂਦਾ ਹੈ ਇਹ ਕੰਮ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਨੇ ਕੀਤਾ।*

☆ *ਸਤਿਗੁਰੂ ਰਾਮ ਸਿੰਘ ਦਾ ਹੁਕਮ ਹੈ ਜਿਸਨੂੰ ਕੰਨ ਵਿਚ ਮੰਤਰ ਮਿਲ ਗਿਆ, ਉਹਨੂੰ ਹੋਰ ਜਨਮ ਨਹੀਂ, ਮਨੁੱਖਾ ਜਨਮ ਹੀ ਮਿਲੇਗਾ। ਫਿਰ ਉਸਦਾ ਪਾਰ ਉਤਾਰਾ ਹੋਵੇਗਾ।*

☆ *ਇਕ ਵੇਰਾਂ ਸਤਿਗੁਰੂ ਰਾਮ ਸਿੰਘ ਜੀ ਕੋਲ ਸਿੱਖਾਂ ਨੇ ਅਰਜ਼ ਕੀਤੀ ਸੱਚੇ ਪਾਤਸ਼ਾਹ ਤੁਸੀਂ ਰਾਜੀ ਕਿਹਦੇ ਤੇ ਰਹਿੰਦੇ ਹੋ, ਕਿਹਦੇ ਤੇ ਖੁਸ਼ ਹੋ ਤੁਸੀਂ? ਉਹ ਆਂਹਦੇ ਨੇ "ਜਿਹੜਾ ਰਜ਼ਾ ਵਿਚ ਰਾਜ਼ੀ ਹੋਵੇ।"*

ਬਾਬਾ ਸੰਤੋਖ ਸਿੰਘ ਬਾਹੁਵਾਲ

# ਕੁਸ਼ਾਲ ਸਿੰਘ ਨੂੰ ਦ੍ਰਿਸ਼ਟਾਂਤ

**ਏਕ** ਸਿੰਘ ਆਇਆ ਕੁਸ਼ਾਲ ਸਿੰਘ ਨਾਮ ਕਾ। ਸ੍ਰੀ ਸਤਿਗੁਰੂ ਜੀ ਉਸ ਕੋ ਆਪਣੇ ਹਾਥ ਸੇ ਦਹੀਂ ਨਾਲ ਇਸ਼ਨਾਨ ਕਰਾਇਆ। ਸਿੰਘ ਕੀ ਬਿਰਤੀ ਅਸਤ ਤੇ ਬੇਅਸਤ ਹੋਈ। ਭਰੋਸਾ ਭੀ ਕੁਝ ਢਿੱਲਾ ਹੋਇ ਗਿਆ। ਉਸਕਾ ਭਰੋਸਾ ਬਣਾਵਣੇ ਕੋ ਏਕ ਦ੍ਰਿਸ਼ਟਾਂਤ ਦਿਖਾਵਣ ਲਗੇ। ਦ੍ਰਿਸ਼ਟਾਂਤ ਮੇਂ ਬਚਨ ਕੀਤਾ ਲੈ ਸਿੰਘਾ ਅਕਾਲ ਬੁੰਗੇ ਵਾਲੇ ਖੂਹ ਵਿਚੋਂ ਗੜਵਾ ਕੱਢ ਲਿਆ। ਖੂਹ ਪਰ ਲਕੜੀ ਪਈ ਸੀ। ਉਸ ਪਰ ਪੈਰ ਧਰਕੇ ਖਿਚਣ ਲਗਾ ਗੜਵਾ। ਲਕੜੀ ਟੁਟ ਗਈ ਅਤੇ ਖੂਹ ਮੇਂ ਜਾਇ ਪਿਆ। ਪੈਰ ਨਾ ਲਗਣ। ਸਮਝਿਆ ਜੋ ਮੈਂ ਡੂਬ ਜਾਵਾਂਗਾ। ਏਤਨੀ ਚਿੰਤਾ ਕਰਨੇ ਸੇ ਪੈਰ ਲਗ ਗਏ। ਧਰਤੀ ਪਰ ਬੈਠਕੇ ਦੇਖੇ ਕੀ ਜੋ ਗੁਰੂ ਨਾਨਕ ਜੀ ਬੈਠੇ ਹੈਂ। ਪਹਾੜ ਕੀ ਤਰਫ਼ ਦੇਖੇ ਤਾਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬੈਠੇ ਹੈਂ। ਗੁਰੂ ਨਾਨਕ ਜੀ ਸੇ ਬੋਲਾ ਆਇਆ ਓਹ ਜੋ ਬੈਠੇ ਹੈਂ ਤ੍ਰਿਲੋਕੀ ਕੇ ਨਾਥ ਹੈਂ। ਫੇਰ ਗੁਰੂ ਨਾਨਕ ਜੀ ਤਿਲਕ ਦਿੱਤਾ ਵੱਖਰੋ ਵੱਖਰਾ ਸਭ ਪਾਤਸ਼ਾਹੀਆਂ ਕੋ। ਫੇਰ ਗੁਰੂ ਰਾਮ ਸਿੰਘ ਜੀ ਕੋ ਤਿਲਕ ਦਿੱਤਾ। ਏਤਨਾਂ ਬ੍ਰਿਤਾਂਤ ਦੇਖਕੇ ਅੱਖ ਖੁਲ੍ਹ ਗਈ। ਜੋ ਭਰੋਸਾ ਢਿੱਲਾ ਹੋਇਆ ਸੀ ਸੋ ਸਾਬਤ ਹੋਇ ਗਿਆ। ਜਾਂ ਆਇਕੇ ਗੁਰੂ ਜੀ ਕਾ ਦਰਸ਼ਨ ਕੀਤਾ ਤਾਂ ਬਚਨ ਹੋਇਆ ਦੇਹ ਖ਼ਬਰ ਰਾਤ ਕੀ। ਸਿੰਘ ਨੇ ਕਹਿਆ ਜੀ ਤੁਸੀਂ ਅੰਤਰਯਾਮੀਂ ਜਾਣ ਰਹੇ ਹੋ।

ਏਕ ਦ੍ਰਿਸ਼ਟਾਂਤ ਹੋਰ ਹੋਇਆ ਕਿ ਸਿੰਘ ਸਮੁੰਦਰ ਕੇ ਕਿਨਾਰੇ ਪਰ ਖੜਾ ਹੈ। ਏਕ ਜਹਾਜ਼ ਆਂਵਦਾ ਹੈ। ਵਿਚ ਸਿੰਘ ਹਨ। ਜਾਂ ਕੰਢੇ ਪਰ ਆਇਆ ਤਾਂ ਸਿੰਘਾਂ ਨੇ ਫਤੇਹ ਬੁਲਾਈ। ਜਹਾਜ ਪਰ ਚੜ੍ਹਕੇ ਦੇਖੇ ਤਾਂ ਥੋੜੀ ਜੇਹੀ ਗਲੀ ਹੈ। ਜਾਂ ਉਸਦੇ ਵਿਚੋਂ ਦੀ ਦੇਖੇ ਤਾਂ ਮੋਤੀ ਮਲੂਮ ਹੋਏ। ਜਹਾਜ਼ ਵਾਲੇ ਨੇ ਕਹਾ ਏਹ ਮੋਤੀ ਹੈਨ।' ਰਾਮਦਾਸ ਪੁਰ ਨਗਰ ਸਤੁਦ੍ਰਵ ਕਿਨਾਰੇ। ਜਹਾਂ ਧਰੇ ਹੈਂ ਉਨ ਅਵਤਾਰੇ।" ਛਿਨਵੇਂ ਕਰੋੜੀ ਮਾਲਾ ਹੈ, ਸੰਗਤ ਕੋ ਵਰਤੇਗੀ। ਚਿੱਟੀ ਉਨਕੀ ਹੈ। ਏਸ ਕੋ ਕਾਲਾ ਦਾਗ ਨਹੀਂ ਲਗੇਗਾ। ਸਭ ਨਾਮ ਜਪਣਗੇ।

ਏਕ ਹੋਰ ਦ੍ਰਿਸ਼ਟਾਂਤ ਹੋਇਆ। ਦੇਖੇ ਕੀ ਜੋ ਹਨੇਰੀ ਆਇ ਗਈ ਹੈ। ਤੀਨ ਸਰੀਰ ਜਿਨ੍ਹਾਂ ਕੇ ਬੜੇ ਬੜੇ ਆਕਾਰ ਹੈਂ ਸੋ ਦਿਸਣ। ਜਾਂ ਕੁਸ਼ਾਲ ਸਿੰਘ ਕੇ ਕੋਲ ਆਏ, ਇਕ ਤਾਂ ਮਰਦ ਕਾ ਭੇਸ ਅਤੇ ਦੋ ਜਨਾਨੇ ਕੇ ਭੇਸ ਥੇ। ਸਿੰਘ ਕੋ ਕੈਹਣੇ ਲਗੇ। ਬਾਰ੍ਹਵੇਂ ਗੁਰੂ ਕੋ ਸਾਡਾ ਇਕ ਸੁਨੇਹਾ ਦੇ ਦੇਣਾ ਕਿ ਉਹ ਕਹਿੰਦੇ ਸੇ ਜੋ ਤੁਹਾਡੀ ਅਮਾਨਤ ਧਰੀ ਹੋਈ ਹੈ ਸੋ ਆਪ ਸਾਂਭ ਲਵੋ। ਇਤਨਾਂ ਬਚਨ ਕਹਿ ਕੇ ਗੁਪਤ ਹੋਇ ਗਏ। ਕੁਸ਼ਾਲ ਸਿੰਘ ਨੇ ਸ੍ਰੀ ਸਤਿਗੁਰੂ ਜੀ ਕੇ ਪਾਸ ਅਰਜ ਕੀਤੀ। ਕੈਹਣੇ ਲਗਾ ਜੀ ਏਕ ਮਰਦ ਸੀ ਦੋ ਜਨਾਨੇ ਸੇ। ਸਰੂ ਵਾਂਗੂੰ ਸਿਧਾ ਸਰੀਰ ਸੀ। ਗੰਢ ਬੀ ਨਾ ਸੀ ਕੋਈ ਸਰੀਰ ਮੇਂ ਮਲੂਮ ਹੁੰਦੀ। ਕੈਹਣੇ ਲਗੇ ਚਰਨਾਂ ਪਰ ਸਾਡੀ ਨਮਸਕਾਰ ਕਰਨੀਂ। ਕੈਹਦੇ ਸੇ ਜੋ ਧੁਆਡੀ ਅਮਾਨਤ ਧਰੀ ਹੋਈ ਹੈ ਸੋ ਸਾਂਭ ਲਵੋ। ਉਜਾੜ ਮੇਂ ਮੈਨੂੰ ਮਿਲੇ ਸੇ। ਸ੍ਰੀ ਸਤਿਗੁਰੂ ਜੀ ਬਚਨ ਕੀਤਾ ਸਮੇਂ ਨਾਲ ਸਾਂਭਾਂਗੇ। ਕੋਲੋਂ ਸਿੰਘ ਨੇ ਪੁੱਛਿਆ ਸਾਨੂੰ ਨਾ ਪਤਾ ਲਗਿਆ ਕੀ ਬਾਤ ਸੀ? ਸਤਿਗੁਰੂ ਜੀ ਬਚਨ ਕੀਤਾ ਸਮੁੰਦਰ ਤੇ ਸਤਲੁਜ ਤੇ ਅਟਕ ਸੀ। ਕੈਂਹਦੇ ਸੇ ਦਸਵੇਂ ਪਾਤਸ਼ਾਹ ਵਾਲੀ ਜੋ ਮਾਇਆ ਹੈ ਸੋ ਸਾਂਭੋ। ਅਧੀਨ ਹੋਏ ਆਏ ਸੇ।

ਏਕ ਸਿੰਘ ਨੇ ਆਇਕੇ ਦਰਸ਼ਨ ਕੀਤਾ ਤੇ ਫ਼ਤ੍ਹੇ ਬੁਲਾਈ। ਕੈਹਣੇ ਲਗਾ ਜੀ ਮੈਂ ਪਰਬਾਰ(ਇਕ ਵਾਰੀ ਮਰ ਕੇ ਫਿਰ ਜੀਉ ਪੈਣਾ) ਗਿਆ ਸੀ। ਦੇਖ ਆਇਆ ਹਾਂ ਮੈਂ, ਸੋਨੇ ਕੇ ਸਿੰਘਾਸਨ ਪਰ ਆਪ ਕੀ ਮੂਰਤੀ ਬੈਠੀ ਹੈ। ਜੇੜ੍ਹੇ ਸਿੰਘ ਹੈਨ ਉਹ ਤਾਂ ਤੁਹਾਡੀ ਪੁਰੀ ਕੋ ਆਉਂਦੇ ਹੈਂ, ਜੋ ਹੋਰ ਚੁਰਾਸੀ ਕੇ ਜੀਵ ਹੈਨ ਤਿਨਾਂ ਕੋ ਧਰਮਰਾਇ ਕੇ ਹਾਣ ਲਈ ਜਾਂਦੇ ਹੈਂ।

—ਸਤਿਗੁਰੂ ਬਿਲਾਸ

## ਪ੍ਰਵਚਨ

# ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

ਸਤਿਗੁਰਾਂ ਨੇ ਆਖਿਆ ਸੀ, "ਭਾਈ ਜੇ ਤੁਸੀਂ ਚੰਗੇ ਹੋਵੋਗੇ ਤਾਂ ਮੈਨੂੰ ਬੁਰਾ ਕਿਸੇ ਨੇ ਨਹੀਂ ਆਖਣਾ, ਮੇਰੀ ਲੱਜਿਆ ਤੁਸੀਂ ਸਾਧ-ਸੰਗਤ ਨੇ ਰੱਖਣੀ"। ਇਹ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਨੇ ਹੁਕਮਨਾਮੇ ਵਿਚ ਲਿਖਿਆ ਹੈ ਕਿ ਤੁਹਾਡਾ ਕੰਮ ਹੈ ਸਾਧ ਸੰਗਤ ਦਾ। ਸਾਧ ਸੰਗਤ ਚਿੱਟੀ ਚਾਦਰ ਹੈ, ਜ਼ਰਾ ਕੁ ਵੀ ਦਾਗ ਲੱਗ ਜਾਏ, ਕੋਈ ਚੀਜ਼ ਪੈ ਜਾਏ, ਨਿਸ਼ਾਨ ਪੈ ਜਾਂਦਾ ਹੈ। ਤੁਹਾਨੂੰ ਚਾਹੀਦਾ ਹੈ, ਇੱਕ ਘੰਟੇ ਦਾ ਨਿਤਨੇਮ ਭਾਵੇਂ ਕੁਛ ਹੋ ਜਾਏ ਜ਼ਰੂਰ ਹੋਵੇ। ਵਿਹਾਰ ਵਾਲੇ ਜੇ ਸ਼ਾਮ ਨੂੰ ਨਹੀਂ ਬੈਠ ਸਕਦੇ ਤੜਕੇ ਬੈਠ ਕੇ ਵੀ ਬੇਸ਼ਕ ਕਰ ਲੈਣ, ਪਰ ਸਭ ਤੋਂ ਚੰਗੀ ਚੀਜ਼ ਇਹ ਹੈ, ਜਦੋਂ ਸਾਧ-ਸੰਗਤ ਵਿਚ ਰਲਕੇ ਬਹੀਏ ਫਿਰ ਬਹੁਤ ਵੱਡੀ ਚੀਜ਼ ਹੋ ਜਾਂਦੀ ਹੈ। ਏਥੇ ਬੈਠ ਕੇ ਬਹੁਤ ਫਲ ਮਿਲਦਾ ਹੈ। ਕੱਲਿਆਂ ਨੂੰ ਓਹ ਚੀਜ਼ ਨਹੀਂ ਮਿਲਦੀ, ਜਿਹੜੀ ਸਾਧ-ਸੰਗਤ ਵਿੱਚ ਮਿਲਦੀ ਹੈ।

ਸੰਤ ਧਿਆਨ ਸਿੰਘ ਕਾਦਰਾਬਾਦੀ

# ਪਗ ਕੰਜ ਮਨਿੰਦ ਸੋ ਬੰਦਤ ਹੈ

ਸ੍ਵੈਯਾ।

ਦੀਨਨ ਕੇ ਦੁਖ ਦਾਹਿਨ ਕੋ ਅਰਿ ਗਾਹਨ ਵਾ ਸੁਖ ਸਾਰਨ ਕੋ।
ਪਾਪਨ ਮੂਲ ਉਖਾਰਨ ਕੋ ਨਿਜ ਸੰਤ ਧ੍ਰੰਮ ਉਬਾਰਨ ਕੋ।
ਦੁਖ ਦਾਰਨ ਮੇਟਨ ਕੇ ਹਿਤ ਵਾ ਧਰ ਕੇ ਸਭ ਭਾਰ ਉਤਾਰਨ ਕੋ।
ਅਵਤਾਰਨ ਜੋ ਕਲ ਕੇ ਨਰ ਨਾਰ ਗੁਰ ਤੇਗ ਬਹਾਦਰ ਪਾਰਨ ਕੋ।।੧।।

ਦੋਹਰਾ।

ਗੁਰੂ ਰਾਮ ਸਿੰਘ ਸੁਧਾਸਰ ਆਏ ਹੈ ਜਿਸ ਭਾਇ।।
ਸੁਣੋ ਸ੍ਰੋਤਾ ਕਾਨ ਦੇ ਜਿਹ ਬਿਧਿ ਕਹੀ ਸੁਣਾਇ।।੨।।

ਸ੍ਵੈਯਾ।

ਵਾਹਿ ਸੁ ਰਾਮ ਮ੍ਰਿਗਿੰਦ ਗੁਰੂ ਜਸ ਚੰਦ ਜੋ ਭਾਤ ਅਨੰਦਹ ਮੂਰਤ। ਮੁਸਕਾਵਤ
ਮੰਦ ਮੁਕੰਦ ਜਥੈ ਸੁਖ ਕੰਦ ਮਨੋ ਹਰਿਭਾਵਨ ਪੂਰਤ।
ਪੂਜਤ ਇੰਦ ਨਰਿੰਦ ਫਨਿੰਦ ਜਪੈ ਜਨ ਬ੍ਰਿੰਦ ਸੁ ਗੋਬਿੰਦ ਸੂਰਤ।
ਪਗ ਕੰਜ ਮਨਿੰਦ ਸੋ ਬੰਦਤ ਹੈ ਜਨ ਧਿਆਨ ਮ੍ਰਿਗਿੰਦ ਸਦਾ ਦੁਖ ਦੂਰਤ।।੩।।

# ਮਹਾਨ ਕੂਕਾ ਲਹਿਰ

*ਉਹ ਤਾਂ ਤੋਪਾਂ ਸਾਹਵੇਂ ਵੀ ਹੱਸ ਦਿੰਦੇ ਸਨ.....ਉਹ ਅਨੰਦ ਨਾਲ 'ਸਤਿ ਸ੍ਰੀ ਅਕਾਲ' ਦੇ ਅਕਾਸ਼ ਗੂੰਜਾਊ ਜੈਕਾਰਿਆਂ ਨਾਲ ਅਕਾਸ਼ ਪਤਾਲ ਇਕ ਕਰ ਦਿੰਦੇ ਸਨ। ਉਹਨਾਂ ਦੇ ਮੱਥਿਆਂ ਉੱਤੇ ਦੁਖ, ਫਿਕਰ ਜਾਂ ਪਛਤਾਵੇ ਦੀ ਰੇਖਾ ਵੀ ਨਹੀਂ ਦਿੱਸਦੀ ਸੀ। ਕੀ ਉਹ ਭੁਲ ਜਾਣ ਵਾਲੇ ਹਨ ?*

**ਸਿੱਖਾਂ** ਵਿਚ ਇਕ ਉਪ-ਫਿਰਕਾ ਹੈ, ਜੋ ਨਾਮਧਾਰੀ ਜਾਂ ਕੂਕਾ ਅਖਵਾਉਂਦਾ ਹੈ। ਇਹਦਾ ਇਤਿਹਾਸ ਕੋਈ ਬਹੁਤ ਪੁਰਾਣਾ ਨਹੀਂ। ਪਿਛਲੀ ਸਦੀ ਦੇ ਅਧ ਤੋਂ ਬਾਅਦ ਇਹਦਾ ਆਰੰਭ ਹੋਇਆ ਸੀ। ਇਹਦੇ ਬਾਨੀ ਸ੍ਰੀ ਗੁਰੂ ਰਾਮ ਸਿੰਘ ਇਕ ਕੱਟੜ ਇਨਕਲਾਬੀ ਸਨ। ਇਕ ਮਸ਼ਹੂਰ ਰਬ ਭਗਤ ਸਮਾਜ ਦੇ ਦੇਸ਼ ਤਕ ਤਕ ਕੇ ਇਕ ਵਿਦਰੋਹੀ ਸਮਾਜ ਸੁਧਾਰਕ ਬਣ ਗਏ ਅਤੇ ਇਕ ਸੱਚੇ ਸਮਾਜ ਸੁਧਾਰਕ ਵਾਂਗ ਜਦੋਂ ਉਹ ਕਰਮ-ਖੇਤਰ ਵਿਚ ਅਗਾਂਹ ਨਿਤਰੇ ਤਾਂ ਉਹਨਾਂ ਵੇਖਿਆ ਕਿ ਦੇਸ਼ ਦੀ ਉਨਤੀ ਲਈ ਗੁਲਾਮੀ ਦੀਆਂ ਬੇੜੀਆਂ ਨੂੰ ਕੱਟਣਾ ਸਭ ਤੋਂ ਜ਼ਰੂਰੀ ਹੈ। ਵਿਦੇਸ਼ੀ ਰਾਜ ਵਿਰੁਧ ਇਨਕਲਾਬ ਦੀ ਤਿਆਰੀ ਵਸੀਹ ਪੈਮਾਨੇ ਉੱਤੇ ਕੀਤੀ। ਉਸ ਦੀ ਤਿਆਰੀ ਦੇ ਦੌਰਾਨ ਹੀ ਜੋ ਕੁਝ ਝਗੜਾ ਫਸਾਦ ਹੋ ਗਿਆ ਉਸ ਤੋਂ ਹਾਕਮਾਂ ਨੂੰ ਸਾਰੀ ਲਹਿਰ ਨੂੰ ਕੁਚਲਣ ਦਾ ਚੰਗਾ ਮੌਕਾ ਮਿਲ ਗਿਆ ਅਤੇ ਨਿਸਫਲਤਾ ਤੋਂ ਬਿਨਾਂ ਹੋਰ ਕੋਈ ਸਿੱਟਾ ਨਾ ਨਿਕਲ ਸਕਿਆ।

ਕੂਕਾ ਲਹਿਰ ਦਾ ਇਤਿਹਾਸ ਹਾਲ ਤਕ ਲੋਕਾਂ ਸਾਹਵੇਂ ਨਹੀਂ ਆਇਆ ਕਿਸੇ ਨੇ ਇਸ ਨੂੰ ਅਹਿਮੀਅਤ ਵਾਲਾ ਨਹੀਂ ਸਮਝਿਆ। ਅਸੀਂ ਕੂਕਿਆਂ ਨੂੰ ਝੱਲੜ ਤੇ ਮੂਰਖ ਕਹਿ ਕੇ ਆਪਣੇ ਫਰਜ਼ ਤੋਂ ਲਾਂਭੇ ਹੋ ਜਾਂਦੇ ਹਾਂ। ਸਵਾਰਥ ਜਾਂ ਲੋਭ ਲਈ ਓਹਨਾਂ ਆਪਣੀਆਂ ਜਾਨਾਂ ਦਿੱਤੀਆਂ ਹੁੰਦੀਆਂ, ਤਾਂ ਅਸੀਂ ਅਣਗਹਿਲੀ ਦਿਖਾ ਸਕਦੇ ਸਾਂ ਪਰ ਉਹਨਾਂ ਦੀ ਮੂਰਖਤਾ ਵਿਚ ਵੀ ਦੇਸ਼ ਪਰੇਮ ਕੁਟ ਕੁਟ ਕੇ ਭਰਿਆ ਹੋਇਆ ਸੀ। ਉਹ ਤਾਂ ਤੋਪਾਂ ਸਾਹਵੇਂ ਵੀ ਹੱਸ ਦਿੰਦੇ ਸਨ.....ਉਹ ਅਨੰਦ ਨਾਲ 'ਸਤਿ ਸ੍ਰੀ ਅਕਾਲ' ਦੇ ਅਕਾਸ਼ ਗੂੰਜਾਊ ਜੈਕਾਰਿਆਂ ਨਾਲ ਅਕਾਸ਼ ਪਤਾਲ ਇਕ ਕਰ ਦਿੰਦੇ ਸਨ। ਉਹਨਾਂ ਦੇ ਮੱਥਿਆਂ ਉੱਤੇ ਦੁਖ, ਫਿਕਰ ਜਾਂ ਪਛਤਾਵੇ ਦੀ ਰੇਖਾ ਵੀ ਨਹੀਂ ਦਿੱਸਦੀ ਸੀ। ਕੀ ਉਹ ਭੁਲ ਜਾਣ ਵਾਲੇ ਹਨ? ਉਨ੍ਹਾਂ ਦਾ ਅਪਰਾਧ ਸ਼ਾਇਦ ਅਸਫਲਤਾ ਤੋਂ ਬਿਨਾਂ ਕੁਝ ਵੀ ਨਹੀਂ ਸੀ। ਪਰ ਸਕਾਟਲੈਂਡ ਦਾ ਬਹਾਦਰ ਵਿਲੀਅਮ ਵਾਲਿਸ ਵੀ ਤਾਂ ਅਸਫਲ ਹੋ ਕੇ ਮੌਤ ਦੀ ਸਜਾ ਦਾ ਭਾਗੀ ਬਣ ਗਿਆ ਸੀ। ਉਹਦੀ ਤਾਂ ਅਜ ਸਾਰਾ ਇੰਗਲੈਂਡ ਪੂਜਾ ਕਰਦਾ ਹੈ। ਫਿਰ ਸਾਡੇ ਦੇਸ਼ ਭਗਤ ਹੀ ਕਿਉਂ ਭੁਲਾ ਕੇ ਘੁਪ ਹਨੇਰੇ ਵਿਚ ਸੁਟ ਦਿੱਤੇ ਜਾਣ?

ਅਸੀਂ ਸਮਝਦੇ ਹਾਂ ਕਿ ਸਾਡੇ ਦੇਸ਼ ਵਾਸਤੇ ਨਿਸ਼ਕਾਮ ਭਾਵ ਨਾਲ ਮਰ ਮਿਟਣ ਵਾਲੇ ਲੋਕਾਂ ਨੂੰ ਭੁਲਾ ਦੇਣਾ ਬਹੁਤ ਵੱਡੀ ਅਹਿਸਾਨ ਫਰਾਮੋਸ਼ੀ ਹੋਵੇਗੀ। ਅਸੀਂ ਉਨ੍ਹਾਂ ਦੀ ਯਾਦ ਵਿਚ ਕੋਈ ਵੱਡਾ ਥੰਮ ਨਹੀਂ ਖੜਾ ਕਰ ਸਕਦੇ ਤਾਂ ਆਪਣੇ ਦਿਲ ਵਿਚ ਥੋਹੜੀ ਜਿਹੀ ਥਾਂ ਦੇਣੋਂ ਵੀ ਕਿਓਂ ਝਿਜਕੀਏ। ਕਿਸੇ ਵਿਚਾਰ ਤੋਂ ਪ੍ਰੇਰਤ ਹੋ ਕੇ ਅਜ ਉਨ੍ਹਾਂ ਉਤਾਵਲੇ ਅਤੇ ਆਸਵੰਦਾਂ ਦਾ ਸੰਖੇਪ ਇਤਿਹਾਸ ਲਿਖਣ ਦੀ ਕੋਸ਼ਿਸ਼ ਹੈ। ਇਸ ਨਾਲ ਜੇ ਲੋਕਾਂ ਨੂੰ ਉਹਨਾਂ ਦੇ ਸਬੰਧ ਵਿਚ ਠੀਕ ਠਾਕ ਗੱਲਾਂ ਦਾ ਗਿਆਨ ਹੋ ਜਾਏ ਤਾਂ ਇਹਨਾਂ ਨੂੰ ਜਾਨਣ ਦੀ ਇੱਛਾ ਪੈਦਾ ਹੋ ਜਾਏ ਤਾਂ ਮੈਂ ਇਹ ਕੋਸ਼ਸ਼ ਕਾਮਯਾਬ ਸਮਝਾਂਗਾ। (ਗੁਰੂ) ਬਾਲਕ ਸਿੰਘ ਨੇ ਉਹਨਾਂ ਨੂੰ ਜੀ ਆਇਆਂ ਕਿਹਾ ਤੇ ਸਿਖਿਆ ਦਿੱਤੀ। ਓਥੋਂ ਵਾਪਸ ਆਕੇ ਇਹਨਾਂ ਨੌਕਰੀ ਛੱਡ ਦਿੱਤੀ। ਅਤੇ ਪਿੰਡ ਆ ਕੇ ਸ਼ਾਂਤੀ ਜੀਵਨ ਬਿਤਾਉਣ ਲਗੇ।

ਕਈ ਵਰ੍ਹੇ ਬੀਤ ਗਏ। ਕਈ ਤਬਦੀਲੀਆਂ ਹੋਈਆਂ। ਅੰਗਰੇਜ਼ਾਂ

ਪੰਜਾਬ ਜਿਤ ਲਿਆ ਅਤੇ ਬਾਕੀ ਭਾਰਤ ਵਾਂਗ ਇਸ ਨੂੰ ਵੀ ਗੁਲਾਮੀ ਦੀਆਂ ਬੇੜੀਆਂ ਵਿਚ ਜਕੜ ਲਿਆ। ਇਹ ਸਭ ਕੁਝ ਹੋ ਗਿਆ ਅਤੇ ਨਾਲ ੧੮੫੭ ਦਾ ਗਦਰ ਵੀ ਹੋ ਗਿਆ। ਅਤੇ ਅੰਗਰੇਜ਼ ਬੜੀ ਸ਼ਾਂਤੀ ਨਾਲ ਭਾਰਤ ਉੱਤੇ ਹਕੂਮਤ ਕਰਨ ਲਗੇ। ਗੁਰੂ ਰਾਮ ਸਿੰਘ ਜੀ ਓਹੀ ਆਪਣਾ ਸ਼ਾਂਤ ਜੀਵਨ ਬਤੀਤ ਕਰਦੇ ਰਹੇ। ਈਸ਼ਵਰ ਭਗਤੀ ਕਾਰਨ ਆਪ ਦੂਰ ਤਕ ਪ੍ਰਸਿਧ ਹੋ ਗਏ। ਸੂਬੇ ਭਰ ਤੋਂ ਲੋਕ ਦਰਸ਼ਨਾਂ ਲਈ ਆਉਂਦੇ ਸਨ।

ਪਹਿਲਾਂ ਤਾਂ ਆਪ ਈਸ਼ਵਰ ਭਗਤੀ ਦਾ ਹੀ ਉਪਦੇਸ਼ ਦਿੰਦੇ ਸਨ। ਪਰ ਬਾਅਦ ਵਿਚ ਕੁਝ ਸਮਾਜ ਸੁਧਾਰ ਸਬੰਧੀ ਉਪਦੇਸ਼ ਵੀ ਦੇਣ ਲਗੇ। ਇਹਨਾਂ ਕੰਨਿਆਂ ਖਰੀਦਣ, ਵੇਚਣ, ਮਾਸ, ਸ਼ਰਾਬ ਆਦਿ ਬਹੁਤ ਸਾਰੀਆਂ ਕੁਰੀਤੀਆਂ ਦਾ ਬੜੇ ਜ਼ੋਰ ਨਾਲ ਵਿਰੋਧ ਕੀਤਾ। ਆਪ ਦੇ ਚੇਲੇ ਵੀ ਸਾਦਾ ਜ਼ਿੰਦਗੀ ਜੀਉਂਦੇ ਅਤੇ ਰਬ ਪੂਜਾ ਵਿਚ ਮਗਨ ਰਹਿੰਦੇ। ਆਪ ਨੇ ਪਿੰਡ ਵਿਚ ਗੁਰੂ ਕਾ ਲੰਗਰ ਖੋਹਲ ਰੱਖਿਆ ਸੀ।

*ਉਹਨਾਂ ਉਸ ਵੇਲੇ ਨਾਮਿਲਵਰਤਣ ਦਾ ਪ੍ਰਚਾਰ ਸ਼ੁਰੂ ਕੀਤਾ ਜੋ ੧੯੨੦ ਵਿਚ ਮਹਾਤਮਾ ਗਾਂਧੀ ਨੇ ਕੀਤਾ ਸੀ। ਉਹਨਾਂ ਦੀ ਨਾਮਿਲਵਰਤਣ ਮਹਾਤਮਾਂ ਗਾਂਧੀ ਦੀ ਨਾਮਿਲਵਰਤਣ ਨਾਲੋਂ ਕਈ ਗੱਲਾਂ ਵਿਚ ਵਧ ਕੇ ਸੀ। ਅਦਾਲਤਾਂ ਦਾ ਬਾਈਕਾਟ, ਆਪਣੀਆਂ ਪੰਚਾਇਤਾਂ ਦੀ ਕਾਇਮੀ, ਸਰਕਾਰੀ ਤਾਲੀਮ ਦਾ ਬਾਈਕਾਟ, ਵਿਦੇਸ਼ੀ ਸਰਕਾਰ ਦੇ ਪੂਰੇ ਬਾਈਕਾਟ ਨਾਲ ਰੇਲ, ਤਾਰ ਤੇ ਡਾਕ ਦੇ ਬਾਈਕਾਟ ਦਾ ਵੀ ਪਰਚਾਰ ਕੀਤਾ। ਉਸ ਵੇਲੇ ਦੇਸ਼ ਇੰਨਾਂ ਸਤ ਹੀਣ ਹੋ ਗਿਆ ਸੀ ਕਿ ਉਹਨਾਂ ਦੇ ਬਾਈਕਾਟ ਦੀ ਗੱਲ ਸੋਚੀ ਵੀ ਨਹੀਂ ਸੀ ਜਾ ਸਕਦੀ। ਇਸ ਤਰ੍ਹਾਂ ਉਹਨਾਂ ਡਾਕ ਦਾ ਪਰਬੰਧ ਆਪਣਾ ਏਨਾਂ ਚੰਗਾ ਕਰ ਲਿਆ ਕਿ ਭਾਈ ਪਰਮਾ ਨੰਦ ਦੇ ਲੇਖ ਅਨੁਸਾਰ ਉਹਨਾਂ ਦੀ ਡਾਕ ਸਰਕਾਰੀ ਡਾਕ ਨਾਲੋਂ ਵੀ ਛੇਤੀ ਪੁੱਜਦੀ ਸੀ।*

ਪਰ ਜਲਦੀ ਹੀ ਇਕ ਤਬਦੀਲੀ ਹੋਈ। ਜਿਸ ਵੇਲੇ ਗੁਰੂ ਜੀ ਨੂੰ ਦੇਸ਼ ਦੀ ਪਰਾਧੀਨਤਾ ਬੁਰੀ ਤਰ੍ਹਾਂ ਰੜਕੀ। ਓਹ ਸਮਝ ਗਏ ਸਨ ਕਿ ਗੁਲਾਮੀ ਦੇ ਨਾਲ ਦੇਸ਼ ਵਾਸੀਆਂ ਦੀ ਆਤਮਾ ਵੀ ਮਰਦੀ ਜਾ ਰਹੀ ਹੈ। ਲੋਕ ਸਵਾਧੀਨਤਾ ਦਾ ਵਿਚਾਰ ਤਕ ਛਡ ਬੈਠੇ ਸਨ। ਅਜੇ ਕਲ ਦੀ ਗੱਲ ਸੀ ਜਦ ਓਹਨਾਂ ਗਦਰ ਤੇ ਉਹਦੀ ਅਸਫਲਤਾ ਤੋਂ ਬਾਦ ਅਕਹਿ ਜ਼ੁਲਮ ਵੇਖੇ ਤੇ ਸੁਣੇ ਸਨ। ਉਸ ਤੋਂ ਵੀ ਉਹਨਾਂ ਨੂੰ ਜ਼ਰੂਰ ਠੇਸ ਲਗੀ ਹੋਵੇਗੀ। ਜੋ ਵੀ ਹੋਵੇ ਵਿਦੇਸ਼ੀ ਹਕੂਮਤ ਦਾ ਖੋਖਲਾਪਣ ਖੂਬ ਚੰਗੀ ਤਰ੍ਹਾਂ ਵੇਖ ਕੇ ਇਹ ਪਰੋਗਰਾਮ ਬਣਾ ਕੇ ਕੰਮ ਨੂੰ ਅਰੰਭ ਕਰ ਦਿੱਤਾ। ਹੁਣ ਤਕ ਕੇਵਲ ਉਪਦੇਸ਼ ਹੀ ਹੁੰਦਾ ਸੀ ਪਰ ਹੁਣ ਦੀਕਸ਼ਾ ਅਤੇ ਸੰਗਠਨ ਵੀ ਸ਼ੁਰੂ ਹੋ ਗਿਆ।

ਉਹਨਾਂ ਉਸ ਵੇਲੇ ਨਾਮਿਲਵਰਤਣ ਦਾ ਪ੍ਰਚਾਰ ਸ਼ੁਰੂ ਕੀਤਾ ਜੋ ੧੯੨੦ ਵਿਚ ਮਹਾਤਮਾ ਗਾਂਧੀ ਨੇ ਕੀਤਾ ਸੀ। ਉਹਨਾਂ ਦੀ ਨਾਮਿਲਵਰਤਣ ਮਹਾਤਮਾਂ ਗਾਂਧੀ ਦੀ ਨਾਮਿਲਵਰਤਣ ਨਾਲੋਂ ਕਈ ਗੱਲਾਂ ਵਿਚ ਵਧ ਕੇ ਸੀ। ਅਦਾਲਤਾਂ ਦਾ ਬਾਈਕਾਟ, ਆਪਣੀਆਂ ਪੰਚਾਇਤਾਂ ਦੀ ਕਾਇਮੀ, ਸਰਕਾਰੀ ਤਾਲੀਮ ਦਾ ਬਾਈਕਾਟ, ਵਿਦੇਸ਼ੀ ਸਰਕਾਰ ਦੇ ਪੂਰੇ ਬਾਈਕਾਟ ਨਾਲ ਰੇਲ, ਤਾਰ ਤੇ ਡਾਕ ਦੇ ਬਾਈਕਾਟ ਦਾ ਵੀ ਪਰਚਾਰ ਕੀਤਾ। ਉਸ ਵੇਲੇ ਦੇਸ਼ ਇੰਨਾਂ ਸਤ ਹੀਣ ਹੋ ਗਿਆ ਸੀ ਕਿ ਉਹਨਾਂ ਦੇ ਬਾਈਕਾਟ ਦੀ ਗੱਲ ਸੋਚੀ ਵੀ ਨਹੀਂ ਸੀ ਜਾ ਸਕਦੀ। ਇਸ ਤਰ੍ਹਾਂ ਉਹਨਾਂ ਡਾਕ ਦਾ ਪਰਬੰਧ ਆਪਣਾ ਏਨਾਂ ਚੰਗਾ ਕਰ ਲਿਆ ਕਿ ਭਾਈ ਪਰਮਾ ਨੰਦ ਦੇ ਲੇਖ ਅਨੁਸਾਰ ਉਹਨਾਂ ਦੀ ਡਾਕ ਸਰਕਾਰੀ ਡਾਕ ਨਾਲੋਂ ਵੀ ਛੇਤੀ ਪੁੱਜਦੀ ਸੀ। ਪਹਿਰਾਵੇ ਅਤੇ ਸ੍ਵਦੇਸ਼ੀ ਪੁਸ਼ਾਕ ਪਹਿਨਣ ਦਾ ਜ਼ੋਰ ਨਾਲ ਉਪਦੇਸ਼ ਹੁੰਦਾ ਸੀ। ਪਰਚਾਰ ਦਾ ਕੰਮ ਏਨਾ ਨਾ ਹੋ ਸਕਿਆ ਅਤੇ ਇਸ ਉੱਤੇ ਕਰੜੀ ਨਜ਼ਰ ਰੱਖਣ ਲਗੀ। ਉਸ ਨੂੰ ਇਸ ਪ੍ਰਚੰਡ ਅੰਦੋਲਨ ਨੂੰ ਠੱਪ ਦੇਣ ਦੀ ਚਿੰਤਾ ਹੋ ਗਈ।

ਟੀ.ਡੀ. ਫੋਰਸਿਥ ਜੋ ਸੰਨ ੧੮੬੩ ਵਿਚ ਪੰਜਾਬ ਸਰਕਾਰ ਦੇ ਚੀਫ ਸਕੱਤਰ ਸਨ ਅਤੇ ਬਾਦ ਵਿਚ ਕੂਕਾ ਵਿਦਰੋਹ ਸਮੇਂ ਅੰਬਾਲਾ ਡਵੀਜਨ ਦੇ ਉਚ ਅਹੁਦੇ ਤੇ ਕੰਮ ਕਰਦੇ ਸਨ। ਆਪਣੀ ਆਤਮ ਕਥਾ ਵਿਚ ਲਿਖਦੇ ਹਨ:

"੧੮੬੩ ਵਿਚ ਹੀ ਮੈਂ ਇਸ ਲਹਿਰ ਦੀ ਤਹਿ ਤਕ ਪਹੁੰਚ ਗਿਆ ਸਾਂ ਅਤੇ ਸਮਝ ਗਿਆ ਸਾਂ ਕਿ ਇਹ ਕੀ ਕੀ ਖਤਰਨਾਕ ਨਤੀਜੇ ਲਿਆ ਸਕਦੀ ਹੈ। ਇਸ ਲਈ ਮੈਂ ਉਨ੍ਹਾਂ ਦੇ ਪਰਚਾਰ ਉੱਤੇ ਬਹੁਤ ਪਾਬੰਦੀਆਂ ਲਾ ਦਿੱਤੀਆਂ, ਜਿਸ ਨਾਲ ਉਨ੍ਹਾਂ ਦੇ ਪਰਚਾਰ ਦੀ ਰਫਤਾਰ ਕੁਝ ਹਦ ਤਕ ਘਟ ਗਈ।"

ਜਦ ਹਕੂਮਤ ਨੇ ਲੋਕਾਂ ਦਾ ਵੱਡੀ ਗਿਣਤੀ ਵਿਚ ਭੈਣੀ ਸਾਹਿਬ ਆਉਣਾ ਜਾਣਾ ਅਤੇ ਉਹਨਾਂ ਦਾ ਓਥੇ ਦੇਰ ਤਕ ਠਹਿਰਨਾ ਤਕ ਵੀ ਬੰਦ ਕਰ ਦਿੱਤਾ ਤਾਂ ਗੁਰੂ ਰਾਮ ਸਿੰਘ ਨੇ ਆਪਣਾ ਕੰਮ ਜਾਰੀ ਕਰਨ ਦੀ ਇਕ ਤਦਬੀਰ ਸੋਚੀ। ਸਮੁਚੇ ਦੇਸ਼ ਨੂੰ ੨੨ ਹਿੱਸੇ ਵਿਚ ਵੰਡ ਕੇ ੨੨ ਯੋਗ ਬੰਦੇ ਉਹਨਾਂ ਦਾ ਸੰਗਠਨ ਕਰਨ ਲਈ ਮੁਕਰਰ ਕਰ ਦਿੱਤੇ ਉਹਨਾਂ ਨੂੰ ਸੂਬੇ ਕਿਹਾ ਜਾਂਦਾ ਸੀ। ਕੰਮ ਬੜੀ ਚੰਗੀ ਤਰ੍ਹਾਂ ਚਲਦਾ ਰਿਹਾ। ਸਾਰੇ ਹੀ ਨਾਮਧਾਰੀ ਸਿੱਖ ਆਪਣੀ ਕਮਾਈ ਦਾ ਦਸਵੰਧ ਗੁਰੂ ਜੀ ਦੀ ਭੇਟ ਕਰਦੇ ਸਨ। ਇਹ ਸਭ ਕੁਝ ਤਾਂ ਹੁੰਦਾ ਹੀ ਸੀ ਅਤੇ ਨਾਲ ਨਾਲ ਹੀ ਗੁਪਤ ਰੂਪ ਵਿਚ ਵਿਦਰੋਹ ਦਾ ਪ੍ਰਚਾਰ ਵੀ ਹੁੰਦਾ ਸੀ ਬਾਹਰਲਾ ਜੋਸ਼ ਬਹੁਤ ਘਟ ਕਰ ਦਿੱਤਾ ਗਿਆ। ਇਥੋਂ ਤਕ ਕਿ ਸਰਕਾਰ ਦਾ ਸ਼ੱਕ ਕੁਝ ਹਦ ਤਕ ਦੂਰ ਹੋ ਗਿਆ ਅਤੇ ਸਾਰੀਆਂ ਪਾਬੰਦੀਆਂ ੧੮੬੭ ਈ. ਵਿਚ ਹਟਾ ਲਈਆਂ ਗਈਆਂ।

ਪਾਬੰਦੀਆਂ ਹਟਣ ਨਾਲ ਹੀ ਲੋਕਾਂ ਦਾ ਜੋਸ਼ ਵਧ ਗਿਆ, ਏਨਾਂ ਕਿ ਸੰਭਾਲਣਾ ਔਖਾ ਹੋ ਗਿਆ। ਇਸ ਨਾਲ ੧੮੭੨ 'ਚ ਬਗਾਵਤ ਉਠ ਖੜੀ ਹੋਈ ਜਿਸ ਕਾਰਨ ਸਾਰਾ ਵਿਦਰੋਹ ਕੁਚਲਿਆ ਗਿਆ ਪਰ ਉਸ ਮੁਖ ਘਟਨਾ ਬਾਰੇ ਲਿਖਣ ਤੋਂ ਪਹਿਲਾਂ ਗੁਰੂ ਜੀ ਦੀ ਸਖਸ਼ੀ ਚਰਿਤ੍ਰ ਬਾਰੇ ਕੁਝ ਦਿਲਚਸਪ ਗੱਲਾਂ ਦਾ ਜ਼ਿਕਰ ਕਰਨਾ ਗਲਤ ਨਹੀਂ। ਗੁਰੂ ਰਾਮ ਸਿੰਘ ਬੜੇ ਪ੍ਰਤਾਪੀ ਤੇ ਪ੍ਰਭਾਵਸ਼ਾਲੀ ਵਿਅਕਤੀ ਸਨ। ਓਹਨਾਂ ਦੇ ਅਸਧਾਰਨ ਆਤਮ ਬਲ ਬਾਰੇ ਬਹੁਤ ਸਾਰੀਆਂ ਗੱਲਾਂ ਪ੍ਰਸਿਧ ਹਨ। ਓਹ ਜਿਸਦੇ ਕੰਨ ਵਿਚ ਮੰਤਰ ਦਿੰਦੇ ਸਨ ਉਹੀ ਉਹਨਾਂ ਦਾ ਪਰਮ ਭਗਤ ਅਤੇ ਚੇਲਾ ਹੋ ਜਾਂਦਾ ਸੀ। ਜਦ ਇਹ ਗੱਲ ਪਰਸਿਧ ਹੋਈ ਤਾਂ ਦੋ ਬਦਮਾਸ਼ ਅੰਗਰੇਜ਼ ਓਨਾਂ ਕੋਲ ਉਹਨਾਂ ਦੀ ਸ਼ਕਤੀ ਦੀ ਪਰੀਖਿਆ ਲੈਣ ਗਏ। ਉਹਨਾਂ ਕਿਹਾ ਸੀ , ਵੇਖਾਂਗੇ ਸਾਡੇ ਉੱਤੇ ਕੀ ਅਸਰ ਪੈਂਦਾ ਹੈ? ਸਿਖਿਆ ਬਾਦ ਉਹਨਾਂ ਦੇ ਕੱਟੜ ਭਗਤ ਬਣ ਗਏ ਅਤੇ ਇੰਜ ਓਨਾਂ ਦੇ ਸਖਸ਼ੀ ਦੋਸ਼ ਵੀ ਦੂਰ ਹੋ ਗਏ। ਇਸੇ ਤਰ੍ਹਾਂ ਡਾ. ਗੋਕਲ ਚੰਦ ਇਕ ਲੇਖ ਵਿਚ ਲਿਖਦੇ ਹਨ ਕਿ ਉਹਨਾਂ ਦੀ ਦਾਦੀ ਦਾ ਭਰਾ ਇਕ ਮਾੜੇ ਚਾਲ ਚਲਨ ਦਾ ਬੰਦਾ ਸੀ ਅਤੇ ਉਸ ਨੂੰ ਹੁੱਕਾ ਪੀਣ ਦੀ ਆਦਤ ਸੀ। ਸਿਰਫ ਇਕ ਵਾਰ ਹੀ ਗੁਰੂ ਜੀ ਦੇ



ਦਰਸ਼ਨ ਨੇ ਉਹਨਾਂ ਦਾ ਜੀਵਨ ਇਕ ਦਮ ਬਦਲ ਦਿੱਤਾ। ਇਸੇ ਤਰ੍ਹਾਂ ਇਕ ਹੋਰ ਆਦਮੀ ਜਿਸ ਨੇ ਕਿ ਕਦੇ ਕੋਈ ਕਤਲ ਕੀਤਾ ਸੀ ਗੁਰੂ ਜੀ ਤੋਂ ਸੁਧਰਿਆ। ਫਿਰ ਉਸ ਨੇ ਆਪਣੇ ਆਪ ਨੂੰ ਕਚਹਿਰੀ ਵਿਚ ਪੇਸ਼ ਕਰ ਦਿੱਤਾ ਅਤੇ ਆਪਣਾ ਜੁਰਮ ਮੰਨ ਲਿਆ। ਜਦ ਜੱਜ ਨੇ ਬੇਹਦ ਹੈਰਾਨੀ ਨਾਲ ਪੁੱਛਿਆ ਕਿ 'ਤੈਨੂੰ ਤਾਂ ਕੋਈ ਜਾਣਦਾ ਤਕ ਵੀ ਨਹੀਂ ਸੀ ਤੇ ਕਤਲ ਬਾਰੇ ਤੇਰੇ ਉੱਤੇ ਕੋਈ ਸ਼ਕ ਵੀ ਨਹੀਂ ਸੀ। ਫਿਰ ਤੂੰ ਅਚਾਨਕ ਜੁਰਮ ਮੰਨ ਕੇ ਮੌਤ ਨੂੰ ਸੱਦਾ ਕਿਉਂ ਦਿੱਤਾ। ਤਾਂ ਉਸ ਨੇ ਆਖਿਆ ਮੇਰੇ ਗੁਰੂ ਜੀ ਦੀ ਇਹ ਆਗਿਆ ਹੈ।

ਸਰਕਾਰ ਨੇ ਵੀ ਪਰਖਣਾ ਚਾਹਿਆ ਇਕ ਸਬ ਇਨਸਪੋਕਟਰ ਭੇਜਿਆ। ਉਹ ਵੀ ਬੜਾ ਖੁਸ਼ ਸੀ ਉਸਨੂੰ ਆਸ ਸੀ ਕਿ ਉਹ ਸਾਰੇ ਭੇਦ ਖੋਹਲ ਕੇ ਕੁਝ ਇਨਾਮ ਲਏਗਾ, ਗੁਰੂ ਜੀ ਦੇ ਦਰਸ਼ਨ ਕੀਤੇ ਤੇ ਵਾਪਸ ਆ ਗਿਆ। ਆਉਂਦਿਆਂ ਹੀ ਅਸਤੀਫਾ ਦੇ ਦਿੱਤਾ। ਅਫਸਰਾਂ ਨੇ ਪੁੱਛਿਆ ਅਸਤੀਫਾ ਕਿਉਂ ਦੇਂਦਾ ਹੈਂ ਤਾਂ ਉਸਨੇ ਉੱਤਰ ਦਿੱਤਾ ਕਿ ਗੁਰੂ ਜੀ ਦਾ ਇਹੀ ਹੁਕਮ ਹੈ ਉਹ ਕਹਿੰਦੇ ਹਨ ਕਿ ਬਿਦੇਸ਼ੀ ਹਾਕਮਾਂ ਦੀ ਨੌਕਰੀ ਬਿਲਕੁਲ ਨ ਕਰੋ।

ਅਜੇਹੀਆਂ ਅਨੇਕ ਵਾਰਦਾਤਾਂ ਹਨ। ਕੁਝ ਵੀ ਹੋਵੇ, ਇਨਾਂ ਤਾਂ ਮੰਨਣਾਂ ਹੀ ਪਵੇਗਾ ਕਿ ਗੁਰੂ ਜੀ ਰਬ ਦੇ ਭਗਤ ਤੇ ਉੱਚੇ ਇਖਲਾਕ ਸਦਕਾ ਇਕ ਮਹਾਨ ਸ਼ਕਤੀਸ਼ਾਲੀ ਮਹਾਂਪੁਰਖ ਸਨ। ਸਰਕਾਰ ਇਹ ਗੱਲ ਦੇਖ ਕੇ ਘਬਰਾਈ ਅਤੇ ਉਸ ਨੂੰ ਸਾਰੇ ਅੰਦੋਲਨ ਨੂੰ ਦਬਾਉਣ ਦੀ ਚਿੰਤਾ ਹੋਈ, ਇਹ ਵੀ ਭਾਵੁਕ ਹੀ ਸੀ।

**ਭਰ ਬਗਾਵਤ ਦਾ ਆਰੰਭ :**

੧੯੬੭ ਵਿਚ ਸਾਰੀਆਂ ਪਾਬੰਦੀਆਂ ਹਟਾ ਲਈਆਂ ਗਈਆਂ। ਲੋਕ ਹਜ਼ਾਰਾਂ ਦੀ ਗਿਣਤੀ ਵਿਚ ਭੈਣੀ ਸਾਹਿਬ ਆਉਣ ਲਗੇ। ਸੰ: ੧੮੭੧ ਵਿਚ ਕੁਝ ਕੂਕੇ ਵੀਰ ਅੰਮ੍ਰਿਤਸਰ ਵਿਚ ਦੀ ਗੁਜ਼ਰ ਰਹੇ ਸਨ। ਇਹ ਸੁਣਿਆ ਕਿ ਮੁਸਲਮਾਨ ਬੁੱਚੜ ਅਣਗਿਣਤ ਗਊਆਂ ਨੂੰ ਨਿਤ ਹਿੰਦੂਆਂ ਨੂੰ ਚਿੜਾਉਣ ਲਈ ਉਹਨਾਂ ਦੇ ਸਾਹਮਣੇ ਹੱਤਿਆ ਕਰਦੇ ਹਨ। ਹਿੰਦੂ ਸਮਾਜ ਨੂੰ ਬਹੁਤ ਦੁਖ ਹੁੰਦਾ ਹੈ। ਕੱਟੜ ਗਊ ਭਗਤ ਕੂਕੇ ਇਹ ਸਭ ਕੁਝ ਸਹਾਰ ਨਾ ਸਕੇ। ਉਹਨਾਂ ਬੁੱਚੜਖਾਨੇ ਉੱਤੇ ਹਮਲਾ ਕਰ ਦਿੱਤਾ ਅਤੇ ਬਹੁਤ ਸਾਰਿਆਂ ਬੁੱਚੜਾਂ ਨੂੰ ਥਾਂ ਤੇ ਢੇਰ ਕਰ ਦਿੱਤਾ ਅਤੇ ਆਪ ਭੈਣੀ ਵਲ ਨੂੰ ਹੋ ਪਏ। ਅੰਮ੍ਰਿਤਸਰ ਦੇ ਸਾਰੇ ਸਰਕਰਦਾ ਹਿੰਦੂ ਗਰਿਫਤਾਰ ਕਰ ਲਏ ਗਏ। ਗੁਰੂ ਜੀ ਨੂੰ ਇਹ ਖ਼ਬਰ ਪਹਿਲਾਂ ਹੀ ਮਿਲ ਚੁੱਕੀ ਸੀ ਅਤੇ ਉਹਨਾਂ ਕੂਕਿਆਂ ਨੇ ਜਾ ਵਿਥਿਆ ਸੁਣਾਈ। ਗੁਰੂ ਜੀ ਨੇ ਆਗਿਆ ਦਿੱਤੀ, 'ਜਾਓ ਜਾ ਕੇ ਆਪਣਾ ਜੁਰਮ ਮੰਨ ਲਉ ਅਤੇ ਉਹਨਾਂ ਨਿਰਦੋਸ਼ ਲੋਕਾਂ ਨੂੰ ਆਫਤ ਤੋਂ ਬਚਾਓ।' ਹੁਕਮ ਦਾ ਪਾਲਣ ਕੀਤਾ ਗਿਆ। ਬੇ-ਦੋਸ਼ੇ ਲੋਕ ਰਿਹਾ ਹੋ ਗਏ ਅਤੇ ਇਹ ਵੀਰ ਅਤਿਅੰਤ ਆਨੰਦ ਅਤੇ ਖੁਸ਼ੀ ਨਾਲ ਫਾਂਸੀ ਚੜ੍ਹ ਗਏ। ਅਜੇਹੀ ਘਟਨਾ ਰਾਏਕੋਟ ਵਿਚ ਵੀ ਹੋਈ ਉਥੇ ਵੀ ਕਈਆਂ ਕੂਕਿਆਂ ਨੂੰ ਫਾਂਸੀ ਦਿੱਤੀ ਗਈ ਕੁਝ ਹੋਰ ਸਿੱਖਾਂ ਨੇ ਮਹਿਸੂਸ ਕੀਤਾ ਕਿ ਬੇ-ਦੋਸ਼ ਸਾਥੀਆਂ ਨੂੰ ਫਾਂਸੀ ਚਾੜ੍ਹ ਦਿੱਤਾ ਗਿਆ ਹੈ। ਬਦਲੇ ਲਈ ਹਿੰਸਾ ਦੀ ਅਗਨ ਪ੍ਰਚੰਡ ਹੋਈ, ਪਰ ਕੋਈ ਖਾਸ ਘਟਨਾ ਨਾ ਵਾਪਰੀ।

੧੩ ਜਨਵਰੀ ੧੮੭੨ ਨੂੰ ਭੈਣੀ ਵਿਚ ਮਾਘੀ ਦਾ ਮੇਲਾ ਹੋਣਾ ਸੀ। ਲੋਕ ਦੂਰ ਦੂਰ ਤੋਂ ਹਜ਼ਾਰਾਂ ਦੀ ਗਿਣਤੀ ਵਿਚ ਆਉਣ ਲਗੇ। ਇਕ ਕੂਕਾ ਨਾਮਧਾਰੀ ਵੀਰ ਰਿਆਸਤ ਮਲੇਰਕੋਟਲੇ ਦੇ ਇਸੇ ਨਾਂ ਦੇ ਸ਼ਹਿਰ ਕੋਲੋਂ ਲੰਘ ਰਿਹਾ ਸੀ। ਉਹਨੇ ਇਕ ਮੁਸਲਮਾਨ ਨੂੰ ਵੇਖਿਆ ਜੋ ਇਕ ਬੌਲਦ ਉੱਤੇ ਬੈਠਾ, ਬੇਹਦ ਭਾਰ ਲੱਦੀ ਉਸ ਨੂੰ ਬਹੁਤ ਕੁੱਟੀ ਜਾ ਰਿਹਾ ਸੀ। ਕੂਕੇ ਨੇ ਮੁਸਲਮਾਨ ਨੂੰ ਕਿਹਾ 'ਭਾਈ ਏਨਾ ਜ਼ੁਲਮ ਨਾ ਕਰ। ਭਾਰ ਤਾਂ ਪਹਿਲਾਂ ਹੀ ਬਹੁਤ ਹੈ। ਤੂੰ ਥੱਲੇ ਉਤਰ ਆਏਂ ਤਾਂ ਕੀ ਹਰਜ਼?' ਪਰ ਜਵਾਬ ਵਿਚ ਝਟ ਦੋ ਚਾਰ ਗਾਲ੍ਹਾਂ ਮਿਲੀਆਂ। ਕੂਕਾ ਕੋਈ ਬੁਜ਼ਦਿਲ ਜਾਂ ਕਾਇਰ ਤਾਂ ਹੈ ਹੀ ਨਹੀਂ ਸੀ। ਇੱਟ ਦਾ ਜਵਾਬ ਪੱਥਰ ਨਾਲ ਦਿੱਤਾ। ਨੌਬਤ ਹੱਥੋ ਪਾਈ ਤਕ ਆ ਗਈ। ਰਿਆਸਤ ਦੇ ਬਦ-ਦਿਮਾਗ ਕਰਮਚਾਰੀ ਉਸ ਨੂੰ ਫੜ ਕੇ ਕੋਤਵਾਲੀ ਲੈ ਗਏ। ਉਥੇ ਉਸ ਗਰੀਬ ਨੂੰ ਅਣਗਿਣਤ ਦੁਖ ਤਕਲੀਫਾਂ ਅਤੇ ਬੇਇਜ਼ਤੀ ਸਹਾਰਨੀ ਪਈ। ਬਾਅਦ ਵਿਚ ਉਹਦੀਆਂ ਅੱਖਾਂ ਸਾਹਮਣੇ ਉਹੀ ਬੌਲਦ ਮਾਰ ਦਿੱਤਾ ਗਿਆ। ਇਹ ਅਸਹਿ ਸੀ। ਰਿਹਾ ਹੁੰਦਿਆਂ ਹੀ ਉਹ ਭੈਣੀ ਪਹੁੰਚਿਆ। ਉਸਨੇ ਭਰੇ ਦੀਵਾਨ ਵਿਚ ਭਿਆਨਕ ਜ਼ੁਲਮਾ ਦੀ ਵਿਥਿਆ ਸੁਣਾਈ। ਲੋਕ ਤਾਂ ਰਾਏਕੋਟ ਦੀ ਵਾਰਦਾਤ ਤੋਂ ਹੀ ਭੜਕੇ ਹੋਏ ਸਨ। ਬਲਦੀ ਉੱਤੇ ਤੇਲ ਪਿਆ ਅਤੇ ਮੱਚ ਉਠੀ। ਆਪਣੇ ਬਾਹੂ ਬਲ ਦੇ ਭਰੋਸੇ ਬਦਲਾ ਲੈਣ ਦਾ ਫੈਸਲਾ ਹੋ ਗਿਆ। ਜੋਸ਼ ਵਧਦਾ ਵੇਖ ਕੇ ਗੁਰੂ ਜੀ ਨੇ ਗਲ ਵਿਚ ਪੱਲਾ ਪਾਕੇ ਬੇਨਤੀ ਕੀਤੀ, "ਖਾਲਸਾ ਜੀ! ਕੀ ਅਨਰਥ ਕਰਨ ਜਾ ਰਹੇ ਹੋ? ਜ਼ਰਾ ਸ਼ਾਂਤੀ ਅਤੇ ਸਹਿਨਸ਼ੀਲਤਾ ਤੋਂ ਕੰਮ ਲਓ। ਜ਼ਰਾ ਸੋਚੋ ਤਾਂ ਸਹੀ, ਇਸ ਸਭ ਕੁਝ ਦਾ ਕੀ ਨਤੀਜਾ ਨਿਕਲੇਗਾ? ਸਾਰਾ ਬਣਿਆਂ ਬਣਾਇਆ ਕੰਮ ਵਿਗੜ ਜਾਏਗਾ।" ਗੁਰੂ ਜੀ ਦੇ ਇਸ ਤਰਾਂ ਮਤ ਦੇਣ ਨਾਲ ਕੁਝ ਲੋਕਾਂ ਦਾ ਜੋਸ਼ ਮੱਠਾ ਤਾਂ ਪੈ ਗਿਆ ਪਰ ਹੋਰ ਆਦਮੀ ਪ੍ਰਤਿਹਿੰਸਾ ਦੀ ਸਖ਼ਤ ਮੂਰਤੀ ਬਣ ਬੈਠੇ। ਉਹਨਾਂ ਦਾ ਜੋਸ਼ ਥੰਮਿਆ ਨ ਗਿਆ। ਗੁਰੂ ਜੀ ਨੇ ਲੱਖ ਸਮਝਾਉਣ ਦੀ ਕੋਸ਼ਿਸ਼ ਕੀਤੀ ਪਰ ਇਕ ਸਾਥੀ ਦੀ ਬੇਇਜ਼ਤੀ ਨੂੰ ਉਹ ਕਿਵੇਂ ਸਹਾਰ ਸਕਦੇ ਸਨ। ਇਹ ਬੜੀ ਨਾਜ਼ਕ ਹਾਲਤ ਸੀ। ਕੰਮ ਅਧੂਰਾ ਹੀ ਸੀ ਅਤੇ ਕੋਈ ਤਿਆਰੀ ਵੀ ਨਹੀਂ ਕੀਤੀ ਹੋਈ ਸੀ। ਇਸ ਹਾਲਤ 'ਚ ਇਹਨਾਂ ੧੫੦ ਉਤੇਜਿਤ ਲੋਕਾਂ ਦੇ ਸਾਥ ਦੇ ਨਾਲ ਸਾਰਾ ਅੰਦੋਲਨ ਕੁਚਲੇ ਜਾਣ ਦੀ ਸੰਭਾਵਨਾ ਸੀ। ਕੀ ਕੀਤਾ ਜਾਵੇ? ਫਰਜ਼ਸ਼ਿਨਾਸਾਂ ਦੀ ਤਰਾਂ ਸਾਰੇ ਦੇਖ ਰਹੇ ਸਨ, ਦੇਖ ਗੁਰੂ ਜੀ ਵੀ ਰਹੇ ਸਨ। ਕੋਈ ਦੂਜਾ ਆਦਮੀ ਇਹੋ ਜਿਹੇ ਸਮੇਂ ਕੀ ਕਰਦਾ, ਅਥਵਾ ਇਸ ਸਮੇਂ ਲੋਕ ਕੀ ਕਰਨ ਦੀ ਸਲਾਹ ਦੇ ਸਕਦੇ ਸਨ? ਇਹਨਾਂ ਗੱਲਾਂ ਦਾ ਸਾਨੂੰ ਪਤਾ ਵੀ ਨਹੀਂ ਅਤੇ ਕੋਈ ਫਿਕਰ ਵੀ ਨਹੀਂ।

ਦੂਰਦਰਸ਼ੀ ਗੁਰੂ ਜੀ ਨੇ ਉਸ ਵੇਲੇ ਇਹੀ ਸੋਚਿਆ ਕਿ ਇਹ ਉਤੇਜਿਤ ਲੋਕ ਤਾਂ ਸ਼ਾਂਤ ਹੋ ਨਹੀਂ ਰਹੇ। ਇਹਨਾਂ ਦੀ ਮਰਜੀ ਮੁਤਾਬਿਕ ਹੁਣੇ ਹੀ ਵਿਦਰੋਹ ਕਰਨ ਦੀ ਅਜੇ ਤਿਆਰੀ ਨਹੀਂ ਕੀਤੀ ਗਈ ਅਤੇ ਅਜੇ ਤਾਂ ਸਾਰਾ ਕੰਮ ਜਥੇਬੰਦ ਵੀ ਨਹੀਂ ਹੋਇਆ। ਇਸ ਵੇਲੇ ਜੇ ਇਹ ਚਲੇ ਜਾਣ ਅਤੇ ਅਸੀਂ ਸਰਕਾਰ ਨੂੰ ਦੱਸ ਦੇਈਏ ਕਿ ਸਾਡਾ ਇਹਨਾਂ ਨਾਲ ਕੋਈ ਵਾਸਤਾ ਨਹੀਂ ਤਾਂ ਬਾਕੀ ਅੰਦੋਲਨ ਬਚ ਜਾਵੇਗਾ, ਗੱਲ ਤਾਂ ਚੰਗੀ ਲਗਦੀ ਸੀ।

ਪਰ ਸਿਆਸੀ ਦਾਅ ਪੇਚਾਂ ਦੀ ਅਹਿਮੀਅਤ ਉਹਨਾਂ ਦੀ ਸਫਲਤਾ ਉੱਤੇ ਅਧਾਰਤ ਹੁੰਦੀ ਹੈ। ਗੁਰੂ ਜੀ ਨੇ ਇਹ ਦਾਅ ਪੇਚ ਵਰਤਿਆ, ਪਾਸਾ ਉਲਟ ਗਿਆ, ਇਹ ਨਿਸਫਲ ਰਿਹਾ। ਅਤੇ ਉਹੀ ਹੋਇਆ ਜਿਸ ਨੂੰ ਬਹਾਨਾ ਬਣਾ ਕੇ ਅੰਗਰੇਜ਼ ਨੇ ਕੂਕਾ ਲਹਿਰ ਨੂੰ ਕੁਚਲ ਦਿੱਤਾ।

■



✍ ਗਿਆਨ ਮਾਰਤੰਡ ਪੰਡਤ ਗੁਪਾਲ ਸਿੰਘ

# ਸਭਹਨ ਕੇ ਸਿਰਮੌਰ

**ਇਕ** ਬਾਪ ਦੇ ਜੇ ਪੰਜ ਪੁਤਰ ਹੋਣ ਤੇ ਉਹ ਪੰਜਾਂ ਨੂੰ ਹੀ ਇਕ ਇਕ ਸੇਉ ਖਾਣ ਵਾਸਤੇ ਦੇਵੇ ਪਰ ਜੇ ਤਕੜੇ ਮਾੜਿਆਂ ਤੋਂ ਖੋਹ ਲੈਣ ਤਦ ਦੋ ਕੋਲ ਦੋ ਦੋ, ਇਕ ਕੋਲ ਇਕ ਤੇ ਦੋ ਖਾਲੀ ਹੀ ਰਹਿ ਜਾਣਗੇ। ਖਾਲੀ ਹੱਥ ਰਹਿ ਜਾਣ ਵਾਲੇ ਬੱਚਿਆਂ ਦਾ ਆਪਣੇ ਪਿਤਾ ਪਾਸ ਤਗੜਿਆਂ ਦੀ ਸ਼ਿਕਾਇਤ ਕਰਨਾ, ਉਹਨਾਂ ਨੂੰ ਡੰਨ ਦਿਵਾਉਣਾ ਇਕ ਸਰਬ ਸਾਧਾਰਨ ਗੱਲ ਹੈ। ਏਸੇ ਤਰ੍ਹਾਂ ਹੀ ਜਗਤ ਪਿਤਾ ਨੇ ਜੋ ਜੀਅ ਜੰਤ ਪੈਦਾ ਕੀਤੇ ਹੋਏ ਹਨ ਉਹਨਾਂ ਸਾਰਿਆਂ ਦੀ ਰੋਜ਼ੀ ਦਾ ਜਨਮ ਤੋਂ ਪਹਲਿਾਂ ਹੀ ਪਰਬੰਧ ਕਰ ਛਡਿਆ ਹੋਇਆ ਹੈ। ਬੱਚੇ ਦੇ ਜਨਮ ਤੋਂ ਪਹਿਲਾਂ ਹੀ ਮਾਤਾ ਦੀ ਛਾਤੀ ਵਿਚ ਲਹੂ ਤੋਂ ਭਗਵਾਨ ਦੁਧ ਬਣਾ ਦੇਂਦਾ ਹੈ। ਗੁਰੂ ਵਾਕ ਹੈ, "ਪਹਿਲੋ ਦੇ ਤੈ ਰਿਜਕ ਸੰਬਾਹਾ ਪਿਛੋ ਦੇ ਤੈ ਜੰਤੁ ਉਪਾਹਾ॥" ਜਲਾਂ ਥਲਾਂ ਤੇ ਬਨਾਂ ਕੰਦਰਾਂ ਵਿਚ ਉਹ ਹਰ ਇਕ ਜੀਵ ਨੂੰ ਰੋਜ਼ੀ ਪੁਚਾ ਰਿਹਾ ਹੈ।

*ਪੇਖਤ ਹੈ ਜਲ ਮਹਿ ਥਲ ਮਹਿ*
*ਪਲ ਮਹਿ ਕਲ ਕੈ ਨਹੀ ਕਰਮ ਬੀਚਾਰੈ॥*

ਹੋਰ

*ਸੈਲ ਪਥਰ ਮਹਿ ਜੰਤ ਉਪਾਏ*
*ਤਾ ਕਾ ਰਿਜਕੁ ਆਗੈ ਕਰਿ ਧਰਿਆ॥*

ਤੁਲਸੀ ਦਾਸ ਜੀ ਫੁਰਮਾਉਂਦੇ ਹਨ:

*ਪਹਿਲੇ ਬਨੀ ਪ੍ਰਾਲਬਧ ਪਾਛੇ ਬਨਾ ਸਰੀਰ,*
*ਤੁਲਸੀ ਬਾਤ ਅਸਚਰਜ ਹੈ ਮਨ ਨਹੀਂ ਬੰਨਦਾ ਧੀਰ॥*

ਰਾਜ਼ਕ ਦਾਤਾ ਦੀਆਂ ਦੇਗਾਂ ਹਰ ਵੇਲੇ ਚੜ੍ਹੀਆਂ ਰਹਿੰਦੀਆਂ ਹਨ। ਉਸ ਦੇ ਰਸੋਈਏ ਹਮੇਸ਼ਾ ਕਮਰਕਸਾ ਕਰਕੇ ਸੇਵਾ ਵਿਚ ਜੁੱਟੇ ਰਹਿੰਦੇ ਹਨ। ਮੁਕਦੀ ਗੱਲ ਉਸਨੇ ਆਪਣੇ ਬੱਚਿਆਂ ਦੇ ਸਰੀਰਕ ਨਿਰਬਾਹ ਲਈ ਪੂਰਾ ਪੂਰਾ ਪਰਬੰਧ ਕੀਤਾ ਹੋਇਆ ਹੈ। ਪਰ ਫਿਰ ਵੀ ਬੱਚੇ ਹੀ ਹਨ ਜੋ ਆਪ ਵਿਚ ਹੀ ਖੋਹਾ ਮੋਹੀ ਕਰਕੇ ਦੁਖੀ ਹੁੰਦੇ ਹਨ। ਪੇਟ ਭਰਨ ਲਈ ਰੋਟੀ ਤਾਂ ਸਭ ਨੂੰ ਮਿਲਦੀ ਹੈ ਪਰ ਜੀਭ ਦੇ ਰਸ ਦਾ ਮਾਰਿਆ ਹੋਇਆ ਇਨਸਾਨ ਸੁਆਦ ਭਾਲਦਾ ਹੈ। ਉਹ ਇਕ ਥਾਲ ਵਿਚ ਪੰਜ ਕੌਲੀਆਂ ਲਗੀਆਂ ਹੋਈਆਂ ਲੋੜਦਾ ਹੈ। ਮਰਯਾਦਾ ਅਨੁਸਾਰ ਤਾਂ ਇਕ ਥਾਲੀ ਵਿਚ ਇਕ ਹੀ ਕੌਲੀ ਚਾਹੀਦੀ ਹੈ। ਪੰਜ ਲੋੜਨ ਵਾਲੇ ਨੇ ਨਿਰਬਲਾਂ ਤੇ ਜਬਰ ਕੀਤਾ ਹੈ। ਉਸ ਨੇ ਚਾਰ ਹੋਰ ਖੋਹ ਖਾਹ ਕੇ ਛਲ ਫਰੇਬ ਕਰਕੇ ਆਪਣੇ ਥਾਲ ਵਿਚ ਲਗਾ ਲਈਆਂ ਹਨ। ਕੁਦਰਤੀ ਤੌਰ ਤੇ ਬਾਕੀ ਚੌਹਾਂ ਦੀ ਰੋਟੀ ਰੁਖੀ ਰਹਿ ਜਾਏਗੀ। ਜਦ ਬਾਬੂ ਜੀ ਦੀ ਮੇਜ਼, ਫਰਸ਼ ਤੇ ਛੱਤ ਨੂੰ ਵੀ ਕਪੜੇ ਨਾਲ ਢੱਕੇ ਜਾਣ ਦੀ ਲੋੜ ਹੈ ਤਾਂ ਗਰੀਬ ਗਵਾਂਢੀਆਂ ਦੇ ਬੱਚੇ ਨੰਗੇ ਰਹਿ ਜਾਣਾ ਇਕ ਲਾਜ਼ਮੀ ਅਸਰ ਹੈ। ਜੇਕਰ ਇਕ ਦਾ ਨਿਰਬਾਹ ਪੰਜਾਂ ਬੂਟਾਂ ਨਾਲ ਹੁੰਦਾ ਏ ਤਾਂ ਹੋਰ ਚਹੁੰ ਦੇ ਪੈਰ ਨੰਗੇ ਰਹਿ ਜਾਣ ਕਰਕੇ ਉਹਨਾਂ ਦੇ ਪੈਰਾਂ ਵਿਚ ਕੰਡੇ ਕਿਉਂ ਨ ਚੁਭਣਗੇ? ਗੱਲ ਕੀ ਲੋਭੀ ਤੇ ਲਾਲਚੀ ਮਨੁੱਖਾਂ ਨੇ ਆਪਣੇ ਤੋਂ ਕਮਜ਼ੋਰ ਮਨੁੱਖਾਂ ਤੇ, ਤ੍ਰਿਸ਼ਨਾਲੂ ਕੌਮਾਂ ਨੇ ਅਪਣੇ ਤੋਂ ਮਾੜੀਆਂ ਕੌਮਾਂ ਤੋਂ ਸਮਗਰੀ ਤੇ ਸਾਧਨ ਖੋਹਣ ਦਾ ਸਿਲਸਲਾ ਜਾਰੀ ਕੀਤਾ ਹੈ, ਉਸ ਨੇ ਮਨੁਖ ਜਾਤੀ ਦੀ ਰੋਜ਼ੀ ਦੇ ਸਵਾਲ ਨੂੰ ਬੜਾ ਹੀ ਪੇਚੀਦਾ ਬਣਾ ਦਿੱਤਾ ਹੈ।

ਇਨਸਾਨ ਏਹੋ ਜਹੇ ਕਰਮ ਹਮੇਸ਼ਾ ਆਗਿਆਨਤਾ ਦੇ ਵਸ ਕਰਦਾ ਹੈ। ਮਾਇਆ ਦੇ ਬਲ ਪਰਾਪਤ ਕਰਕੇ ਇਨਸਾਨ ਆਪਣੀ ਅਸਲੀਅਤ ਭੁਲ ਜਾਂਦਾ ਏ। ਤੁਲਸੀ ਦਾਸ ਜੀ ਫੁਰਮਾਉਂਦੇ ਹਨ-

*ਐਸਾ ਕੋ ਜਨਮਿਓ ਜਗ ਮਾਹੀ।*
*ਪ੍ਰਭਤਾ ਪਾਇ ਜਾਸ ਮਦ ਕਾਹੀ।*

ਗੁਰੂ ਜੀ ਵੀ ਫੁਰਮਾਉਂਦੇ ਹਨ-

*ਜਿਸ ਹਥਿ ਜੋਰ ਕਰਿ ਵੇਖੈ ਸੋਇ॥*

ਕਲਿਜੁਗ ਨੇ ਐਸਾ ਚੱਕਰ ਚਲਾਇਆ ਕਿ ਬਹੁਤਿਆਂ ਨੂੰ ਪਤਾ ਹੀ ਨਾ ਰਹਿਆ।

ਭਾਈ ਗੁਰਦਾਸ ਜੀ ਬਹੁਤ ਸੁੰਦਰ ਸਰੂਪ ਵਿਚ ਉਲਟੀ ਬੁਧੀ ਵਾਲਿਆਂ ਦੀ ਵਿਆਖਿਆ ਕਰਦੇ ਹਨ:-

*ਕਲਿ ਆਈ ਕੁਤੇ ਮੁਹੀ ਖਾਜ ਹੋਆ ਮੁਰਦਾਰ ਗੁਸਾਈ॥*
*ਰਾਜੇ ਪਾਪ ਕਮਾਂਵਦੇ ਉਲਟੀਵਾਰ ਖੇਤ ਕੋ ਖਾਹੀ॥*

*ਪਰਜਾ ਅੰਧੀ ਗਿਆਨ ਬਿਨ ਕੂੜ ਕੁਸਤ ਮੁਖੌਂ ਅਲਾਈ।।*
*ਚੇਲੇ ਸਾਜ ਵਜਾਂਵਦੇ ਨਚਨ ਗੁਰੂ ਬਹੁ ਬਿਧਿ ਭਾਈ।।*
*ਸੇਵਕ ਬੈਠਨ ਘਰਾਂ ਵਿਚ ਗੁਰ ਉਠ ਘਰ ਤਿਨਾੜੇ ਜਾਈ।।*
*ਇਸਤਰੀ ਪੁਰਸ਼ੈ ਦਾਮ ਹਿਤ ਭਾਵੇਂ ਆਇ ਕੁਥਾਂਉ ਜਾਈ।।*
*ਕਾਜ਼ੀ ਹੋਇ ਰਿਸ਼ਵਤੀ ਵਡੀ ਲੈ ਕੇ ਹਕ ਗਵਾਹੀ।।*
*ਵਰਤਿਆ ਪਾਪ ਸਭਸ ਜਗ ਮਾਹੀ।।*

ਜਦੋਂ ਇਸ ਤਰ੍ਹਾਂ ਦੇ ਪਾਪ ਅਤੇ ਉਪਦ੍ਰਵ ਹੋਣੇ ਸ਼ੁਰੂ ਹੋ ਜਾਣ ਤਾਂ ਧਰਤੀ ਗਊ ਰੂਪ ਧਾਰ ਕੇ ਭਗਵਾਨ ਦੇ ਚਰਨਾਂ ਵਿਚ ਦੁਖਿਤ ਹਿਰਦੇ ਨਾਲ ਪ੍ਰਾਰਥਨਾ ਕਰਦੀ ਹੈ:-

*ਬਦੀ ਨੇਕੀ ਪੈ ਆ ਜਾਤੀ ਹੈ ਜਬ ਗਾਲਬ ਜ਼ਮਾਨੇ ਮੇਂ।।*
*ਬਦਅਮਨੀ ਫੈਲ ਜਾਤੀ ਹੈ ਜਹਾਂ ਕੇ ਕਾਰਖਾਨੇ ਮੇਂ।।*
*ਕਰੇ ਰਹਿਮਤ ਪੈ ਟਕਰਾਤੇ ਹੈ ਨਾਲੇ ਦਾਦ ਖਾਹੋਂ ਕੇ,*
*ਫਲਕ ਕੋ ਘੇਰ ਲੇਤੇ ਹੈਂ ਧੁਏਂ ਦਿਲ ਸੋਜ਼ ਆਹੋਂ ਕੇ।।*

ਧਰਤੀ ਕੀ ਪੁਕਾਰ ਸੁਣ ਭਗਵਾਨ ਅਪਨੇ ਆਸਨ ਤੋਂ ਕੁਝ ਥਲੇ ਹੋ ਗੁਰੂ ਰੂਪ ਧਾਰ ਸੰਸਾਰ ਵਿਚ ਆਉਂਦਾ ਹੈ।

ਗੁਰੂ ਕਿਸ ਨੂੰ ਕਹਿੰਦੇ ਹਨ। ਗੁਰੂ ਸ਼ਬਦ ਗ੍ਰੀ ਧਾਤੂ ਤੋਂ (ਗ੍ਰਿ) ਬਣਿਆ ਹੈ ਜਿਸ ਦੇ ਅਰਥ ਹਨ ਨਿਗਲਨਾ ਅਤੇ ਸਮਝਾਉਣਾ ਜੋ ਅਗਿਆਨਤਾ ਨੂੰ ਖਾ ਜਾਂਦਾ ਹੈ ਅਤੇ ਸਿੱਖ ਨੂੰ ਗੁਰੂ ਗਿਆਨ ਸਮਝਾਉਂਦਾ ਹੈ ਉਹ ਗੁਰੂ ਹੈ । ਗੁਰਬਾਣੀ ਵਿਚ ਗੁਰ-ਗੁਰੂ ਅਤੇ ਗੁਰੂ ਸ਼ਬਦ ਇਕ ਹੀ ਅਰਥ ਵਿਚ ਆਏ ਹਨ।

ਵੈਸੇ ਵਿਦਵਾਨਾਂ ਨੇ ਗੁਰੂ ਚਾਰ ਪ੍ਰਕਾਰ ਦਾ ਲਿਖਿਆ ਹੈ- ੧. ਪਾਰਸ ਗੁਰੂ, ੨. ਭ੍ਰਿੰਗੀ ਗੁਰੂ, ੩. ਬਾਵਨ ਚੰਦਨ ਗੁਰੂ, ੪. ਦੀਪਕ ਗੁਰੂ।

ਪਾਰਸ ਵਿਚ ਇਹ ਸਿਫਤ ਹੈ ਕਿ ਲੋਹੇ ਨੂੰ ਸੋਨਾ ਕਰ ਦੇਂਦਾ ਏ ਪਰ ਆਪਣੇ ਵਰਗਾ ਪਾਰਸ ਨਹੀਂ ਬਣਾ ਸਕਦਾ। ਭਗਵਾਨ ਰਾਮ, ਭਗਵਾਨ ਕ੍ਰਿਸ਼ਨ ਉਹਨਾਂ ਨੇ ਦੁਖੀਆਂ ਦੇ ਦੁਖ ਦੂਰ ਕੀਤੇ, ਭਗਤਾਂ ਦਾ ਪਾਰ ਉਤਾਰਾ ਕੀਤਾ, ਅਗਿਆਨੀਆਂ ਨੂੰ ਗਿਆਨ ਪ੍ਰਦਾਨ ਕੀਤਾ, ਪਰ ਭਗਵਾਨ ਕ੍ਰਿਸ਼ਨ ਹੋਰ ਨਹੀਂ।

ਭ੍ਰਿੰਗੀ ਗੁਰੂ ਭ੍ਰਿੰਗੀ ਖਾਸ ਜਾਤ ਦੇ ਕੀੜੇ ਨੂੰ ਆਪਨੇ ਜੇਹਾ ਕਰ ਲੈਂਦਾ ਹੈ, ਹਰ ਕੀੜੇ ਨੂੰ ਨਹੀਂ। ਗੁਰੂ ਨਾਨਕ ਦੇਵ ਜੀ ਭ੍ਰਿੰਗੀ ਗੁਰੂ ਹੋਇ ਹਨ। ਸਿੱਖਾਂ ਦੀ ਅਗਿਆਨਤਾ ਦੂਰ ਕੀਤੀ। ਦੁਖੀਆਂ ਦੇ ਦੁਖ ਵੀ ਨਿਵਾਰਨ ਕੀਤੇ। ਭਗਤਾਂ ਦਾ ਪਾਰਉਤਾਰਾ ਵੀ ਕੀਤਾ। ਪਰ ਪਾਰਸ ਗੁਰੂ ਤੋਂ ਇਕ ਹੋਰ ਵਾਧਾ ਕਰ ਦਿੱਤਾ ਲਹਿਣੇ ਨੂੰ ਆਪਣੇ ਨਾਲੋਂ ਵੀ ਉੱਚਾ ਕਰਕੇ ਆਪਣੀ ਹੀ ਜੋਤ ਬਖਸ਼ ਆਪਣੀ ਗੱਦੀ ਦਾ ਮਾਲਕ ਬਣਾ ਦਿੱਤਾ। ਭਾਵ ਗੁਰੂ ਗੱਦੀ ਤੇ ਸਥਾਪਤ ਕਰ ਦਿੱਤਾ।

*ਜੋਤਿ ਕੋ ਇਕ ਜੋਤਿ ਸੇ ਸਤਿਗੁਰ ਨੇ ਪੈਦਾ ਕਰ ਦੀਆ।*
*ਅੰਗ ਸੇ ਅਪਨੇ ਲਗਾ ਲਹਿਣੇ ਕੋ ਅੰਗਦ ਕਰ ਦੀਆ।*

ਗੁਰੂ ਗੋਬਿੰਦ ਸਿੰਘ ਜੀ ਬਾਵਨ ਚੰਦਨ ਗੁਰੂ ਹਨ। ਉਹਨਾਂ ਰਾਮ ਜੀ, ਕ੍ਰਿਸ਼ਨ ਜੀ ਵਾਲੀਆਂ ਸਿਫਤਾਂ ਪੂਰੀਆਂ ਕੀਤੀਆਂ। ਜਿਸ ਤਰ੍ਹਾਂ ਗੁਰੂ ਜੀ ਨੇ ਗੁਰੂ ਅੰਗਦ ਜੀ ਨੂੰ ਆਪਨੀ ਜਗਾ ਤੇ ਗੁਰੂ ਬਣਾ ਸਥਾਪਿਤ ਕੀਤਾ ਏਸੇ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਬਾਲਕ ਸਿੰਘ ਜੀ ਨੂੰ ਅਪਨੀ ਜਗਾ ਗੁਰਗੱਦੀ ਤੇ ਸਥਾਪਿਤ ਕਰ ਦਿੱਤਾ। ਗੁਰੂ ਜੀ ਨੇ ਇਕ ਹੋਰ ਵਾਧਾ ਕੀਤਾ ਉਹਨਾਂ ਰੋਟੀ ਬੇਟੀ ਦੀ ਸਾਂਝ ਵਾਲਿਆਂ ਨੂੰ ਵੀ ਅੰਮ੍ਰਿਤ ਛਕਾ ਇਕ ਪਲੇਟ ਫਾਰਮ ਤੇ ਖੜਾ ਕਰ ਦਿਤਾ।

ਬਾਵਨ ਚੰਦਨ ਖਾਸ ਰੁਤ ਵਿਚ ਪਾਸ ਦੇ ਬਿਰਛਾਂ ਨੂੰ ਸੁਗੰਧੀ ਵਾਲਾ ਕਰ ਦੇਂਦਾ ਹੈ। ਸਾਰੀਆਂ ਰੁਤਾਂ ਵਿਚ ਨਹੀਂ ਅਤੇ ਬਾਂਸ ਨੂੰ ਕਿਸੇ ਵੀ ਰੁਤ ਵਿਚ ਸੁਗੰਧੀ ਵਾਲਾ ਨਹੀਂ ਕਰਦਾ। ਉਹਨਾਂ ਰੋਟੀ ਬੇਟੀ ਦੀ ਸਾਂਝ ਵਾਲਿਆਂ ਨੂੰ ਇਕ ਕਰ ਦਿੱਤਾ ਪਰ ਕਹਾਵਤ ਅਨੁਸਾਰ ਸੁਨਿਆਰਾ ਸਿੱਖ ਨਹੀਂ ਬਣਾਇਆ।

ਇਹਦਾ ਇਹ ਮਤਲਬ ਨਹੀਂ ਕਿ ਉਹ ਸੁਨਿਆਰਾ ਸਿੱਖ ਬਣਾ ਨਹੀਂ ਸਨ ਸਕਦੇ। ਉਹਨਾਂ ਇਹ ਕੰਮ ਆਪਣੇ ਉਸ ਜਾਮੇ ਵਾਸਤੇ ਰਹਿਣ ਦਿੱਤਾ ਸੀ ਜਿਸ ਬਾਬਤ ਉਹਨਾਂ ਫੁਰਮਾਇਆ ਸੀ ਕਿ "ਜਾਮੇ ਧਾਰੇ ਦਸ ਗੁਰੂ ਨਵ ਸਤ ਕਲਾ ਸੁਧਾਰ। ਗੁਪਤ ਗਿਆਰਵਾਂ ਖੇਲ ਸੀ ਕੋਇਕ ਪਾਵੇ ਪਾਰ। ਏਸੇ ਗੁਰਿੰਡ ਨਾਮੇ ਦੀ ਅਗਲੀਆਂ ਪੰਕਤੀਆਂ 'ਚ ਲਿਖਦੇ ਹਨ ਕਿ

*"ਦਾਦਸ ਪੁਰਖ ਹੈ ਆਦਿ ਸੇ ਸਭਹਨ ਕੇ ਸਿਰਮੌਰ।।*
*ਸ਼ਕਤ ਅਨੰਤੀ ਆਇ ਹੈਂ ਆਦਿ ਇਹੈ ਨਹੀਂ ਔਰ।।*

ਦੀਪਕ ਗੁਰੂ ਸਤਿਗੁਰੂ ਰਾਮ ਸਿੰਘ ਜੀ ਨੇ ਭਗਵਾਨ ਰਾਮ ਜੀ, ਭਗਵਾਨ ਕ੍ਰਿਸ਼ਨ ਜੀ, ਗੁਰੂ ਨਾਨਕ ਦੇਵ ਜੀ ਦੀ ਤਰ੍ਹਾਂ ਗੁਰੂ ਹਰੀ ਸਿੰਘ ਜੀ ਨੂੰ ਗੁਰਗੱਦੀ ਸੌਂਪ ਦਿੱਤੀ।

*ਗੁਰੂ ਹਰੀ ਸਿੰਘ, ਦੀਪ ਤੇ ਦੀਪਕ ਜਲਿਉ।*
*ਬਿਸ਼ਨ ਰੂਪ ਕਿਰਪਾਲ ਬ੍ਰਿਖ ਅੰਮ੍ਰਿਤ ਕੇ ਫਲਿਉ।।*
*ਚਾਰ ਕੁੰਟ ਕੇ ਦਾਸ ਜਿਨੇ ਭਵਸਾਗਰ ਤਾਰੇ।।*
*ਉਜਵਲ ਉਨ ਕੇ ਭਾਗ ਜਾਇ ਜਿਨ ਚਰਣ ਨਿਹਾਰੇ।।*
*ਜੋ ਜਾ ਮੇਂ ਸੰਸਾ ਕਰੇ ਸੋ ਜਾ ਦੇਖੈ ਨੈਨਕਰ।।*
ਉਚ ਨੀਚ ਕੇ ਮੇਘ ਜਿਉ ਬਰਖਤ ਸਭ ਥਾਂ ਏਕ ਸਰ।।

ਬਾਕੀ ਗੁਰੂ ਗੋਬਿੰਦ ਸਿੰਘ ਜੀ ਤਰ੍ਹਾਂ ਸਿੱਖਾਂ ਨੂੰ ਅੰਮ੍ਰਿਤ ਛਕਾ ਐਸੇ ਸੁਨਿਆਰੇ ਸਿੱਖ ਬਣਾਏ ਜਿਨ੍ਹਾਂ ਪਿਛਲੇ ਸਿੱਖਾਂ ਦੇ ਰੀਕਾਰਡ ਮਾਤ ਪਾ ਦਿੱਤੇ।।

ਦੀਪਕ ਗੁਰੂ ਜੋ ਆਪਨੇ ਤੁਲ ਹੀ ਦੂਸਰੇ ਕੋ ਕਰ ਲੈਂਦਾ ਹੈ ਅਤੇ ਅਗਲਾ ਵੀ ਆਪਨੀ ਜੋਤਿ ਨਾਲ ਆਪਨੇ ਸਦ੍ਰਿਸ਼ ਕਰ ਲੈਂਦਾ ਹੈ। ਉਹ ਹਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ। ਜਦੋਂ ਅੰਗ੍ਰੇਜ਼ ਨੇ ਸਤਿਗੁਰੂ ਜੀ ਦੇ ਬਣਾਏ ਸੂਬਿਆਂ ਨੂੰ ਕੈਦ ਕਰ ਲਿਆ ਤਾਂ ਪੁੱਛਿਆ ਬਾਬਾ ਸਾਹਿਬ ਅਬ ਕਿਆ ਕਰੋਗੇ। ਸ੍ਰੀ ਸਤਿਗੁਰੂ ਜੀ ਨੇ ਫੁਰਮਾਇਆ, ਜਾਹ ਉਏ ਬਿੱਲਿਆ! ਮੇਂ ਘਰ ਘਰ ਰਾਮ ਸਿੰਘ ਪੈਦਾ ਕਰ ਦਿਆਂਗਾ। ਮੇਰੀ ਚਲਾਈ ਹੋਈ ਲਹਿਰ ਤੈਨੂੰ ਭਾਰਤਵਰਸ਼ ਚੋਂ ਕੱਢ ਕੇ ਹੀ ਛਡੇਗੀ"। ਏਸੇ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਰਾਮ ਸਿੰਘ ਜੀ ਦੀ ਬਾਬਤ ਭਵਿਸ਼ ਵਚਨ ਕਹਿਕੇ ਸੰਗਤਾਂ ਪ੍ਰਤੀ ਧੀਰਜ ਦਿੱਤਾ ਕਿ-

*ਕਲਿਜੁਗ ਮੇਂ ਸਤਿਜੁਗ ਵਰਤਾਊਂ।।*
*ਤਬੀ ਬਾਹਰਵਾਂ ਬਪ ਕਹਾਊ।।*
*ਕਲਿਜੁਗ ਮੇਂ ਸਤਿਜੁਗ ਕਰ ਠਾਨੇ-ਤਬੀ ਬਾਰਵਾਂ ਬਪ ਪਹਿਚਾਨੇ।*
*ਰਾਮ ਸਿੰਘ ਮੇਰੋ ਹੋਇ ਨਾਮਾ- ਬਾਢੀ ਸੁਤ ਭੈਣੀ ਕੋ ਧਾਮਾ।*
*ਰਾਮ ਸਿੰਘ ਉਚ ਨੀਚਨ ਡਰੈ- ਆਵਨੀ ਏਕ ਬਰਾਬਰ ਕਰੈ।*
ਦਾਦਸ ਪੁਰਖ ਹੈ ਆਦਿ ਸੇ ਸਭਹਨ ਕੇ ਸਿਰਮੌਰ।।
ਸ਼ਕਤ ਆਨੰਤੀ ਆਇਹੋਂ ਆਦਿ ਇਹੈ ਨਹੀਂ ਔਰ।।

ਸੋ ਅਜ ਦੀ ਪਵਿਤ੍ਰ ਬਸੰਤ ਪੰਚਮੀ ਦੇ ਦਿਹਾੜੇ ਤੇ ਜਿਨਾਂ ਸਤਿਗੁਰਾਂ ਦੀ ਬਾਬਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਭਹਨ ਕੇ ਸਿਰਮੌਰ ਲਿਖਿਆ ਹੈ ਉਹਨਾਂ ਦੇ ਪ੍ਰਕਾਸ਼ ਉਤਸਵ ਦੀ ਲੱਖ ਲੱਖ ਵਧਾਈ ਦੇਂਦਾ ਹਾਂ। ■



# ਅਜਪਾ ਜਾਪ ਜਪੈ ਮੁਖਿ ਨਾਮ

***ਗੁਰਬਾਣੀ ਅਤੇ ਆਗਮ ਵਿਚ ਦੱਸਿਆ ਗਿਆ ਹੈ ਕਿ ਜੋ ਬ੍ਰਹਿਮੰਡ ਵਿਚ ਹੈ ਉਹ ਸਭ ਪਿੰਡ ਅਰਥਾਤ ਸੂਖਮ ਰੂਪ ਵਿਚ ਸਰੀਰ ਅੰਦਰ ਮੌਜੂਦ ਹੈ ਅਤੇ ਜੋ ਸਰੀਰ ਅੰਦਰ ਮੌਜੂਦ ਹੈ ਉਹੋ ਹੀ ਸਭ ਬ੍ਰਹਿਮੰਡ ਵਿਚ ਹੈ– ਪਰਮਾਤਮਾ ਸਮੇਤ।***

**ਜਿਹੜੇ** ਲੋਕ ਨਾਮ ਜਪਦੇ ਜਾਂ ਜਪੁ ਕਰਨਾ ਚਾਹੁੰਦੇ ਹਨ ਉਹਨਾਂ ਵਲੋਂ ਅਕਸਰ ਇਹ ਸਵਾਲ ਪੁੱਛਿਆ ਜਾਂਦਾ ਹੈ ਕਿ "ਜਪੁ ਕਿਹੜਾ ਕਰਨਾ ਚਾਹੀਦਾ ਹੈ ਅਤੇ ਕਿਵੇਂ ਕਰਨਾ ਚਾਹੀਦਾ ਹੈ?"

ਅਨੇਕਾਂ ਧਰਮ ਸੰਪਰਦਾਵਾਂ ਹਨ ਤੇ ਅਨੇਕਾਂ ਹੀ ਸੰਤ ਮਹਾਤਮਾ, ਗੁਰੂ-ਪੀਰ, ਰਹਿਬਰ ਜਿਨ੍ਹਾਂ ਵਲੋਂ ਜਪ ਕਰਨ ਦੀਆਂ ਵੱਖ ਵੱਖ ਵਿਧੀਆਂ ਦੱਸੀਆਂ ਜਾਂਦੀਆਂ ਹਨ। ਏਸੇ ਤਰ੍ਹਾਂ ਹਰ ਸੰਪਰਦਾ ਵਲੋਂ ਆਪਣੀ ਆਪਣੀ ਸੋਚ, ਪਰੰਪਰਾ ਤੇ ਪਸੰਦ ਦੇ ਮੰਤਰ ਦਾ ਜਪੁ ਕਰਨ ਲਈ ਆਖਿਆ ਜਾਂਦਾ ਹੈ।

ਜਿਨ੍ਹਾਂ ਜਾਪਕਾਂ ਨੇ ਨਾਮ ਜਪ ਕੇ ਜਪੁ ਜਾਂ ਨਾਮ ਦੇ ਤੱਤ ਨੂੰ ਜਾਣਿਆਂ ਹੈ, ਉਹਨਾਂ ਨੇ ਤੱਤ ਰੂਪ ਵਿਚ ਇਹੋ ਦੱਸਿਆ ਹੈ ਕਿ ਚਾਹੇ ਕੋਈ ਵੀ ਮੰਤਰ ਜਪਿਆ ਜਾਵੇ ਉਹ ਨਾਦ ਰੂਪ ਵਿਚ ਬਦਲ ਕੇ ਹੰਸਾ-ਸੋਹੰ ਰੂਪੀ ਅਜਪਾ ਜਪੁ ਬਣ ਜਾਂਦਾ ਹੈ। ਜਪੁ ਦੀ ਇਸ ਅਵਸਥਾ ਵਿਚ ਪਹੁੰਚਣ ਤੇ ਸਾਧਕ ਜਾਪਕ ਦੇ ਬਾਕੀ ਸਾਰੇ ਜਪੁ ਵਿਲੀਣ ਹੋ ਜਾਂਦੇ ਨੇ ਤੇ ਸਾਧਕ ਜਪੁ ਕਰਨ ਦੀ ਥਾਂ ਜਪੁ ਨੂੰ ਅੰਦਰੋਂ ਸੁਣਨ-ਵੇਖਣ ਦੀ ਸਥਿਤੀ ਵਿਚ ਪਹੁੰਚ ਜਾਂਦਾ ਹੈ।

ਜਪੁ ਦੀ ਏਸੇ ਅਵਸਥਾ ਦਾ ਬਿਆਨ ਕਰਦਿਆਂ ਸਤਿਗੁਰਾਂ ਨੇ ਬਾਣੀ ਰਾਹੀਂ ਦੱਸਿਆ ਹੈ —

*ਸਗਲ ਨਾਮ ਨਿਧਾਨ ਤਿਨ ਪਾਇਆ*
*ਅਨਹਦ ਸਬਦ ਮਨਿ ਵਾਜੰਗਾ।*
*ਕਿਰਤਮ ਨਾਮ ਕਥੇ ਤੇਰੇ ਜਿਹਬਾ*
*ਸਤਿਨਾਮੁ ਤੇਰਾ ਪਰਾ ਪੂਰਬਲਾ।*
*ਕਹੁ ਨਾਨਕ ਭਗਤ ਪਏ ਸਰਣਾਈ*
*ਦੇਹੁ ਦਰਸੁ ਮਨਿ ਰੰਗੁ ਲਗਾ।*
*ਤੇਰੀ ਗਤਿ ਮਿਤਿ ਤੂਹੈ ਜਾਣਹਿ*
*ਤੂ ਆਪੇ ਕਥਹਿ ਤੈ ਆਪਿ ਵਖਾਣਹਿ*
*ਨਾਨਕ ਦਾਸੁ ਦਾਸਨ ਕੋ ਕਰੀਅਹੁ*
*ਹਰਿ ਭਾਵੈ ਦਾਸਾ ਰਾਖੁ ਸੰਗਾ।*

ਸਤਿਗੁਰੂ ਨਾਨਕ ਨੇ ਜਿਸ ਪਰਮੁਖ ਜਪੁ ਦੇ ਜਾਪ ਦਾ ਸਪਸ਼ਟ ਹੁਕਮ ਦਿੱਤਾ ਹੈ ਉਹ ਅਜਪਾ ਜਪੁ ਹੀ ਹੈ। ਆਪ ਦਾ ਫੁਰਮਾਨ ਹੈ –

*"ਦੁਆਦਸੀ ਦਇਆ ਦਾਨੁ ਕਰਿ ਜਾਣੈ*
*ਬਾਹਰਿ ਜਾਤੋ ਭੀਤਰਿ ਆਣੈ।*
*ਬਰਤੀ ਬਰਤ ਰਹੈ ਨਿਹਕਾਮ*
*ਅਜਪਾ ਜਾਪੁ ਜਪੈ ਮੁਖਿ ਨਾਮ।*
*ਤੀਨਿ ਭਵਨ ਮਹਿ ਏਕੋ ਜਾਣੈ*
*ਸਭਿ ਸੁਚਿ ਸੰਜਮ ਸਾਚੁ ਪਛਾਣੈ।"*

ਸਤਿਗੁਰੂ ਨਾਨਕ ਹੀ ਫਿਰ ਅਜਪਾ ਜਪੁ ਬਾਰੇ ਹੁਕਮ ਕਰਦੇ ਹਨ –

*"ਨਾਨਕ ਸੋਹੰ ਹੰਸਾ ਜਪੁ ਜਾਪਹੁ*
*ਤ੍ਰਿਭਵਣ ਤਿਸੈ ਸਮਾਹਿ।।....."*

ਅਜਪਾ ਜਾਂ ਸੋਹੰ ਹੰਸਾ ਬਾਰੇ ਉਪਰਲੀਆਂ ਦੋ ਪੰਗਤੀਆਂ ਦਾ ਉਪਦੇਸ਼ ਕਰਨ ਤੋਂ ਪਹਿਲਾਂ ਆਪ ਫੁਰਮਾਉਂਦੇ ਹਨ:

*"ਹਉਮੈ ਕਰੀ ਤਾ ਤੂ ਨਾਹੀ ਤੂ ਹੋਵਹਿ ਹਉ ਨਾਹਿ।*
*ਬੂਝਹੁ ਗਿਆਨੀ ਬੂਝਣਾ ਏਹ ਅਕਥ ਕਥਾ ਮਨ ਮਾਹਿ।*
*ਬਿਨ ਗੁਰ ਤਤੁ ਨ ਪਾਈਐ ਅਲਖੁ ਵਸੈ ਸਭ ਮਾਹਿ।*

*ਸਤਿਗੁਰੁ ਮਿਲੈ ਤ ਜਾਣੀਐ ਜਾ ਸਬਦੁ ਵਸੈ ਮਨ ਮਾਹਿ।*
*ਆਪੁ ਗਇਆ ਭ੍ਰਮੁ ਭਉ ਗਇਆ ਜਨਮ ਮਰਨ ਦੁਖ ਜਾਹਿ।*
*ਗੁਰਮਤਿ ਅਲਖੁ ਲਖਾਈਐ ਊਤਮ ਮਤਿ ਤਰਾਹਿ।*
*ਨਾਨਕ ਸੋਹੰ ਹੰਸਾ ਜਪੁ ਜਾਪਹੁ ਤ੍ਰਿਭਵਣ ਤਿਸੈ ਸਮਾਹਿ।"*

ਇਸ ਹਉਂ ਤੇ ਤੂੰ ਦੇ ਭੇਦ ਨੂੰ ਮਿਟਾਉਣ ਲਈ ਸਤਿਗੁਰੂ ਦੱਸਦੇ ਹਨ -

*"ਤਤੁ ਨਿਰੰਜਨੁ ਜੋਤਿ ਸਬਾਈ*
*ਸੋਹੰ ਭੇਦ ਨ ਕੋਈ ਜੀਉ।*
*ਅਪਰੰਪਰ ਪਾਰਬ੍ਰਹਮ ਸੋਈ ਜੀਉ।"*

ਇਹਨਾਂ ਪੰਕਤੀਆਂ ਰਾਹੀਂ 'ਹਉਂ' 'ਤੂੰ' ਤੇ 'ਗੁਰੂ' 'ਪਰਮੇਸੁਰ' ਇਕੋ ਹੋ ਜਾਂਦੇ ਹਨ।

**ਅਜਪਾ ਜਪੁ ਕੀ ਹੈ :**

'ਸੋਹੰ ਹੰਸਾ' ਜਾਂ 'ਹੰਸਾ ਸੋਹੰ' ਹੀ ਅਜਪਾ ਜਪੁ ਹੈ। ਇਸ ਬਾਰੇ ਵਿਸਤ੍ਰਿਤ ਚਰਚਾ ਤੋਂ ਪਹਿਲਾਂ 'ਅਜਪਾ' ਬਾਰੇ ਗੁਰੂ ਬਾਣੀ ਦੁਆਰਾ ਥੋਹੜਾ ਹੋਰ ਜਾਣਨ ਦੀ ਕੋਸ਼ਿਸ਼ ਕਰਦੇ ਹਾਂ। ਸਤਿਗੁਰੂ ਨਾਨਕ ਹੀ ਫੁਰਮਾਉਂਦੇ ਹਨ -

*"ਘਰਿ ਮਹਿ ਘਰੁ ਦੇਖਾਇ ਦੇਇ ਸੋ ਸਤਿਗੁਰੁ ਪੁਰਖੁ ਸੁਜਾਣੁ।*
*ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੈ ਸਬਦੁ ਨੀਸਾਣੁ।*
*ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ।*
*ਤਾਰ ਘੋਰ ਬਾਜਿੰਤ੍ਰ ਤਹਿ ਸਾਚਿ ਤਖਤਿ ਸੁਲਤਾਨੁ।*
*ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨ ਮੰਡਲਿ ਲਿਵ ਲਾਇ।*
*ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ।*
*ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨੁ ਕਤਹੁ ਨ ਜਾਇ।*
*ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ।*
*ਸਭ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ।*
*ਸਬਦੁ ਖੋਜਿ ਇਹੁ ਘਰੁ ਲਹੈ ਨਾਨਕ ਤਾਕਾ ਦਾਸੁ।"*

ਸੋਹੰ ਹੰਸਾ, ਅਜਪਾ ਜਾਂ ਅਨਾਹਤ ਦੀ ਅਵਸਥਾ ਵਿਚ ਪਹੁੰਚਣ ਲਈ ਸਤਿਗੁਰਾਂ ਨੇ 'ਸੁਖਮਨ' ਦੇ ਘਰ ਰਾਹੀਂ ਜਾਣ ਦਾ ਹੁਕਮ ਕੀਤਾ ਹੈ-

*"ਸੁਖਮਨ ਕੈ ਘਰਿ ਰਾਗੁ ਸੁਣਿ*
*ਸੁੰਨ ਮੰਡਲਿ ਲਿਵ ਲਾਇ।"*

ਐਸੇ ਬਹੁਤ ਸਾਰੇ ਲੋਕ ਹਨ ਜਿਨ੍ਹਾਂ ਨੇ ਸਤਿਗੁਰੂ ਕੋਲੋਂ 'ਸੁਖਮਨ' ਅਤੇ ਸੁੰਨ ਮੰਡਲ ਵਿਚ ਲਿਵ ਲਾਉਣ ਬਾਰੇ ਜਾਣਿਆ ਜਾਂ ਗੁਰਬਾਣੀ ਨੂੰ ਅਧਾਰ ਬਣਾ ਕੇ ਜਪੁ ਸਾਧਨ ਕੀਤਾ ਹੈ। ਅਤੇ ਬਹੁਤ ਸਾਰੇ ਲੋਕ ਇਹੋ ਜਿਹੇ ਵੀ ਹੈਣ ਜੋ ਗੁਰਬਾਣੀ ਦਾ ਪਾਠ ਵੀ ਨਿਤਨੇਮ ਨਾਲ ਕਰਦੇ ਹਨ, ਫਿਰ ਵੀ ਕਿਸੇ ਕਾਰਨ ਜਾਂ ਭਰਮ ਭੁਲੇਖੇ ਵਿਚ ਫਸੇ ਇਸ ਰਸਤੇ ਲੰਘਣ ਤੋਂ ਪਰਹੇਜ਼ ਕਰਦੇ ਹਨ। ਜੋ ਵੀ ਹੋਵੇ, ਏਥੇ ਅਸੀਂ ਕੋਸ਼ਿਸ਼ ਕਰਾਂਗੇ ਕਿ ਸੁਖਮਨਾ ਅਤੇ ਅਜਪਾ ਜਪੁ ਬਾਰੇ ਜਾਣਕਾਰੀ ਹਾਸਿਲ ਕਰੀਏ।

'ਸੁਖਮਨਾ' ਅਤੇ 'ਸੁੰਨ ਮੰਡਲ' ਯੋਗ ਸਾਧਨਾ ਨਾਲ ਸੰਬੰਧਤ ਸ਼ਬਦ ਹਨ। ਸਤਿਗੁਰਾਂ ਦੀਆਂ ਪ੍ਰਮੁਖ ਬਾਣੀਆਂ ਵੀ ਯੋਗ ਸਾਧਨਾ ਦੀ ਚਰਚਾ ਵਾਲੀਆਂ ਹਨ। ਇਨ੍ਹਾਂ ਬਾਣੀਆਂ ਵਿਚ ਸਤਿਗੁਰਾਂ ਨੇ ਯੋਗ ਸਾਧਨਾ ਨਾਲ ਹੀ ਤੈ ਹੋਣ ਵਾਲੀਆਂ ਮੰਜ਼ਿਲਾਂ ਬਾਰੇ ਰਹੱਸਮਈ ਸੰਕੇਤ ਕੀਤੇ ਹਨ। ਸਤਿਗੁਰਾਂ ਨੇ ਦਸਿਆ ਹੈ -

*"ਖਟੁ ਮਟ ਦੇਹੀ ਮਨੁ ਬੈਰਾਗੀ*
*ਸੁਰਤਿ ਸਬਦੁ ਧੁਨਿ ਅੰਤਰਿ ਜਾਗੀ।*
*ਵਾਜੈ ਅਨਹਦੁ ਮੇਰਾ ਮਨੁ ਲੀਣਾ*
*ਗੁਰ ਬਚਨੀ ਸਚਿ ਨਾਮਿ ਪਤੀਣਾ।"*

ਸਤਿਗੁਰਾਂ ਨੇ ਦੇਹ ਦੇ ਆਧਾਰ 'ਖਟੁ ਮਟ ਦੇਹੀ' ਦੇ ਰੂਪ ਵਿਚ ਉਨ੍ਹਾਂ ਛੇ ਚੱਕਰਾਂ ਦੀ ਗੱਲ ਕੀਤੀ ਹੈ ਜਿਨ੍ਹਾਂ ਦਾ ਸੰਬੰਧ 'ਸੁਖਮਨਾ', ਸੁਰਤਿ ਸਬਦ ਧੁਨਿ ਅਤੇ ਅਨਹਦ ਨਾਲ ਹੈ। ਤੰਤਰ-ਆਗਮ ਅਤੇ ਸੰਤ ਸਾਹਿਤ ਵਿਚ ਇਨ੍ਹਾਂ ਦੀ ਵਿਸਤ੍ਰਿਤ ਚਰਚਾ ਤੇ ਜਾਣਕਾਰੀ ਉਪਲਭਧ ਹੈ।

ਇਹ ਛੇ ਚੱਕਰ ਹਨ- ਮੂਲ ਆਧਾਰ ਚੱਕਰ, ਸਵਾ-ਧਿਸ਼ਠਾਨ ਚੱਕਰ, ਮਣੀਪੁਰ ਚੱਕਰ, ਅਨਾਹਤ ਚੱਕਰ, ਵਿਸ਼ੁਧ ਚੱਕਰ ਅਤੇ ਆਗਿਆ ਚੱਕਰ। ਇਨ੍ਹਾਂ ਛਿਆਂ ਚੱਕਰਾਂ ਵਿਚ ਛੇ ਕਮਲ ਹਨ। ਛਿਆਂ ਚੱਕਰਾਂ ਦੇ ਛਿਆਂ ਕਮਲਾਂ ਦੀਆਂ ਪੰਜਾਹ ਪੱਖੜੀਆਂ ਹਨ ਅਤੇ ਜਿਨ੍ਹਾਂ ਪੰਜਾਹ ਸੰਸਕ੍ਰਿਤ ਵਰਨਾਂ ਤੋਂ ਸ੍ਰਿਸ਼ਟੀ ਦੀ ਰਚਨਾ ਮੰਨੀ ਜਾਂਦੀ ਹੈ ਉਹ ਵੀ ਕਮਲ ਪੱਖੜੀਆਂ ਦੇ ਕ੍ਰਮ ਅਨੁਸਾਰ ਇਨ੍ਹਾਂ ਛਿਆਂ ਚੱਕਰਾਂ ਵਿਚ ਹੀ ਮੌਜੂਦ ਹਨ।

ਮੂਲ ਆਧਾਰ ਚੱਕਰ ਗੁਦਾ ਅਤੇ ਅੰਡਕੋਸ਼ ਦੇ ਵਿਚਕਾਰ ਸਿਊਣ ਵਾਲੀ ਥਾਂ ਤੇ ਹੈ ਅਤੇ ਇਸ ਦੇ ਕਮਲ ਦੀਆਂ ਪੱਖੜੀਆਂ ਚਾਰ ਹਨ। ਸਵਾਧਿਸ਼ਠਾਨ ਚੱਕਰ ਲਿੰਗੇਂਦ੍ਰੀਯ ਦੀ ਜੜ੍ਹ ਹੇਠ ਹੈ ਤੇ ਇਸ ਦੇ ਕਮਲ ਦੀਆਂ ਪੱਖੜੀਆਂ ਛੇ ਹਨ। ਮਣੀਪੁਰ ਚੱਕਰ ਧੁੰਨੀ ਦੇ ਪਿੱਛੇ ਹੈ ਤੇ ਇਸ ਦੇ ਕਮਲ ਦੀਆਂ ਪੱਖੜੀਆਂ ਦਸ ਹਨ। ਅਨਾਹਤ ਚੱਕਰ ਹਿਰਦੇ ਸਥਾਨ ਤੇ ਹੈ ਤੇ ਇਸ ਦੇ ਕਮਲ ਦੀਆਂ ਪੱਖੜੀਆਂ ਬਾਰਾਂ ਹਨ। ਵਿਸ਼ੁਧ ਚੱਕਰ ਕੰਠ ਵਿਚ ਹੈ ਤੇ ਇਸ ਦੇ ਕਮਲ ਦੀਆਂ ਪੱਖੜੀਆਂ ਸੋਲਾਂ ਹਨ। ਆਗਿਆ ਚੱਕਰ ਮੱਥੇ ਹੇਠ ਭਵਾਂ ਦੇ ਵਿਚਕਾਰ ਹੈ ਜਿਸ ਦੇ ਕਮਲ ਦੀਆਂ ਪੱਖੜੀਆ ਦੋ ਹਨ। ਇਨ੍ਹਾਂ ਕਮਲ ਪੱਖੜੀਆਂ ਦੇ ਕ੍ਰਮ ਅਨੁਸਾਰ ਹੀ ਇਨ੍ਹਾਂ ਚੱਕਰਾਂ ਵਿਚ ਮਾਤ੍ਰਿਕਾ ਵਰਨਾਂ (ਵਰਨਮਾਲਾ) ਦੇ ਰੂਪ ਵਿਚ ਪੰਜਾਹ ਵਰਨ ਮੌਜੂਦ ਹਨ। ਇਹ ਛੇ ਚੱਕਰ, ਛੇ ਪੜਾਵਾਂ ਦੇ ਰੂਪ ਵਿਚ ਹਨ ਜਿਨ੍ਹਾਂ ਵਿਚ ਕਮਲ ਆਪਣੀਆਂ ਪੱਖੜੀਆਂ ਨਾਲ ਅਧੋਮੁਖ ਅਥਵਾ ਮੂਧੇ ਪਏ ਹਨ। ਇਹ ਕਮਲ ਜਦੋਂ ਤਕ ਅਧੋਮੁਖ ਅਰਥਾਤ ਮੂਧੇ ਹਨ, ਓਨਾ ਚਿਰ ਇਨ੍ਹਾਂ ਦੀਆਂ ਪੱਖੜੀਆ ਵਰਨਾਂ ਦੇ ਰੂਪ ਵਿਚ ਰਹਿੰਦੀਆਂ ਹਨ। ਅਤੇ ਜਦੋਂ ਜੋਗ-ਜੁਗਤ ਤੇ ਪ੍ਰਜਵੱਲਤ ਅਗਨੀ ਦੇ ਤਾਪ ਨਾਲ ਇਹ ਵਰਨ ਪੰਘਰਕੇ ਨਾਦ ਰੂਪ ਵਿਚ ਬਦਲਦੇ ਹਨ ਓਦੋਂ ਕਮਲ ਉਲਟਕੇ ਸਿੱਧੇ ਹੁੰਦੇ ਹਨ ਤੇ ਖਿੜ ਕੇ ਪ੍ਰਕਾਸ਼ਤ ਹੋ ਜਾਂਦੇ ਹਨ।

ਜਦੋਂ ਤਕ ਇਹ ਕਮਲ ਮੂਧੇ ਰਹਿੰਦੇ ਹਨ ਓਦੋਂ ਤਕ ਮਨੁੱਖ ਦੀ ਹਾਲਤ ਬਾਰੇ ਸਤਿਗੁਰੂ ਜੀ ਦੱਸਦੇ ਹਨ—

*"ਊਂਧਉ ਕਵਲੁ ਮਨਮੁਖ ਮਤਿ ਹੋਛੀ, ਮਨਿ ਅੰਧੈ ਸਿਰ ਧੰਧਾ।*
*ਕਾਲੁ ਬਿਕਾਲੁ ਸਦਾ ਸਿਰਿ ਤੇਰੈ, ਬਿਨੁ ਨਾਵੈ ਗਲ ਫੰਧਾ।*
*ਡਗਰੀ ਚਾਲ ਨੇਤ੍ਰ ਫੁਨਿ ਅੰਧੁਲੇ ਸਬਦ ਸੁਰਤਿ ਨਹੀਂ ਭਾਈ।*
*ਸਾਸਤ੍ਰ ਬੇਦ ਤ੍ਰੈਗੁਣ ਹੈ ਮਾਇਆ ਅੰਧੁਲਉ ਧੰਧੁ ਕਮਾਈ।*
*ਖੋਇਓ ਮੂਲੁ ਲਾਭੁ ਕਹ ਪਾਵਸਿ ਦੁਰਮਤਿ ਗਿਆਨ ਵਿਹੂਣੇ।*
*ਸਬਦਿ ਬੀਚਾਰਿ ਰਾਮ ਰਸੁ ਚਾਖਿਆ ਨਾਨਕ ਸਾਚਿ ਪਤੀਣੇ।"*

ਅਤੇ ਜਦੋਂ ਸਾਧਕ ਸਤਿਗੁਰੂ ਦੀ ਕਿਰਪਾ ਨਾਲ ਸਾਧਨਾ ਕਰਕੇ ਜੁਗਤ ਨਾਲ ਇਨ੍ਹਾਂ ਚੱਕਰਾਂ ਨੂੰ ਖੋਲ੍ਹ ਲੈਂਦਾ ਤੇ ਕਮਲ ਖਿੜਾ ਲੈਂਦਾ ਹੈ ਉਸ ਵੇਲੇ ਦੀ ਅਵਸਥਾ ਦਸੇਂਦਿਆਂ ਸਤਿਗੁਰਾਂ ਨੇ ਫੁਰਮਾਇਆ ਹੈ-

*"ਘਰ ਮਹਿ ਘਰੁ ਦੇਖਾਇ ਦੇਇ ਸਤਿਗੁਰੁ ਪੁਰਖੁ ਸੁਜਾਣੁ।*



ਪੰਚ ਸਬਦ ਧੁਨਿਕਾਰ ਧੁਨਿ ਤਹ ਬਾਜੇ ਸਬਦੁ ਨੀਸਾਣੁ।
ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ।
ਤਾਰ ਘੋਰ ਬਾਜਿੰਤ੍ਰ ਤਹਿ ਸਾਚਿ ਤਖਤ ਸੁਲਤਾਨੁ।
ਸੁਖਮਨ ਕੈ ਘਰਿ ਰਾਗੁ ਸੁਨਿ ਸੁੰਨ ਮੰਡਲਿ ਲਿਵ ਲਾਇ।
ਅਕਥ ਕਥਾ ਬੀਚਾਰੀਐ ਮਨਸਾ ਮਨਹਿ ਸਮਾਇ।
ਉਲਟਿ ਕਮਲੁ ਅੰਮ੍ਰਿਤਿ ਭਰਿਆ ਇਹੁ ਮਨ ਕਤਹੁ ਨ ਜਾਇ।
ਅਜਪਾ ਜਾਪੁ ਨ ਵੀਸਰੈ ਆਦਿ ਜੁਗਾਦਿ ਸਮਾਇ।
ਸਭ ਸਖੀਆ ਪੰਚੇ ਮਿਲੇ ਗੁਰਮੁਖਿ ਨਿਜ ਘਰਿ ਵਾਸੁ।
ਸਬਦੁ ਖੋਜਿ ਇਹੁ ਘਰੁ ਲਹੈ ਨਾਨਕ ਤਾਕਾ ਦਾਸੁ।"

ਇਸ ਸ਼ਬਦ ਵਿਚ 'ਸੁਖਮਨ' ਦੇ ਘਰ ਜਾ ਕੇ ਰਾਗ ਸੁਣਨ, ਸੁੰਨ ਮੰਡਲ ਵਿਚ ਲਿਵ ਲਾਉਣ, ਮੁਧੇ ਕੰਵਲ ਨੂੰ ਉਲਟਾ ਕੇ ਸਿੱਧਾ ਕਰਨ ਤੇ 'ਅਜਪਾ ਜਪੁ' ਦੇ ਨਾ ਵਿਸਰਨ ਬਾਰੇ ਸਪਸ਼ਟ ਆਦੇਸ਼ ਮਿਲਦੇ ਹਨ। ਉਪਰੋਕਤ ਸ਼ਬਦ ਵਿਚ ਇਹਨਾਂ ਸਾਰੀਆਂ ਗੱਲਾਂ ਦਾ ਆਪਸ ਵਿਚ ਸੰਬੰਧ ਵੇਖਿਆ ਜਾ ਸਕਦਾ ਹੈ ਅਤੇ ਜੋ ਇਹ ਆਦੇਸ਼ ਅਮਲ ਵਿਚ ਆ ਜਾਵੇ ਤਾਂ ਜੋ ਸਥਿਤੀ ਉਸ ਹਾਲਤ ਵਿਚ ਸਾਧਕ ਦੀ ਬਣੇਗੀ, ਉਹ ਏਨੀ ਉੱਚੀ ਹੋਵੇਗੀ ਕਿ ਉਸ ਦੀ ਤੁਲਨਾ ਹੋਰ ਕਿਸੇ ਸਥਿਤੀ ਨਾਲ ਨਹੀਂ ਹੋ ਸਕਦੀ।

ਹੁਣ ਅਸੀਂ ਇਹ ਵੇਖਣ ਦੀ ਕੋਸ਼ਿਸ਼ ਕਰਾਂਗੇ ਕਿ ਇਹ ਅਮਲ ਪੂਰਾ ਕਿਵੇਂ ਹੋ ਸਕਦਾ ਹੈ। ਸਤਿਗੁਰਾਂ ਨੇ ਬਾਣੀ ਵਿਚ ਸਾਧਨਾ ਦੇ ਜਿਹੜੇ ਗੂਹਜ ਸੰਕੇਤ ਦਿੱਤੇ ਨੇ ਉਹਨਾਂ ਨੂੰ ਨਿਖਾਰ ਕੇ ਵੇਖਣ ਲਈ ਸਾਨੂੰ ਯੋਗ ਅਤੇ ਆਗਮ ਸਾਹਿਤ ਦੀ ਮਦਦ ਲੈਣੀ ਪਵੇਗੀ।

ਗੁਰਬਾਣੀ ਅਤੇ ਆਗਮ ਵਿਚ ਦੱਸਿਆ ਗਿਆ ਹੈ ਕਿ ਜੋ ਬ੍ਰਹਿਮੰਡ ਵਿਚ ਹੈ ਉਹ ਸਭ ਪਿੰਡ ਅਰਥਾਤ ਸੂਖਮ ਰੂਪ ਵਿਚ ਸਰੀਰ ਅੰਦਰ ਮੌਜੂਦ ਹੈ ਅਤੇ ਜੋ ਸਰੀਰ ਅੰਦਰ ਮੌਜੂਦ ਹੈ ਉਹੋ ਹੀ ਸਭ ਬ੍ਰਹਿਮੰਡ ਵਿਚ ਹੈ- ਪਰਮਾਤਮਾ ਸਮੇਤ। ਮੇਰੇ ਯੋਗੀ ਗੁਰੂ ਸਵਾਮੀ ਮ੍ਰਿਤਯੁੰਜਯ ਜੀ ਨੇ ਇਕ ਦਿਨ ਸਾਧਨ ਭਜਨ ਦੀ ਚਰਚਾ ਕਰਦਿਆਂ ਸਹਿਜ ਭਾਅ ਨਾਲ ਹੀ ਆਖਿਆ ਸੀ – "ਔਹ ਜਿਹੜਾ ਰੁੱਖ ਵੇਖ ਰਹੇ ਓ, ਰਾਤ ਨੂੰ ਕਿਸੇ ਵੇਲੇ ਇਕਾਂਤ ਵਿਚ ਉਸ ਦੇ ਥੱਲੇ ਖਲੋ ਕੇ ਇਕਾਗਰ ਚਿਤ ਨਾਲ ਸੁਣਨਾ, ਤੁਹਾਨੂੰ 'ਹੰਸਹ' 'ਹੰਸਹ' ਸ਼ਬਦ ਸੁਣਾਈ ਦੇਵੇਗਾ। ਇਹ ਸ਼ਬਦ ਸਾਰੇ ਬ੍ਰਹਿਮੰਡ ਵਿਚ ਅਨਵਰਤ ਗੂੰਜ ਰਿਹਾ ਹੈ। ਤੁਹਾਡੇ ਅੰਦਰ ਵੀ ਗੂੰਜਦਾ ਹੈ। ਚੌਵੀ ਘੰਟਿਆਂ ਵਿਚ ਇੱਕੀ ਹਜ਼ਾਰ ਛੇ ਸੌ ਵਾਰੀ, ਇਕ ਮਿੰਟ ਵਿਚ ਔਸਤ ਪੰਦਰਾਂ ਵਾਰੀ ਇਹ ਧੁਣ ਵੱਜਦੀ ਹੈ। ਇਹੋ ਹੰਸਹ ਧੁਣੀ ਹੀ ਅਜਪਾ ਜਪੁ ਹੈ। ਇਹ ਜਪ ਹੋ ਰਿਹਾ ਹੈ। ਇਸ ਜਪੁ ਨੂੰ ਕਰਨ ਦੀ ਥਾਂ ਹਿਰਦੇ ਵਿਚ ਸੁਣਨ ਦੀ ਕੋਸ਼ਿਸ਼ ਕਰੋ। ਇਸ ਵੇਲੇ ਤੁਸੀਂ ਆਪਣੇ ਸਾਹਾਂ ਦੇ ਰੂਪ ਵਿਚ ਇਸ ਨੂੰ ਮਹਿਸੂਸ ਕਰ ਸਕਦੇ ਓ, ਪਰ 'ਸੁਖਮਨਾ' ਦੇ ਖੁਲ੍ਹਣ ਤੇ ਤੁਸੀਂ ਇਸੇ ਧੁਣੀ ਨੂੰ 'ਅਨਾਹਤ ਨਾਦ' ਦੀ ਧੁਣੀ ਵਿਚ ਸੁਣ ਸਕੋਗੇ।"

'ਸੁਖਮਨਾ' ਨੂੰ ਖੋਹਲਣ ਤੋਂ ਅਜਪਾ ਸਾਧਨ ਦੀ ਜਿਹੜੀ ਵਿਧੀ ਉਹਨਾਂ ਨੇ ਦੱਸੀ, ਬਾਅਦ ਵਿਚ ਆਗਮ ਸਾਹਿਤ ਪੜ੍ਹਦਿਆਂ ਗੋਪੀ ਨਾਥ ਕਵੀਰਾਜ ਜੀ ਦੀ ਇਕ ਪੁਸਤਕ ਵਿਚ ਉਸੇ 'ਅਜਪਾ ਜਪੁ' ਬਾਰੇ ਇੰਜ ਲਿਖਿਆ ਮਿਲਿਆ–

"ਭਗਵਾਨ ਬੁੱਧ ਦੇਵ ਨੇ ਅਤੀ ਪ੍ਰਾਚੀਨ ਕਾਲ ਵਿਚ 'ਅਨਾਪਾਨ ਸਤੀ' ਨਾਮੀ ਜਿਹੜੀ ਸਾਧਨਾ ਆਪਣੇ ਅੰਤਰੰਗ ਭਗਤਾਂ ਵਿਚ ਪਰਚਾਰਿਤ ਕੀਤੀ ਸੀ, ਉਹ 'ਅਜਪਾ ਸਾਧਨ' ਦਾ ਹੀ ਇਕ ਅੰਗ ਪਰਤੀਤ ਹੁੰਦੀ ਹੈ। ਬਾਅਦ ਵਿਚ ਆਏ ਬੋਧ ਗੁਰੂਆਂ ਨੇ ਬਹੁਤ ਥਾਈਂ ਇਸਦੀ ਚਰਚਾ ਕੀਤੀ ਹੈ ਅਤੇ ਵਿਸਥਾਰ ਪੂਰਬਕ ਇਸ ਦਾ ਵਿਸ਼ਲੇਸ਼ਣ ਵੀ ਕੀਤਾ ਹੈ। ਗੋਰਖ ਨਾਥ ਅਤੇ ਹੋਰ ਨਾਥ ਜੋਗੀ ਅਜਪਾ-ਸਾਧਨ ਦੀ ਮਹਿਮਾ ਜਾਣਦੇ ਸਨ। ਉਨ੍ਹਾਂ ਨੇ ਇਸ ਸਾਧਨਾ ਦੁਵਾਰਾ ਸਿੱਧੀ ਹਾਸਿਲ ਕਰਕੇ ਮੁਕਤ ਕੰਠ ਨਾਲ ਇਸ ਦੀ ਮਹਿਮਾ ਗਾਈ ਹੈ। ਨਾਥ ਸੰਪਰਦਾ ਦੇ ਸਾਹਿਤ ਵਿਚ ਬਹੁਤ ਥਾਈਂ ਅਜਪਾ-ਸਾਧਨ ਦੇ ਮਹਾਤਮ ਬਾਰੇ ਬਹੁਤ ਸਾਰੇ ਪਰਮਾਣ ਮਿਲਦੇ ਨੇ। ਸਾਧਕ ਸਮਾਜ ਵਿਚ ਇਸ ਗੱਲ ਦੀ ਆਮ ਚਰਚਾ ਮਿਲਦੀ ਹੈ ਕਿ 'ਮਹਾਂਯੋਗੀ ਨਾਨਕ ਸਾਹਿਬ ਨੇ ਰਾਜਾ ਸ਼ਿਵਨਾਭ ਨੂੰ ਆਪਣੇ ਅਧਿਕਾਰ ਅਨੁਸਾਰ ਇਕ ਤੋਂ ਬਾਅਦ ਇਕ ਕਰਕੇ ਕਈ ਤਰ੍ਹਾਂ ਦੇ ਉਪਦੇਸ਼ ਦਿਤੇ ਸਨ। ਇਸ ਉਪਦੇਸ਼ ਪਰੰਪਰਾ ਵਿਚ ਪਹਿਲਾਂ 'ਰਾਮ ਨਾਮ' ਉਸ ਤੋਂ ਬਾਅਦ 'ਪ੍ਰਣਵ' ਅਤੇ ਅੰਤ ਤੇ ਹੰਸ ਰੂਪ ਅਜਪਾ ਮੰਤਰ ਦਾ ਉਲੇਖ ਮਿਲਦਾ ਹੈ। ਅਜਪਾ ਗਾਯਤ੍ਰੀ ਹੰਸ-ਵਿਦਿਆ, ਆਤਮ ਮੰਤਰ ਪ੍ਰਾਣ ਯੱਗਯ ਆਦਿ ਵਿਵਿਧ ਨਾਵਾਂ ਨਾਲ ਵੈਦਿਕ, ਪੌਰਾਣਿਕ ਤਾਂਤ੍ਰਿਕ ਸਾਹਿਤ ਵਿਚ ਇਸ ਸਾਧਨ ਦਾ ਨਿਰਦੇਸ਼ ਹੈ।

"ਕਈਆਂ ਦਾ ਵਿਚਾਰ ਹੈ ਕਿ ਮਹਾਂ ਪ੍ਰਭੂ ਚੈਤਨਯ ਦੇਵ ਨੇ ਰਾਏ ਰਾਮਾ ਨੰਦ ਸਵਰੂਪ ਦਾਮੋਦਰ, ਸਿਖੀ ਮਾਇਤੀ ਤੇ ਉਨ੍ਹਾਂ ਦੀ ਭੈਣ ਮਾਧਵੀ ਨੂੰ ਅਰਥਾਤ ਆਪਣੇ ਸਾਰੇ ਅੰਤਰੰਗ ਭਗਤਾਂ ਨੂੰ ਇਸ ਸਾਧਨਾ ਦਾ ਗੂਹਜ ਉਪਦੇਸ਼ ਦਿੱਤਾ ਸੀ। ਸੰਤ ਕਬੀਰ, ਮਹਾਤਮਾ ਤੁਲਸੀਦਾਸ ਆਦਿ ਮਹਾਤਮਾਵਾਂ ਦੀ ਸਿੱਧੀ ਮੂਲ ਵਿਚ ਏਸੇ ਸਾਧਨਾ ਦਾ ਅਨੁਸ਼ਠਾਨ ਹੈ।

"ਇਹ ਸਾਧਨ ਅਨਾਦਿ ਕਾਲ ਤੋਂ ਪਰਚਲਤ ਹੈ। ਸਦਾ ਸ਼ਿਵ, ਬ੍ਰਹਮਾ, ਨਾਰਦ, ਵਸ਼ਿਸ਼ਟ, ਧਰੂ, ਪ੍ਰਹਿਲਾਦ ਆਦਿ ਨੂੰ ਵੀ ਏਹੋ ਸਾਧਨ ਮਿਲਿਆ ਸੀ। ਸਾਧਕ ਸਮਾਜ ਵਿਚ ਇਹ ਗੱਲ ਆਮ ਪਰਚਲਤ ਹੈ ਕਿ ਅਸਲ ਵਿਚ ਹੋਰ ਸਭ ਪ੍ਰਕਾਰ ਦੇ ਸਾਧਨਾਂ

***ਮਨੁੱਖ ਜਿਸ ਵੇਲੇ ਮਾਤਾ ਦੇ ਗਰਭ 'ਚੋਂ ਬਾਹਰ ਆਉਂਦਾ ਹੈ ਤੇ ਉਸ ਦਾ ਨਾੜੂ ਕੱਟਿਆ ਜਾਂਦਾ ਹੈ, ਉਸ ਵੇਲੇ ਉਸ ਦਾ ਆਪਣਾ ਸਾਹ ਚੱਲਣਾ ਸ਼ੁਰੂ ਹੁੰਦਾ ਹੈ। ਉਸ ਤੋਂ ਪਹਿਲਾਂ ਮਾਤਾ ਹੀ ਉਸ ਦੀ ਥਾਂ ਸਾਹ ਲੈਂਦੀ ਛੱਡਦੀ ਹੈ। ਨਾੜੂ ਕੱਟਣ ਦੇ ਸਮੇਂ ਨੂੰ ਜਨਮ ਅਤੇ ਅੰਤਮ ਸਾਹ ਤਿਆਗਣ ਦੇ ਸਮੇਂ ਨੂੰ ਮਿਰਤੂ ਕਾਲ ਆਖਿਆ ਜਾਂਦਾ ਹੈ। ਵਿਚਕਾਰਲਾ ਸਮਾਂ ਉਸਦਾ ਜੀਵਨ ਹੈ।***

ਵਾਂਗ ਇਸ ਸਾਧਨ ਦੇ ਗੁਰੂ ਵੀ ਸ੍ਰੀ ਭਗਵਾਨ ਆਪ ਹੀ ਹਨ।"

ਸ੍ਰੀ ਆਦਿ ਗਰੰਥ ਦੀ ਬਾਣੀ ਵਿਚ ਥਾਂ ਥਾਂ ਤੇ "ਅਜਪਾ ਜਪੁ" ਦਾ ਉਲੇਖ ਹੈ। ਸ੍ਰੀ ਦਸਮ ਗਰੰਥ ਦੀ ਬਾਣੀ ਵਿਚ ਵੀ ਗੁਰੂ ਗੋਬਿੰਦ ਸਿੰਘ ਜੀ ਨੇ ਅਜਪਾ ਜਪੁ ਦੀ ਮਹਿਮਾ ਦੱਸੀ ਹੈ...ਤੇ ਜੋਗੀਆਂ ਨੂੰ ਨਹੀਂ, ਸਗੋਂ ਆਪਣੇ ਮਨ ਨੂੰ ਕਿਹਾ ਹੈ—

*"ਰੇ ਮਨ ਇਹ ਬਿਧਿ ਜੋਗੁ ਕਮਾਓ।*
*ਸਿੰਙੀ ਸਾਚ ਅਕਪਟ ਕੰਠਲਾ*
*ਧਿਆਨ ਬਿਭੂਤ ਚੜਾਓ।੧। ਰਹਾਉ।*
*ਤਾਤੀ ਗਹੁ ਆਤਮ ਬਸਿ ਕਰਕੀ*
*ਭਿੱਛਾ ਨਾਮ ਅਧਾਰੰ।*
*ਬਾਜੇ ਪਰਮ ਤਾਰ ਤਤ ਹਰਿ ਕੋ*
*ਉਪਜੈ ਰਾਗ ਰਸਾਰੰ।*
*ਉਘਟੈ ਤਾਨ ਤਰੰਗ ਰੰਗਿ ਅਤਿ*
*ਗਿਆਨ ਗੀਤ ਬੰਧਾਨੰ।*
*ਚਕਿ ਚਕਿ ਰਹੈ ਦੇਵ ਦਾਨਵ ਮੁਨਿ*
*ਛਕਿ ਛਕਿ ਬਯੋਮ ਬਿਵਾਨੰ।*
*ਆਤਮ ਉਪਦੇਸੁ ਭੇਸੁ ਸੰਜਮ ਕੋ*
*ਜਾਪੁ ਸੁ ਅਜਪਾ ਜਾਪੇ।*
*ਸਦਾ ਰਹੈ ਕੰਚਨ ਸੀ ਕਾਯਾ*
*ਕਾਲ ਨ ਕਬਹੂੰ ਬਿਆਪੇ।"*

ਜਿਵੇਂ ਕਿ ਪਿੱਛੇ ਇਹ ਗੱਲ ਸਪਸ਼ਟ ਹੋਈ ਹੈ ਕਿ 'ਸੁਖਮਨਾ' ਅਤੇ 'ਅਜਪਾ ਜਪੁ' ਦਾ ਆਪਸ ਵਿਚ ਗੂਹੜਾ ਸੰਬੰਧ ਹੈ, ਇਸ ਲਈ ਪਹਿਲਾਂ 'ਸੁਖਮਨਾ' ਬਾਰੇ ਕੁਝ ਜਾਣਕਾਰੀ ਹਾਸਲ ਕਰਨ ਲਈ ਅਜਪਾ ਜਪੁ ਸਾਧਨ ਨੂੰ ਸਮਝਣ ਵਿਚ ਸੁਖੈਣਤਾ ਰਹੇਗੀ।

ਸਾਡੇ ਸਰੀਰ ਵਿਚ ਜਿੰਨੀਆਂ ਨਾੜੀਆਂ, ਉਪ-ਨਾੜੀਆਂ ਜਾਂ ਸ਼ਾਖਾ ਪ੍ਰਸ਼ਾਖਾ ਹਨ ਉਨ੍ਹਾਂ ਦੀ ਗਿਣਤੀ ਬਿਅੰਤ ਹੈ। ਕੋਈ ਏਨੀ ਗਿਣਤੀ ਦੱਸਦਾ ਹੈ, ਜਿੰਨੀ ਗਿਣਤੀ ਸਰੀਰ ਦੇ ਰੋਮਾਂ ਦੀ ਹੈ। ਕੋਈ ਕਰੋੜਾਂ ਵਿਚ ਦੱਸਦਾ ਹੈ ਤੇ ਕੋਈ ਸਾਢੇ ਤਿੰਨ ਲੱਖ। ਪਰ ਇਕ ਸਰਬ ਸੰਮਤ ਰਾਏ ਇਹ ਹੈ ਕਿ ਇਹਨਾਂ ਨਾੜੀਆਂ ਦੀ ਮੋਟੀ ਗਿਣਤੀ ਬਹੱਤਰ ਹਜ਼ਾਰ ਹੈ। ਇਨ੍ਹਾਂ ਬਹੱਤਰ ਹਜ਼ਾਰ ਨਾੜੀਆਂ ਵਿਚ ਪ੍ਰਧਾਨ ਨਾੜੀਆਂ ਚੌਦਾਂ ਮੰਨੀਆਂ ਜਾਂਦੀਆਂ ਹਨ ਅਤੇ ਫਿਰ ਚੌਦਾਂ ਵਿਚੋਂ ਵੀ ਦਸ ਨਾੜੀਆਂ ਖਾਸ ਉਲੇਖਯੋਗ ਹਨ ਤੇ ਦਸਾਂ ਵਿਚੋਂ ਵੀ ਪਰਮੁਖ ਨਾੜੀਆਂ ਤਿੰਨ ਹੀ ਹਨ, ਜਿਨ੍ਹਾਂ ਦਾ ਸਾਧਕ ਜਾਂ ਜਾਪਕ ਦੀ ਸਾਧਨਾ ਨਾਲ ਸਿੱਧਾ ਸੰਬੰਧ ਜੁੜਦਾ ਹੈ। ਚੌਦਾਂ ਨਾੜੀਆਂ ਦੇ ਨਾਮ ਹਨ- ਇੜਾ, ਪਿੰਗਲਾ, ਸੁਸ਼ੁਮਨਾ, ਸਰਸਵਤੀ, ਵਾਰੁਣਾ ਅਥਵਾ ਵਾਰੁਣੀ, ਪੂਸ਼ਾ, ਹਸਤੀ ਜਿਹਵਾ, ਯਸ਼ਸਵਨੀ, ਵਿਸ਼ਵੋਦਰਾ ਅਥਵਾ ਵਿਸ਼ਵੋਦਰੀ, ਕੁਹੂ, ਸ਼ੰਖਣੀ, ਪਯੱਸਵਿਨੀ, ਅਲੰਬੁਸ਼ਾ ਅਤੇ ਗਾਂਧਾਰੀ।

ਅਤੇ ਫਿਰ ਇਹਨਾਂ ਚੌਦਾਂ ਵਿਚੋਂ ਦਸ ਖਾਸ ਨਾੜੀਆਂ ਦੇ ਨਾਂ ਇੰਜ ਹਨ- ਇੜਾ, ਪਿੰਗਲਾ, ਸੁਸ਼ੁਮਨਾ ਗਾਂਧਾਰੀ, ਹਸਤੀ ਜਿਹਵਾ, ਯਸ਼ੱਸਵਨੀ, ਅਲੰਬੁਸ਼ਾ, ਕੁਹੂ ਅਤੇ ਸ਼ੰਖਣੀ। ਦਸਾਂ ਵਿਚੋਂ ਜੋ ਤਿੰਨ ਨਾੜੀਆਂ ਪ੍ਰਮੁਖ ਹਨ,ਉਨ੍ਹਾਂ ਦੇ ਨਾਮ ਹੈ – ਇੜਾ, ਪਿੰਗਲਾ ਅਤੇ ਸੁਸ਼ੁਮਨਾ।

ਸੁਸ਼ੁਮਨਾ ਨੂੰ ਬ੍ਰਹਮ ਨਾੜੀ ਵੀ ਆਖਿਆ ਜਾਂਦਾ ਹੈ, ਜਿਸਦੇ ਅੰਤਰਗਤ ਦੋ ਨਾੜੀਆਂ ਹੋਰ ਹਨ – ਚਿੱਤ੍ਰਾ ਜਾਂ ਚਿਤ੍ਰਣੀ ਅਤੇ ਬ੍ਰਜਾ। ਜਾਗ੍ਰਤ ਚੇਤਨਾ ਸ਼ਕਤੀ ਦੀ ਅਥਵਾ ਕੁੰਡਲਿਨੀ ਦੀ ਜਦੋਂ ਉਪਰ ਨੂੰ ਯਾਤਰਾ ਹੁੰਦੀ ਹੈ ਓਦੋਂ ਇਹਨਾਂ ਦੋਹਾਂ ਨੂੰ ਛੂਹ ਕੇ ਹੀ ਉਹ ਸ਼ਕਤੀ ਬ੍ਰਹਮ ਨਾੜੀ ਵਿਚ ਦੀ ਜਾਂਦੀ ਹੈ। ਉਂਜ ਸੁਸ਼ੁਮਨਾ (ਸੁਖਮਨਾ) ਦੇ ਕਈ ਹੋਰ ਵੀ ਨਾਮ ਹਨ।

**ਸੁਸ਼ੁਮਨਾ (ਸੁਖਮਨਾ) :**

ਸੁਖਮਨਾ ਨਾੜੀ ਅਤੀ ਮਹੀਨ ਹੈ ਤੇ ਇਸ ਦੀ ਲੰਬਾਈ ਇਕ ਸੌ ਅੱਠ ਉਂਗਲਾਂ ਦੀ ਮਿਣਤੀ ਦੀ ਹੈ। ਸੁਖਮਨਾ ਪੈਰ ਦੇ ਅੰਗੂਠੇ ਦੀ ਨੋਕ ਤੋਂ ਸ਼ੁਰੂ ਹੋ ਕੇ ਮੂਲਾਧਾਰ, ਧੁੰਨੀ ਤੇ ਹਿਰਦੇ ਆਦਿ ਨੂੰ ਪ੍ਰਕਾਸ਼ਿਤ ਕਰਦੀ ਹੋਈ ਉਪਰ ਬ੍ਰਹਮ ਰੰਧ੍ਰ(ਦਸਮਦੁਆਰ) ਤੱਕ ਜਾਂਦੀ ਹੈ। ਦਰਖਤ ਦੇ ਪੱਤੇ ਦੇ ਅੰਦਰ ਜਿਵੇਂ ਨਾੜੀਆਂ, ਉਪ-ਨਾੜੀਆਂ ਤੇ ਸ਼ਾਖਾ ਪ੍ਰਸ਼ਾਖਾਵਾਂ ਦਾ ਜਾਲ ਫੈਲਿਆ ਹੁੰਦਾ ਹੈ, ਸੁਖਮਨਾ ਦਾ ਵੀ ਉਵੇਂ ਹੀ ਚਾਰ-ਚੁਫੇਰੇ ਨਾੜੀਆਂ, ਉਪ ਨਾੜੀਆ ਤੇ ਸ਼ਾਖਾ ਪ੍ਰਸ਼ਾਖਾਵਾਂ ਦਾ ਜਾਲ ਵਿਛਿਆ ਹੋਇਆ ਹੈ। ਇਹੋ ਨਾੜੀ-ਜਾਲ ਹੀ ਸਮੂਚੀ ਦੇਹ ਨੂੰ ਧਾਰਨ ਕਰਕੇ ਰੱਖਦਾ ਹੈ। ਇਸ ਜਾਲ ਦੀਆਂ ਸਭ ਨਾੜੀਆਂ ਵਿਚ ਦੀ ਹੀ ਹਵਾ ਦਾ ਪ੍ਰਾਣ-ਪ੍ਰਵਾਹ ਚਲਦਾ ਰਹਿੰਦਾ ਹੈ।ਇਨ੍ਹਾਂ ਪ੍ਰਾਣ-ਵਾਹਾ ਨਾੜੀਆਂ ਕਾਰਨ ਹੀ ਜੀਵਨ ਪ੍ਰਾਣਮਈ ਮੰਨਿਆ ਜਾਂਦਾ ਹੈ। ਅਤੀ ਮਹੀਨ ਇਸ ਨਾੜੀ ਵਿਚਲੇ ਭੀੜੇ ਮਾਰਗ ਵਿਚੋਂ ਲੰਘਣ ਤੇ ਹੀ ਸਾਧਕ ਦੀ ਜਾਗ੍ਰਤ ਚੇਤਨ-ਸ਼ਕਤੀ ਪ੍ਰਮਾਤਮਾ ਜਾਂ ਬ੍ਰਹਮ ਨਾਲ ਮੇਲ ਦਾ ਅਨੰਦ ਮਾਣ ਸਕਦੀ ਹੈ। ਗੁਰਬਾਣੀ ਵਿਚ ਸਤਿਗੁਰਾਂ ਨੇ ਇਸ ਮਾਰਗ ਬਾਰੇ ਇੰਜ ਲਿਖਿਆ ਹੈ:

*"ਭਗਤਾ ਕੀ ਚਾਲ ਨਿਰਾਲੀ।*
*ਚਾਲਾ ਨਿਰਾਲੀ ਭਗਤਾਹ ਕੇਰੀ ਬਿਖਮ ਮਾਰਗਿ ਚਲਣਾ।*
*ਲਬੁ ਲੋਭੁ ਅਹੰਕਾਰੁ ਤਜਿ ਤ੍ਰਿਸਨਾ ਬਹੁਤੁ ਨਾਹੀ ਬੋਲਣਾ।*
*ਖੰਨਿਅਹੁ ਤਿਖੀ ਵਾਲਹੁ ਨਿਕੀ ਏਤੁ ਮਾਰਗਿ ਜਾਣਾ।*
*ਗੁਰ ਪਰਸਾਦੀ ਜਿਨ੍ਹੀ ਆਪੁ ਤਜਿਆ ਹਰਿ ਵਾਸਨਾ ਸਮਾਣੀ।*
*ਕਹੈ ਨਾਨਕੁ ਚਾਲ ਭਗਤਾ ਜੁਗਹੁ ਜੁਗੁ ਨਿਰਾਲੀ।"*

ਆਗਿਆ ਚੱਕਰ (ਭਵਾਂ ਦੇ ਵਿਚਕਾਰ) ਤੋਂ ਲੈ ਕੇ ਮੂਲਾਧਾਰ ਚੱਕਰ (ਗੁਦਾ ਤੇ ਅੰਡਕੋਸ਼ ਦੇ ਵਿਚਕਾਰ) ਸਮੇਤ ਇਸ ਨਾੜੀ ਵਿਚ ਛੇ ਬੰਧ ਜਾਂ ਨੱਕੇ ਹਨ, ਜਿਹੜੇ ਸ਼ੁਧ ਪ੍ਰਾਣ ਦੀ ਸਰਲ ਗਤੀ (ਉਰਧ ਗਤੀ) ਨੂੰ ਤੇ ਮਨ ਦੇ ਸ਼ੁਧ ਸਰੂਪ ਨੂੰ ਬ੍ਰਹਮ ਦੀ ਮੰਜ਼ਿਲ ਤਕ ਜਾਣੋਂ ਰੋਕਦੇ ਹਨ। ਇਹ ਛੇ ਬੰਧ ਜਾਂ ਨੱਕੇ ਅਸਲ ਵਿਚ ਪੰਜ ਸਥੂਲ ਤੱਤਾਂ—ਪ੍ਰਿਥਵੀ, ਜਲ, ਅਗਨੀ, ਪਵਨ ਅਤੇ ਆਕਾਸ਼ ਦਾ ਰੂਪ ਹਨ ਅਤੇ ਛੇਵਾਂ ਆਗਿਆ ਚੱਕਰ ਚਿੱਤ ਜਾਂ ਮਨ ਦਾ ਸਥਾਨ ਹੈ। ਜੀਵ ਦੀ ਬ੍ਰਹਮ ਨਾਲ ਮੇਲ ਵਾਸਤੇ ਕੀਤੀ ਯਾਤਰਾ ਵਿਚ ਇਹ ਛੀਏ ਸਥੂਲ ਤੱਤ ਵਿਘਨ ਰੂਪ ਹਨ। ਜਿੰਨਾ ਚਿਰ ਇਨ੍ਹਾਂ ਤੱਤਾਂ ਨੂੰ ਸ਼ੁਧ ਕਰਕੇ ਮਾਰਗ ਸਾਫ ਨਾ ਕਰ ਲਿਆ ਜਾਵੇ ਓਨਾ ਚਿਰ ਇਸ ਯਾਤਰਾ ਦੀ ਮੰਜ਼ਿਲ ਤੇ ਪਹੁੰਚਣਾ ਸੰਭਵ ਨਹੀਂ ਹੈ। ਸਤਿਗੁਰਾਂ ਨੇ ਇਸ ਮਾਰਗ ਨੂੰ ਬਿਖਮ ਮਾਰਗ ਕਿਹਾ ਹੈ ਤੇ ਜਿਸ ਬ੍ਰਹਮ ਨਾੜੀ ਜਾਂ ਬ੍ਰਹਮ ਨਾਲ ਨੂੰ 'ਖੰਨਿਅਹੁ ਤਿਖੀ ਵਾਲਹੁ ਨਿਕੀ' ਆਖਿਆ ਹੈ ਉਸ ਵਿਚੋਂ ਦੀ ਲੰਘਣ ਲਈ ਅਤੇ ਲਬੁ ਲੋਭੁ ਅਹੰਕਾਰ ਤ੍ਰਿਸਨਾ ਹਉਮੈ ਆਦਿ ਨੂੰ ਤਿਆਗਣਾ ਸਤਿਗੁਰੂ ਦੀ ਕਿਰਪਾ ਨੂੰ ਹੀ ਇਸ ਯਾਤਰਾ ਦੀ ਸ਼ਰਤ ਦੱਸਿਆ ਹੈ।

ਇਸ ਯਾਤਰਾ ਤੇ ਜਾਣ ਲਈ ਪਰਮੇਸ਼ਵਰ ਦਾ ਅਨੁਗ੍ਰਹਿ ਤੇ ਸਤਿਗੁਰੂ ਦੀ ਕਿਰਪਾ ਪਹਿਲੀ ਸ਼ਰਤ ਹੈ। ਸਤਿਗੁਰੂ ਦੀ ਕਿਰਪਾ ਤੋਂ ਬਿਨਾਂ ਮਨੁੱਖ ਦੇ ਉਸ ਪੰਥ ਦਾ ਪੰਧਾਊ ਬਣਨ ਦੀ ਸੋਚ ਹੀ ਨਹੀਂ ਆ ਸਕਦੀ। ਪਰ ਜਦੋਂ ਸਤਿਗੁਰੂ ਕਿਰਪਾ ਕਰਦੇ ਅਤੇ



ਮਾਰਗ ਦਰਸ਼ਨ ਕਰਵਾਉਂਦੇ ਹਨ, ਉੱਦਮ ਉਸ ਵੇਲੇ ਵੀ ਜ਼ਰੂਰੀ ਹੁੰਦਾ ਹੈ। ਸਤਿਗੁਰੂ ਕਿਰਪਾ ਕਰਕੇ ਮਾਰਗ ਦਰਸ਼ਨ ਕਰਵਾਉਂਦੇ ਅਤੇ ਉੱਦਮ ਤੇ ਜੁਗਤ ਦਾ ਉਪਦੇਸ਼ ਦੇਂਦੇ ਹੋਏ ਬਾਣੀ ਰਾਹੀਂ ਫੁਰਮਾਉਂਦੇ ਹਨ-

*"ਸੁਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ*
*ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ।*
*ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ*
*ਉਡਹ ਨਹ ਹੰਸੁ ਨਹ ਕੰਧੁ ਛੀਜੈ।*
*ਮੂੜੇ ਕਾਇਚੇ ਭਰਮ ਭੂਲਾ*
*ਨਹ ਚੀਨਿਆ ਪਰਮਾ ਨੰਦੁ ਬੈਰਾਗੀ। ਰਹਾਉ।*
*ਅਜਰ ਗਹੁ ਜਾਰਿ ਲੈ ਅਮਰ ਗਹੁ ਮਾਰਿ ਲੈ*
*ਭ੍ਰਾਤਿ ਤਜਿ ਛੋਡਿ ਹਉ ਅਪਿਉ ਪੀਜੈ।*
*ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ*
*ਉਡਹ ਨਹ ਹੰਸੁ ਨਹ ਕੰਧੁ ਛੀਜੈ।*
*ਭਣਤਿ ਨਾਨਕੁ ਜਨੋ ਰਵੈ ਜੇ ਹਰਿ*
*ਮਨੋ ਮਨ ਪਵਨ ਸਿਉ ਅੰਮ੍ਰਿਤੁ ਪੀਜੈ।*
*ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ।*
*ਉਡੈ ਨਹ ਹੰਸੁ ਨਹ ਕੰਧੁ ਛੀਜੈ।"*

ਇਸ ਬਾਣੀ ਦੇ ਬਹੁਤ ਸਾਰੇ ਸ਼ਬਦ ਯੋਗ-ਸਾਧਨਾ ਨਾਲ ਸੰਬੰਧਿਤ ਹਨ। ਇਸ ਬਾਣੀ ਦਾ ਭਾਵ ਅਰਥ ਇਹ ਹੈ ਕਿ ਸੁਰ(ਸੂਰਜ ਨਾੜੀ ਪਿੰਗਲਾ) ਅਤੇ ਸੋਮ (ਚੰਦ੍ਰਮਾ ਰੂਪੀ ਨਾੜੀ 'ਇੜਾ') ਵਿਚ ਚਲਦੇ ਮਰੁਤ (ਪਵਨ) ਰੂਪੀ ਸਰ(ਸਵਰ) ਦਾ ਜੁਗਤਿ ਨਾਲ ਸੰਬੰਧ ਜੋੜ ਲੈ। ਇੰਜ ਕਰਨ ਨਾਲ ਮੱਛੀ ਵਾਂਗ ਚੰਚਲ ਜੋ ਚਪਲ ਮਨ ਹੈ ਉਹ ਵੱਸ ਵਿਚ ਆ ਜਾਵੇਗਾ। ਮਨ ਦੇ ਵੱਸ ਵਿਚ ਆ ਜਾਣ ਤੇ ਫਿਰ ਹੰਸ ਰੂਪੀ ਜੀਵ ਦਾ ਜਨਮ —ਜਨਮਾਤਰਾਂ ਤੋਂ 'ਇੜਾ' 'ਪਿੰਗਲਾ' ਵਿਚ ਆਵਾਗਮਨ ਥਮ ਜਾਵੇਗਾ। ਇਨ੍ਹਾਂ ਦੋਹਾਂ ਨਾੜੀਆਂ ਵਿਚ ਚੱਕਰ ਲਗਾਉਂਦੇ ਪ੍ਰਾਨ-ਅਪਾਨ ਰੂਪੀ ਪਵਨ ਦੇ ਆਪਸ ਵਿਚ ਸੰਜੋਗ ਨਾਲ ਜੀਵ ਦੀ ਆਵਾਗਮਨ —ਰੂਪੀ ਗਤੀ ਰੁਕ ਜਾਏਗੀ। ਹੇ ਮੂੜ੍ਹ ਮਨੁਖ ਵਿਸ਼ੇ ਵਿਕਾਰ ਰੂਪੀ ਬਿਰਤੀਆਂ ਤੋਂ ਉਪਜਦੇ ਝੂਠੇ ਅਨੰਦ ਦੇ ਭਰਮ ਵਿਚ ਨਾ ਫਸ। ਤੂੰ ਆਪਣੇ ਅੰਦਰ ਵਸਦੇ ਬੈਰਾਗੀ ਪਰਮਾਨੰਦ ਰੂਪੀ ਆਤਮ ਸਵਰੂਪ ਨੂੰ ਨਹੀਂ ਪਛਾਣਿਆ, ਹੇ ਮਨੁੱਖ ਤੂੰ ਭੁਲੇਖੇ 'ਚੋਂ ਬਾਹਰ ਨਿਕਲ ਤੇ ਨਾ ਜਰੇ ਜਾਣ ਵਾਲੇ ਵਿਸ਼ੇ ਵਿਕਾਰਾਂ ਨੂੰ ਸਾੜ ਸੁਟ। ਮਨ ਦੀ ਲਗਾਤਾਰ ਭਟਕਣਾ ਨੂੰ ਥੰਮ ਕੇ ਉਸ ਨੂੰ ਸ਼ੁੱਧ ਕਰ ਲੈ। ਆਪਣੀ 'ਹਉ' ਛਡ ਕੇ ਨਾਮ ਰੂਪੀ ਅੰਮ੍ਰਿਤ ਪੀ। ਨਾਨਕ ਦਾ ਕਹਿਣਾ ਹੈ ਕਿ ਜਿਹੜਾ ਜਨ ਹਰੀ ਨੂੰ ਭਜੇਗਾ ਉਸ ਦਾ ਮਨ ਸ਼ੁੱਧ ਹੋ ਜਾਏਗਾ ਤੇ ਉਹ ਨਾਦ ਰੂਪੀ ਅੰਮ੍ਰਿਤ ਪੀਏਗਾ। ਇਸ ਅੰਮ੍ਰਿਤ ਦੀ ਬਦੌਲਤ ਉਹ ਜੀਵਨ ਮੁਕਤ ਹੋ ਜਾਏਗਾ। ਫਿਰ ਉਸ ਦਾ ਸਰੀਰ ਵੀ ਜਰਾ ਜੀਰਨ ਨਹੀਂ ਹੋਵੇਗਾ। ਉਸ ਨੂੰ ਕਾਲ ਨਹੀਂ ਬਿਆਪੇਗਾ।

ਗੁਰੂ ਗੋਬਿੰਦ ਸਿੰਘ ਜੀ ਦੇ ਸ਼ਬਦਾਂ ਅਨੁਸਾਰ-

*"ਆਤਮ ਉਪਦੇਸੁ ਭੇਸੁ ਸੰਜਮ ਕੋ*
*ਜਾਪੁ ਸੁ ਅਜਪਾ ਜਾਪੇ।*
*ਸਦਾ ਰਹੈ ਕੰਚਨ ਸੀ ਕਾਯਾ*
*ਕਾਲ ਨ ਕਬਹੂੰ ਬਿਆਪੇ।"*

ਸੁਰ ਸਰ (ਸੂਰਜ ਸਵੱਰ) ਅਤੇ ਸੋਮੁ ਸਰ (ਚੰਦ੍ਰ ਸਵੱਰ) ਰੂਪੀ ਪਵਨ ਦੇ ਜੁਗਤ ਨਾਲ ਸੰਬੰਧ ਜੁੜਣ ਦਾ ਅਰਥ ਹੈ 'ਹੰ' 'ਸਹ' ('ਢ' 'ਬਃ') ਦਾ ਆਪਸ ਵਿਚ ਮਿਲਣਾ।

ਇੜਾ ਪਿੰਗਲਾ ਵਿਚ (ਚੰਦਰ-ਸੂਰਜ ਨਾੜੀਆਂ ਵਿਚ) ਜੀਵ ਦਾ ਜਨਮ-ਜਨਮਾਂਤਰਾਂ ਤੋਂ ਲਗਾਂਤਾਰ ਜੋ ਆਵਾ ਗਉਣ ਚਲ ਰਿਹਾ ਹੈ ਉਹ ਤੰਤ੍ਰਲੋਕ ਗ੍ਰੰਥ ਅਨੁਸਾਰ- ਪਰਮਾਤਮਾ ਦੀ ਪਰਾ ਪ੍ਰਕ੍ਰਿਤੀ (ਸੰਵਿਤ੍ਰ) ਵੱਲੋਂ ਆਪਣੇ ਆਪ ਨੂੰ ਪਰਛੰਨ ਰੱਖ ਕੇ ਆਪਣੀ ਸਾਜੀ ਸੰਸਾਰ ਮੁਖੀ ਪ੍ਰਾਣ ਸ਼ਕਤੀ ਦੇ ਹੀ ਦੋ ਭਾਗਾਂ ਵਿਚ ਵੰਡੀ ਜਾ ਕੇ ਪ੍ਰਾਨ-ਅਪਾਨ ਦੇ ਅਧਹ-ਉਰਧ (ਉਚਾਣ-ਨਿਵਾਣ ਵੱਲ) ਪ੍ਰਾਣ ਪ੍ਰਵਾਹ ਕਾਰਨ ਚੱਲ ਰਿਹਾ ਹੈ। ਅਪਾਨ ਰੂਪ ਵਿਚ ਪ੍ਰਕਾਸ਼ਿਤਾ ਪਰਮੇਸ਼ਵਰ ਦੀ ਰੂਪ ਵਿਚ ਦੇਹ ਨੂੰ ਪੂਰਨ ਕਰਦੀ (ਪੋਖਦੀ) ਹੈ ਅਤੇ ਸੂਰਜ ਰੂਪ ਵਿਚ ਪ੍ਰਾਣ ਰੂਪੀ ਸ਼ਕਤੀ ਚੰਦਰ ਕਲਾ ਨੂੰ ਸੋਖਦੀ ਹੈ *(ਤੰਤ੍ਰਾਲੋਕ-ਸ਼ਸ਼ਠਮਾਨ੍ਹਕ-੯੪) ਸਤਿਗੁਰਾਂ ਨੇ ਫੁਰਮਾਇਆ ਹੈ-

*"ਆਪੇ ਆਪੁ ਉਪਾਇ ਉਪੰਨਾ*
*ਸਭ ਮਹਿ ਵਰਤੈ ਏਕ ਪਰਛੰਨਾ।"*
*"ਹਰਿ ਜੀਉ ਗੁਫਾ ਅੰਦਰਿ ਰਖਿ ਕੈ ਵਾਜਾ ਪਵਣੁ ਵਜਾਇਆ।*
*ਵਜਾਇਆ ਵਾਜਾ ਪਵਣੁ ਨਉ ਦੁਆਰੇ ਪਰਗਟ ਕੀਏ*
*ਦਸਵਾ ਗੁਪਤ ਰਖਾਇਆ।"*

ਇੜਾ ਪਿੰਗਲਾ ਮੂਲਾਧਾਰ ਚੱਕਰ ਤੋਂ ਸ਼ੁਰੂ ਹੋ ਕੇ ਆਗਿਆ ਚੱਕਰ ਤਕ ਜਾਂਦੀਆਂ ਹਨ ਤੇ ਫਿਰ ਉਥੋਂ ਨਾਸਾਰੰਧਰ ਅਰਥਾਤ ਨਾਸਾਂ ਤਕ। ਇੜਾ ਖੱਬੀ ਨਾਸ ਤਕ ਜਾਂਦੀ ਹੈ ਅਤੇ ਪਿੰਗਲਾ ਸੱਜੀ ਨਾਸ ਤਕ। ਧਿਆਨ ਨਾਲ ਵੇਖਿਆਂ ਕੋਈ ਵੀ ਸਮਝ ਸਕਦਾ ਹੈ ਕਿ ਸਾਹ ਕੁਝ ਚਿਰ ਤੱਕ ਖੱਬੀ ਨਾਸ ਵਿਚੋਂ ਆਉਂਦਾ ਜਾਂਦਾ ਹੈ ਅਤੇ ਫਿਰ ਕੁਝ ਸਮੇਂ ਤਕ ਸੱਜੀ ਨਾਸ ਵਿਚੋਂ ਵੀ ਆਉਂਦਾ ਜਾਂਦਾ ਰਹਿੰਦਾ ਹੈ। ਜਦੋਂ ਸਾਹ ਖੱਬੀ ਨਾਸ ਥਾਣੀ ਆਉਂਦਾ ਜਾਂਦਾ ਹੈ ਓਦੋਂ ਵਾਯੂ ਇੜਾ ਵਿਚ ਦੀ ਪ੍ਰਵਾਹਿਤ ਹੁੰਦਾ ਹੈ। ਅਤੇ ਜਦੋਂ ਵਾਯੂ ਸੱਜੀ ਨਾਸ ਵਿਚ ਦੀ ਚਲਦਾ ਹੈ ਓਦੋਂ ਪਿੰਗਲਾ ਨਾੜੀ ਚਲਦੀ ਹੈ।

ਜਦੋਂ ਵਾਯੂ ਦੋਹਾਂ ਨਾਸਾਂ ਰਾਹੀਂ ਸੂਖਮ ਰੂਪ ਵਿਚ ਆਉਂਦਾ ਜਾਂਦਾ ਹੈ- ਓਦੋਂ ਉਹ ਸੁਖਮਨਾ ਵਿਚ ਹੁੰਦਾ ਹੈ।

ਇੜਾ ਨੂੰ ਚੰਦਰ ਨਾੜੀ ਆਖਿਆ ਜਾਂਦਾ ਹੈ ਤੇ ਪਿੰਗਲਾ ਨੂੰ ਸੂਰਜ ਨਾੜੀ। ਤੰਤ੍ਰਾਲੋਕ ਅਨੁਸਾਰ ਇੜਾ ਨੂੰ ਇਸਤ੍ਰੀ ਰੂਪ ਵਿਚ ਕਲਪਿਆ ਗਿਆ ਹੈ, ਕਿਉਂਕਿ ਇਹ ਸ਼ੁਕਲ ਵਰਨਾ (ਸਫੇਦ) ਸਵਰੂਪਨੀ ਸ਼ਕਤੀ ਰੂਪਾ ਅੰਮ੍ਰਿਤਮਈ ਦੇਵੀ ਹੈ। ਪਿੰਗਲਾ ਨੂੰ ਪੁਰਸ਼ ਰੂਪ ਵਿਚ ਕਲਪਿਆ ਗਿਆ ਹੈ, ਕਿਉਂਕਿ ਇਹ ਰੌਦ੍ਰਾਤਮਿਕਾ ਮਹਾਂ ਦੇਵੀ ਹੈ ਤੇ ਇਸ ਦਾ ਰੰਗ ਅਨਾਰ ਦੀ ਕਲੀ ਦੇ ਅੰਦਰਲੇ ਹਿੱਸੇ ਵਰਗਾ ਹੈ।

ਚੰਦਰ, ਸੂਰਜ, ਰਾਤ ਅਤੇ ਦਿਨ ਰੂਪੀ 'ਕਾਲ' ਦੇ ਪ੍ਰਤੀਕ ਹਨ, ਇਸ ਲਈ ਇੜਾ ਪਿੰਗਲਾ ਨੂੰ ਵੀ ਕਾਲ ਦਾ ਪ੍ਰਤੀਕ ਮੰਨਿਆ ਜਾਂਦਾ ਹੈ।

ਮਨੁੱਖ ਜਿਸ ਵੇਲੇ ਮਾਤਾ ਦੇ ਗਰਭ 'ਚੋਂ ਬਾਹਰ ਆਉਂਦਾ ਹੈ ਤੇ ਉਸ ਦਾ ਨਾੜੂ ਕੱਟਿਆ ਜਾਂਦਾ ਹੈ, ਉਸ ਵੇਲੇ ਉਸ ਦਾ ਆਪਣਾ ਸਾਹ ਚੱਲਣਾ ਸ਼ੁਰੂ ਹੁੰਦਾ ਹੈ। ਉਸ ਤੋਂ ਪਹਿਲਾਂ ਮਾਤਾ ਹੀ ਉਸ ਦੀ ਥਾਂ ਸਾਹ ਲੈਂਦੀ ਛੱਡਦੀ ਹੈ। ਨਾੜੂ ਕੱਟਣ ਦੇ ਸਮੇਂ ਨੂੰ ਜਨਮ ਅਤੇ ਅੰਤਮ ਸਾਹ ਤਿਆਗਣ ਦੇ ਸਮੇਂ ਨੂੰ ਮਿਰਤੂ ਕਾਲ ਆਖਿਆ ਜਾਂਦਾ ਹੈ। ਵਿਚਕਾਰਲਾ ਸਮਾਂ ਉਸਦਾ ਜੀਵਨ ਹੈ।

ਜਨਮ ਕਾਲ ਤੋਂ ਜੀਵਨ ਭਰ ਮਨੁੱਖ ਜਿਹੜਾ ਸਵਾਸ ਲੈਂਦਾ ਅਤੇ ਤਿਆਗਦਾ ਹੈ ਉਸ ਦੀ ਹਰੇਕ ਦਿਨ ਤੇ ਰਾਤ ਦੀ ਔਸਤ



ਗਿਣਤੀ ਇੱਕੀ ਹਜ਼ਾਰ ਛੇ ਸੌ ਵਾਰੀ ਰਹਿੰਦੀ ਹੈ। ਇਕ ਮਿੰਟ ਵਿਚ ਔਸਤ ਪੰਦਰਾਂ ਵਾਰੀ ਸਵਾਸ ਲੈਣ ਤੇ ਤਿਆਗਣ ਦਾ ਜੀਵਨ ਭਰ ਦਾ ਇਹ ਸਿਲਸਿਲਾ ਇੜਾ ਤੇ ਪਿੰਗਲਾ ਨਾੜੀਆਂ ਵਿਚ ਹੀ ਚਲਦਾ ਹੈ ਇਸੇ ਲਈ ਇੜਾ-ਪਿੰਗਲਾ ਨੂੰ ਕਾਲ ਦਾ ਪਰਤੀਕ ਮੰਨਿਆ ਜਾਂਦਾ ਹੈ।

ਸਵਾਸ ਲੈਣ ਤੇ ਤਿਆਗਣ ਨਾਲ ਜੀਵ ਵੀ ਦਿਨ ਰਾਤ ਵਿਚ ਇੱਕੀ ਹਜ਼ਾਰ ਛੇ ਸੌ ਵਾਰੀ ਸਾਹਾਂ ਦੇ ਨਾਲ ਉਪਰ ਹੇਠ ਜਾਂ ਬਾਹਰ ਅੰਦਰ ਜਾਂਦਾ ਆਉਂਦਾ ਹੈ। ਇਸ ਜਾਣ ਆਉਣ ਨੂੰ ਜੀਵ ਦਾ ਆਵਾਗਉਣ ਆਖਿਆ ਜਾਂਦਾ ਹੈ। ਜੋ ਕਿ ਜਨਮ ਜਨਮਾਂਤਰਾਂ ਤਕ ਚਲਦਾ ਰਹਿੰਦਾ ਹੈ। ਇਸ ਆਵਾਗਉਣ ਸਮੇਂ ਹਰ ਸਾਹ ਦੇ ਨਾਲ ਜੀਵ ਆਪਣੇ ਉਸ ਸੁਰੂਪ ਨੂੰ ਯਾਦ ਕਰਦਾ ਹੈ ਜੋ ਉਸ ਦੇ ਜਨਮ ਤੋਂ ਪਹਿਲਾਂ ਦਾ ਸ਼ਿਵ-ਸ਼ਕਤੀ ਜਾਂ ਜੀਵ ਤੇ ਬ੍ਰਹਮ ਦੇ ਅਭੇਦ ਸਰੂਪ ਵਾਲਾ ਸੀ। ਸਤਿਗੁਰੂ ਨਾਨਕ ਨੇ ਉਸ ਬਾਰੇ ਫੁਰਮਾਇਆ ਹੈ—

*"ਪੁਰਖ ਮਹਿ ਨਾਰਿ ਨਾਰਿ ਮਹਿ ਪੁਰਖਾ,*
*ਬੂਝਹੁ ਬ੍ਰਹਮ ਬਿਚਾਰੀ।"*

ਉਹ ਸੁਰੂਪ ਸੀ 'ਹੰਸਹ' ਵਾਲਾ। ਸ੍ਰਿਸ਼ਟੀ ਦੀ ਰਚਨਾ ਵੇਲੇ ਜਾਂ ਮਨੁੱਖ ਦੇ ਜਨਮ ਸਮੇਂ ਕਰਤੇ ਨੇ ਆਪਣੀ ਕੁਦਰਤ ਸਾਜ ਕੇ ਉਸ ਨੂੰ ਸੰਸਾਰ ਮੁਖੀ ਪ੍ਰਾਣ ਸ਼ਕਤੀ ਦਾ ਰੂਪ ਦੇ ਕੇ ਆਪਣੇ ਸਰੂਪ ਨੂੰ ਛੁਪਾਉਂਦਿਆਂ ਹੋਇਆਂ ਪ੍ਰਾਣ ਸ਼ਕਤੀ ਨੂੰ 'ਪ੍ਰਾਣ' ਤੇ 'ਅਪਾਨ' ਰੂਪੀ ਵਾਯੂ ਦੇ ਦੋ ਹਿਸਿਆਂ ਵਿਚ ਵੰਡ ਦਿੱਤਾ।

*"ਸਿਵ ਸਕਤਿ ਆਪਿ ਉਪਾਇਕੈ*
*ਕਰਤਾ ਆਪੇ ਹੁਕਮੁ ਵਰਤਾਏ।*
*ਹੁਕਮੁ ਵਰਤਾਏ ਆਪਿ ਵੇਖੈ*
*ਗੁਰਮੁਖਿ ਕਿਸੈ ਬੁਝਾਏ।"*

> *ਜੇਕਰ ਪਰਮਾਤਮਾ ਨੂੰ ਮਿਲਣ ਦਾ ਇਰਾਦਾ ਨਾ ਬਣੇ—ਜੋ ਕਿ ਬਿਨਾਂ ਪਰਮੇਸ਼ਵਰ ਦੇ ਅਨੁਗ੍ਰਹਿ ਅਤੇ ਸਤਿਗੁਰੂ ਦੀ ਪ੍ਰਾਪਤੀ ਤੇ ਕਿਰਪਾ ਦੇ ਇਹ (ਇਰਾਦਾ) ਬਣਦਾ ਨਹੀਂ—ਤਾਂ ਸਵਾਸਾਂ ਦੀ ਗਤੀ ਪਹਿਲਾਂ ਵਰਗੀ ਹੋ ਰਹੇਗੀ। ਜੀਵ ਦਾ ਆਵਾਗਵਨ ਚਲਦਾ ਹੀ ਰਹੇਗਾ। ਮਨੁੱਖ ਵਿਸ਼ੇ ਵਿਕਾਰਾਂ ਤੇ ਮੋਹ ਮਾਇਆ ਦੇ ਚੱਕਰ ਵਿਚ ਫਸਿਆ ਹੀ ਰਹੇਗਾ।*

ਉਸ ਵੇਲੇ ਤੋਂ ਮਨੁੱਖ ਜੋ ਸਾਹ ਲੈਂਦਾ ਤੇ ਤਿਆਗਦਾ ਹੈ ਉਸੇ ਕ੍ਰਮ ਅਨੁਸਾਰ ਜੀਵ ਆਪਣੇ ਪੂਰਵ ਸਰੂਪ ਨੂੰ ਯਾਦ ਕਰਕੇ ਹਰ ਸਾਹ ਨਾਲ 'ਹੰਸਹ' 'ਹੰਸਹ' ਦਾ ਜਾਪ ਕਰਦਾ ਹੈ। (ਹੰ:) ਪ੍ਰਾਣ ਰੂਪ ਹੈ ਅਤੇ (ਸ:) ਅਪਾਣ ਰੂਪ। ਜਦੋਂ ਸਾਹ ਅੰਦਰ ਆਉਂਦਾ ਹੈ ਉਦੋਂ (ਸ:) ਰੂਪੀ ਅਪਾਨ ਚਲਦਾ ਹੈ ਅਤੇ ਜਦੋਂ ਸਾਹ ਬਾਹਰ ਜਾਂਦਾ ਹੈ ਉਦੋਂ (ਹੰ:) ਰੂਪੀ ਪ੍ਰਾਣ ਚਲਦਾ ਹੈ। (ਸ:) ਸ਼ਕਤੀ ਸੁਰੂਪ ਹੈ ਅਤੇ (ਸ:) ਸ਼ਿਵ ਸੁਰੂਪ। ਓਦੋਂ ਤੋਂ ਵਿਛੜਿਆ ਤੇ ਭਾਗਾਂ ਵਿਚ ਵੰਡਿਆ ਹੰਸ ਰੂਪੀ ਜੀਵ ਇਕ ਦੂਜੇ ਨੂੰ ਅਰਥਾਤ ('ਹੰ:' 'ਸ:') ਨੂੰ ਅਤੇ ('ਹੰ:' 'ਸ:') ਨੂੰ ਮਿਲਣ ਲਈ ਤਾਂਘਦਾ ਹਰ ਸਵਾਸ ਨਾਲ ਇਕ ਦੂਜੇ ਵਲ ਦੌੜਦਾ ਹੈ। ਪਰ ਪ੍ਰਾਣ ਤੇ ਅਪਾਣ ਦੀ ਗਤੀ ਇਕ ਦੂਜੇ ਦੀ ਗਤੀ ਦੇ ਵਿਪਰੀਤ ਹੋਣ ਕਰਕੇ ਉਹਨਾਂ ਦਾ ਮਿਲਾਪ ਸੰਭਵ ਨਹੀਂ ਹੋ ਪਾਉਂਦਾ। ਜਦੋਂ 'ਪ੍ਰਾਣ' ਮੂਲਾਧਾਰ ਤੋਂ ਨੱਕ ਵੱਲ ਜਾਂਦਾ ਹੈ ਠੀਕ ਉਸੇ ਵੇਲੇ 'ਅਪਾਣ' ਮੂਲਾਧਾਰ ਵੱਲ ਦੌੜਦਾ ਹੈ ਓਦੋਂ 'ਅਪਾਣ' ਬਾਹਰ ਜਾ ਉਪਰ ਨੱਕ ਵੱਲ ਦੌੜਦਾ ਹੈ।

ਪ੍ਰਾਣ ਤੇ ਅਪਾਣ ਦਾ ਜਾਂ ਸੂਰਜ ਤੇ ਚੰਦਰਮਾ ਦਾ ਮਿਲਣ ਉਸ ਵੇਲੇ ਤਕ ਸੰਭਵ ਨਹੀਂ ਹੋ ਸਕਦਾ ਜਦੋਂ ਤਕ ਇਨ੍ਹਾਂ ਦੋਹਾਂ ਦੀ ਵਿਪਰੀਤ ਗਤੀ ਪਲਟ ਕੇ ਸਿੱਧੀ ਸਰਲ ਗਤੀ ਨਹੀਂ ਬਣ ਜਾਂਦੀ ਅਤੇ ਇਸ ਗਤੀ ਦੇ ਪਲਟ ਕੇ ਸਿਧਿਆਂ ਹੋਣ ਵਿਚ ਭਾਰੀ ਰੁਕਾਵਟ ਹੈ ਪ੍ਰਾਣ-ਅਪਾਣ ਦੀ ਸਥੂਲਤਾ।

ਪ੍ਰਾਣ-ਅਪਾਣ ਜਿਵੇਂ ਕਾਲ ਗਤੀ ਨਾਲ ਸੰਬੰਧਿਤ ਹਨ ਓਵੇਂ ਹੀ ਦੇਹ—ਜਾਂ ਦੇਸ ਨਾਲ ਵੀ ਸੰਬੰਧਿਤ ਹਨ। ਕਾਲ-ਗਤੀ ਅਨੁਸਾਰ ਪ੍ਰਾਣ-ਅਪਾਣ ਦਿਨ-ਰਾਤ ਦੇ ਚੌਵੀ ਘੰਟਿਆਂ ਵਿਚ ਇੱਕੀ ਹਜ਼ਾਰ ਛੇ ਸੌ ਵਾਰ ਬਾਹਰ ਅੰਦਰ ਜਾਂਦੇ ਆਉਂਦੇ ਹਨ। ਇਕ ਮਿੰਟ ਵਿਚ ਲਗਭਗ ਪੰਦਰਾਂ ਵਾਰੀ ਦੇਹ ਜਾਂ ਦੇਸ਼ ਦੇ ਹਿਸਾਬ ਪ੍ਰਾਣ ਜਦੋਂ ਨਾਸਾਂ ਤੋਂ ਬਾਹਰ ਜਾਂਦਾ ਹੈ ਉਸਦੀ ਨੱਕ ਤੋਂ ਦੂਰੋਡ ਬਾਰਾਂ ਉਂਗਲਾਂ ਦੀ ਹੁੰਦੀ ਹੈ ਤੇ ਬਾਰਾਂ ਉਂਗਲਾਂ ਦੀ ਦੂਰੋਡ ਤੋਂ ਹੀ ਅਪਾਣ ਦੀ ਦੇਹ ਵਿਚ ਵਾਪਸੀ ਹੁੰਦੀ ਹੈ।

ਗੁਰਬਾਣੀ ਅਨੁਸਾਰ ਪ੍ਰਾਣ ਅਪਾਣ ਦੀ ਦੇਸ਼ ਜਾਂ ਦੇਹ ਸੰਬੰਧੀ ਗਤੀ ਨੂੰ ਦਸ ਉਂਗਲਾਂ ਤੱਕ ਦੱਸਿਆ ਗਿਆ ਹੈ। ਸਿੱਧਾਂ ਨੇ ਸਤਿਗੁਰੂ ਨਾਨਕ ਅੱਗੇ ਜੋ ਪ੍ਰਸ਼ਨ ਕੀਤਾ- ਉਹ ਦੂਹਰਾ ਪ੍ਰਸ਼ਨ ਹੈ। ਆਗਮ ਵਿਚ ਬਾਰਾਂ ਉਂਗਲਾਂ ਦੀ ਦੂਰੀ ਨੂੰ ਦਾਦਸ਼ਾਂਤ ਆਖਿਆ ਜਾਂਦਾ ਹੈ। ਇਹਨਾਂ ਵਿਚੋਂ ਇਕ ਦਾਦਸ਼ਾਂਤ ਪ੍ਰਾਣ- ਅਪਾਣ ਦੇ ਆਵਾਗਉਣ ਲਈ ਹੈ, ਜੋ ਕਿ ਨਾਸਾਂ ਤੋਂ ਬਾਹਰ ਵੱਲ ਹੈ। ਦੂਜਾ ਦਾਦਸ਼ਾਂਤ ਹਿਰਦੇ ਤੋਂ ਉਪਰ ਦਸਮ ਦੁਆਰ ਵੱਲ ਹੈ। (ਇਸ ਉਪਰਲੇ ਪਾਸੇ ਸੱਤ ਸੁੰਨਯ (ਸੁੰਨ) ਹਨ। ਇੰਨ੍ਹਾਂ ਸੱਤਾਂ ਸੁੰਨਯਾਂ ਵਿਚੋਂ ਪੰਜਵੇਂ ਸੁੰਨਯ ਉਨਮਨਾਂ ਦੀ ਸਥਿਤੀ ਮੰਨੀ ਜਾਂਦੀ ਹੈ) ਨਾਦਾਤਮਕ ਸ਼ਬਦ ਬ੍ਰਹਮ ਦਾ ਲੈਯ ਹੈ! ਗੁਰਬਾਣੀ ਵਿਚ ਇਨ੍ਹਾਂ ਦੋਹਾਂ ਦਾਦਸ਼ਾਂਤਾਂ ਨੂੰ ਬਾਰਾਂ ਨਹੀਂ ਸਗੋਂ ਦਸ ਉਂਗਲਾਂ ਦੀ ਦੂਰੀ ਵਾਲਾ ਸਥਾਨ ਦੱਸਿਆ ਗਿਆ ਹੈ।

ਸਿੱਧਾਂ ਦਾ ਸਤਿਗੁਰੂ ਨਾਨਕ ਅੱਗੇ ਪ੍ਰਸ਼ਨ ਦੂਹਰਾ ਹੈ ਅਤੇ ਸਤਿਗੁਰਾਂ ਨੇ ਉਸਦਾ ਉੱਤਰ ਵੀ ਦੂਹਰਾ ਹੀ ਦਿੱਤਾ ਹੈ। ਆਗਮ ਅਨੁਸਾਰ ਸੁਖਮਨਾ ਦਾ ਉਪਰਲਾ ਦਰ ਬ੍ਰਹਮ ਰੰਧ੍ਰ ਅਰਥਾਤ ਦਸਮ ਦੁਆਰ ਹੈ। ਇੜਾ-ਪਿੰਗਲਾ ਤਾਂ ਉਸ ਤੋਂ ਹੇਠਾਂ ਹੀ ਰਹਿ ਜਾਂਦੀਆਂ ਹਨ। ਸਤਿਗੁਰੂ ਨਾਨਕ ਦੇ ਉੱਤਰ ਵਿਚੋਂ ਵੀ ਇਹੋ ਗੱਲ ਸਪਸ਼ਟ ਹੁੰਦੀ ਹੈ। ਇਸ ਸੰਬੰਧੀ ਪ੍ਰਸ਼ਨ-ਉੱਤਰ ਇੰਜ ਹੈ-

*"ਸੁ ਸਬਦ ਕਾ ਕਹਾ ਵਾਸੁ ਕਥੀਅਲੇ*
*ਜਿਤੁ ਤਰੀਐ ਭਵਜਲੁ ਸੰਸਾਰੋ।*
*ਤ੍ਰੈ ਸਤ ਅੰਗੁਲ ਵਾਈ ਕਹੀਐ*
*ਤਿਸੁ ਕਹੁ ਕਵਨੁ ਅਧਾਰੋ।"*
*ਅਤੇ ਸਤਿਗੁਰਾਂ ਨੇ ਦੱਸਿਆ—*
*"ਤ੍ਰੈ ਸਤ ਅੰਗੁਲ ਵਾਈ ਅਉਧੂ*
*ਸੁੰਨ ਸਚੁ ਅਹਾਰੋ।*
*ਗੁਰਮੁਖਿ ਬੋਲੈ ਤਤੁ ਬਿਰੋਲੈ*
*ਚੀਨੈ ਅਲਖ ਅਪਾਰੋ।*
*ਤ੍ਰੈਗੁਣ ਮੇਟੈ ਸਬਦੁ ਵਸਾਏ*
*ਤਾ ਮਨਿ ਚੂਕੈ ਅਹੰਕਾਰੋ।*
*ਅੰਤਰਿ ਬਾਹਰਿ ਏਕੋ ਜਾਣੈ*
*ਤਾ ਹਰਿ ਨਾਮ ਲਗੈ ਪਿਆਰੋ।*
*ਸੁਖਮਨਾ ਇੜਾ ਪਿੰਗੁਲਾ ਬੂਝੈ*
*ਜਾ ਆਪੇ ਅਲਖੁ ਲਖਾਏ।*
*ਨਾਨਕ ਤਿਹੁ ਤੇ ਊਪਰਿ ਸਾਚਾ*
*ਸਤਿਗੁਰ ਸਬਦਿ ਸਮਾਏ।"*

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਇਕ ਪ੍ਰਵਚਨ ਵਿਚ ਪੰਜਾਬ ਅੰਦਰ ਪ੍ਰਚੱਲਤ ਧਾਰਣਾ ਅਨੁਸਾਰ ਸਵਾਸਾਂ ਦੀ ਦਿਨ ਰਾਤ ਵਿਚ ਗਿਣਤੀ ਚੋਵੀ ਹਜ਼ਾਰ ਦੱਸੀ ਹੈ—

*"ਚਵ੍ਹੀ ਹਜ਼ਾਰ ਖਰਚ ਰੋਜ਼ ਦਾ,*
*ਆਮਦਨ ਮੂਲ ਨਾ ਥੀਵੇ।*
*ਜਿਸ ਬੰਦੇ ਨੂੰ ਇਤਨਾ ਘਾਟਾ,*
*ਸੋ ਬੰਦਾ ਕਿਉਂ ਜੀਵੇ?"*

ਆਗਮ ਅਨੁਸਾਰ ਪ੍ਰਾਣ-ਅਪਾਣ ਦੀ ਕਾਲ-ਗਤੀ ਅਤੇ ਦੇਹ ਜਾਂ ਦੇਸ ਗਤੀ ਦੇ ਘਟਦਿਆਂ ਘਟਦਿਆਂ ਰੁਕ ਜਾਣ ਤੇ ਸੁਖਮਨਾ ਦਾ ਮੂੰਹ ਖੁਲ੍ਹਦਾ ਹੈ— ਜਿਸ ਅੱਗੇ ਪ੍ਰਾਣ-ਕੁੰਡਲਿਨੀ ਜਾਂ ਅਧਾਰ ਸ਼ਕਤੀ ਸਾਢੇ ਤਿੰਨ ਕੁੰਡਲ ਮਾਰਕੇ ਬੇਸੁਰਤ ਪਈ ਹੋਈ ਹੈ।

ਸਹਿਜ ਭਾਅ ਤੇ ਸੰਜਮ ਨਾਲ ਬੈਠਦਿਆਂ-ਉਠਦਿਆਂ, ਖਾਂਦਿਆਂ-ਪੀਂਦਿਆਂ, ਟੁਰਦਿਆਂ-ਦੌੜਦਿਆਂ, ਸੌਂਦਿਆਂ ਤੇ ਗਾਉਂਦਿਆਂ ਇਕ ਵਿਅਕਤੀ ਜੋ ਸਾਹ ਲੈਂਦਾ ਤੇ ਛੱਡਦਾ ਹੈ, ਉਸ ਦੀ ਨਾਸਾਂ ਤੋਂ ਬਾਹਰ ਨੂੰ ਦੂਰੀ ਛੇ ਤੋਂ ਲੈ ਕੇ ਬਾਰਾਂ ਉਂਗਲਾਂ ਤਕ ਰਹਿੰਦੀ ਹੈ। ਸਾਹ ਦੇ ਬਾਹਰ ਜਾਣ ਵੇਲੇ ਉਸਦੀ ਨਾਸਾਂ ਤੋਂ ਦੂਰੇਡ ਜਿੰਨੀ ਜ਼ਿਆਦਾ ਹੋਵੇਗੀ ਕਾਲ ਦੀ ਗਤੀ ਵੀ ਓਨੀ ਹੀ ਤੇਜ਼ ਹੋ ਜਾਏਗੀ ਤੇ ਸਵਾਸਾਂ ਦੀ ਗਿਣਤੀ ਵੀ ਦੂਰੇਡ ਦੇ ਹਿਸਾਬ ਹੀ ਬਦਲ ਜਾਏਗੀ। ਆਮ ਤੌਰ ਤੇ ਸਵਾਸ—ਪ੍ਰਸ਼ਵਾਸ ਦੀ ਦੂਰੇਡ ਜੇ ਬਾਰਾਂ ਉਂਗਲਾਂ ਹੈ ਤਾਂ ਉਹਨਾਂ ਦੀ ਗਿਣਤੀ ਇਕ ਮਿੰਟ ਵਿਚ ਪੰਦਰਾਂ ਬੈਠੇਗੀ ਅਤੇ ਜੇ ਕਿਸੇ ਜੁਗਤ ਨਾਲ ਸ਼ਵਾਸ—ਪ੍ਰਸ਼ਵਾਸ ਦੀ ਨਾਸਾਂ ਤੋਂ ਬਾਹਰ ਜਾਣ ਦੀ ਦੂਰੇਡ ਇਕ ਉਂਗਲ ਘਟ ਜਾਏ, ਅਰਥਾਤ ਬਾਰਾਂ ਤੋਂ ਗਿਆਰਾਂ ਰਹਿ ਜਾਏ ਤਾਂ ਸਵਾਸਾਂ ਦੀ ਗਿਣਤੀ ਦੀ 'ਸਵਾ' ਦੇ ਹਿਸਾਬ ਘਟ ਕੇ ਇਕ ਮਿੰਟ ਵਿਚ ਪੌਣੇ ਚੌਦਾਂ ਹੋ ਜਾਏਗੀ। ਦੋ ਉਂਗਲਾਂ ਦੀ ਦੂਰੇਡ ਘਟਣ ਨਾਲ ਸਵਾਸਾਂ ਦੀ ਗਿਣਤੀ 'ਢਾਈ' ਘਟ ਕੇ ਇਕ ਮਿੰਟ ਵਿਚ ਸਾਢੇ ਬਾਰਾਂ ਰਹਿ ਜਾਏਗੀ। ਜੁਗਤ ਨਾਲ ਜਿਹੜਾ ਵੀ ਕੋਈ ਸਵਾਸਾਂ ਦੀ ਗਿਣਤੀ ਤੇ ਦੂਰੀ ਘਟਾਈ ਜਾਏਗਾ ਉਸ ਦੇ ਸਵਾਸਾਂ ਦਾ ਆਵਾਗਵਨ ਵੀ ਘਟਦਾ ਜਾਏਗਾ। ਇੰਜ ਕਰਨ ਨਾਲ ਉਸ ਵਿਅਕਤੀ ਦਾ 'ਕੁੰਭਕ' ਲਗਣਾ ਤੇ ਵਧਣਾ ਸ਼ੁਰੂ ਹੋ ਜਾਏਗਾ। ਕੁੰਭਕ ਸ਼ਵਾਸ- ਪ੍ਰਸ਼ਵਾਸ ਦੇ ਰੁਕਣ ਨੂੰ ਆਖਦੇ ਹਨ। ਸ਼ਵਾਸ ਦੇ ਬਾਹਰ ਜਾਣ ਨੂੰ ਰੇਚਕ ਜਾਂ ਸੋਖਣਾ (ਸ਼ੋਸ਼ਨ) ਅਤੇ ਸਵਾਸਾਂ ਦੇ ਅੰਦਰ ਆਉਣ ਨੂੰ ਪੂਰਕ ਜਾਂ ਪੋਖਣਾ (ਪੋਸ਼ਨ) ਆਖਦੇ ਨੇ।

> ਸ਼ਿਵ—ਪਾਰਬਤੀ ਦੇ ਸੰਵਾਦ ਵਿਚ ਆਉਂਦਾ ਹੈ —"ਹੇ ਦੇਵੀ! ਪੰਜਾਹ ਵਰਨ ਰੂਪ ਵਸਤੂ ਨੂੰ ਸ਼ਬਦ ਆਖਿਆ ਜਾਂਦਾ ਹੈ। ਉਨ੍ਹਾਂ ਵਿਚ 'ਅ' ਕਾਰ ਪ੍ਰਥਮ ਅਤੇ 'ਕਸ਼' ਕਾਰ ਨੂੰ ਅੰਤਿਮ ਮੰਨਿਆ ਜਾਂਦਾ ਹੈ। ਇਹਨਾਂ ਪੰਜਾਹ ਮਾਤ੍ਰਿਕਾ ਵਰਨਾਂ ਦਾ ਅਖ਼ਸ਼ ਮਾਲਾ ਰੂਪ ਵਿਚ ਵਰਨਣ ਕੀਤਾ ਜਾਂਦਾ ਹੈ। ਇਹ ਅਖ਼ਸ਼ ਮਾਲਾ ਸ਼ਬਦ 'ਬ੍ਰਹਮ ਸੁਰੂਪ' ਹੈ। ਪਰ ਮੈਂ ਸ਼ਬਦ ਤੋਂ ਅਤੀਤ (ਬ੍ਰਹਮ) ਦਾ ਜਾਪੁ ਕਰਦਾ ਹਾਂ।

ਸਤਿਗੁਰੂ ਨਾਨਕ ਨੇ ਸਵਾਸਾਂ ਦੀ ਏਸੇ ਕ੍ਰਿਆ ਨੂੰ ਹੀ ਜੁਗਤ ਨਾਲ ਸੰਬੰਧ ਜੋੜਣ ਦੀ ਕ੍ਰਿਆ ਦੱਸਿਆ ਹੈ।

*ਸੁਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ।*
*ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ।*

ਜੁਗਤ ਨਾਲ ਮਰੁਤ-ਵਾਈ, —ਵਾਯੂ, ਪ੍ਰਾਣ ਤੇ ਅਪਾਣ ਜਾਂ ਸੂਰਜ ਤੇ ਚੰਦਰਮਾ ਦਾ ਸੰਬੰਧ ਜੁੜਣ ਨੂੰ ਹੀ 'ਕੁੰਭਕ' ਆਖਿਆ ਜਾਂਦਾ ਹੈ। ਕੁੰਭਕ ਲਗਾਤਾਰ ਦੇ ਅਭਿਆਸ ਨਾਲ ਵਧਦਾ ਵਧਦਾ ਪੂਰਨ ਕੁੰਭਕ ਵਿਚ ਬਦਲ ਜਾਂਦਾ ਹੈ।

ਪਰ ਜੇਕਰ ਪਰਮਾਤਮਾ ਨੂੰ ਮਿਲਣ ਦਾ ਇਰਾਦਾ ਨਾ ਬਣੇ- -ਜੋ ਕਿ ਬਿਨਾਂ ਪਰਮੇਸ਼ਵਰ ਦੇ ਅਨੁਗ੍ਰਹਿ ਅਤੇ ਸਤਿਗੁਰੂ ਦੀ ਪ੍ਰਾਪਤੀ ਤੇ ਕਿਰਪਾ ਦੇ ਇਹ (ਇਰਾਦਾ) ਬਣਦਾ ਨਹੀਂ—ਤਾਂ ਸਵਾਸਾਂ ਦੀ ਗਤੀ ਪਹਿਲਾਂ ਵਰਗੀ ਹੀ ਰਹੇਗੀ। ਜੀਵ ਦਾ ਆਵਾਗਵਨ ਚਲਦਾ ਹੀ ਰਹੇਗਾ। ਮਨੁੱਖ ਵਿਸ਼ੇ ਵਿਕਾਰਾਂ ਤੇ ਮੋਹ ਮਾਇਆ ਦੇ ਚੱਕਰ ਵਿਚ ਫਸਿਆ ਹੀ ਰਹੇਗਾ।

ਟੁਰਨ ਵੇਲੇ ਸਵਾਸਾਂ ਦੀ ਦਰੇਡ ਬਾਰਾਂ ਉਂਗਲਾਂ ਤੋਂ ਲੈ ਕੇ ਛੱਬੀ ਉਂਗਲਾਂ ਤਕ ਪਹੁੰਚ ਜਾਂਦੀ ਹੈ। ਏਸੇ ਹਿਸਾਬ ਸਵਾਸਾਂ ਦੀ ਗਿਣਤੀ ਵੀ ਇਕ ਉਂਗਲ ਦੇ ਬਰਾਬਰ 'ਸਵਾ' ਦੇ ਤਨਾਸਬ ਨਾਲ ਵਧ ਜਾਂਦੀ ਹੈ। ਨੀਂਦ ਵਿਚ ਸਵਾਸ ਦੀ ਨੱਕ ਤੋਂ ਦੂਰੀ ਤੀਹ ਉਂਗਲਾਂ ਤਕ ਪੁਜ ਜਾਂਦੀ ਹੈ ਅਤੇ ਖਾਣ ਵੇਲੇ ਵੀਹ ਉਂਗਲਾਂ ਤਕ। ਸਵਾਸਾਂ ਦੀ ਦੂਰੇਡ ਸਭ ਤੋਂ ਜ਼ਿਆਦਾ ਵਧਦੀ ਹੈ ਇਸਤ੍ਰੀ ਪੁਰਸ਼ ਦੇ ਸਮਾਗਮ (ਮੈਥੁਨ) ਸਮੇਂ। ਉਸ ਵੇਲੇ ਇਹ ਦੂਰੀ ਤਰਵੰਜਾ ਤੋਂ ਲੈ ਕੇ ਤਰੇਹਠ ਉਂਗਲਾਂ ਤਕ ਪੁਜ ਜਾਂਦੀ ਹੈ।

ਸਤਿਗੁਰੂ ਪਰਤਾਪ ਸਿੰਘ ਜੀ ਨੇ ਜਿਵੇਂ ਸਵਾਸਾਂ ਦੀ ਗਿਣਤੀ ਤੇ ਉਨ੍ਹਾਂ ਦੇ ਖਰਚ ਦਾ ਹਿਸਾਬ ਦੱਸਿਆ ਹੈ, ਉਵੇਂ ਹੀ ਉਨ੍ਹਾਂ ਦੀ ਦੇਹਗਤ ਦੂਰੇਡ ਬਾਰੇ ਵੀ ਦੱਸਿਆ ਹੈ:



*"ਬੈਠਤ ਬਾਰਾਂ, ਚਲਤ ਅਠਾਰਾਂ, ਸੋਵਤ ਜਾਏ ਤੀਸਾ।*
*ਮੈਥੁਨ ਕਰਦਿਆਂ ਚੌਸਠ ਜਾਵੇ, ਕਿਉਂ ਨਾ ਭਜੇ ਜਗਦੀਸਾ।"*

ਜਿਸ ਕਿਸੇ ਜੁਗਤ ਨਾਲ ਮਰੁਤ ਦਾ (ਪ੍ਰਾਣ-ਅਪਾਣ) ਸੰਬੰਧ ਜੋੜਨ ਦਾ ਜਤਨ ਕੀਤਾ ਜਾਵੇ ਉਸ ਨਾਲ ਪ੍ਰਾਣ ਸੂਖਮ ਹੁੰਦਾ ਜਾਂਦਾ ਹੈ ਤੇ ਉਸ ਦੀ ਕਾਲ-ਗਤੀ ਵਾਲੀ ਗਿਣਤੀ ਅਤੇ ਦੇਸ਼-ਗਤੀ ਵਾਲੀ ਦੂਰੀ ਘਟਦੀ ਘਟਦੀ ਸ਼ੂੰਨਯ (ਜ਼ੀਰੋ) ਹੋ ਜਾਂਦੀ ਹੈ। ਉਸ ਵੇਲੇ ਮੂਲਾਧਾਰ ਵਿਚ ਸੂਰਜ ਤੇ ਚੰਦ੍ਰਮਾ ਦਾ ਮੇਲ ਹੁੰਦਾ ਹੈ, ਉਸ ਨਾਲ ਮੂਲਾਧਾਰ ਚੱਕਰ ਵਿਚ ਤਾਪ ਪੈਦਾ ਹੁੰਦਾ ਹੈ ਤੇ ਕੁੰਭਕ ਦਾ ਸਮਾਂ ਵਧਣ ਨਾਲ ਉਹ ਤਾਪ ਵੀ ਵਧਦਾ ਜਾਂਦਾ ਹੈ। ਉਸ ਤਾਪ ਦੇ ਸੇਕ ਨਾਲ ਪ੍ਰਾਣ ਕੁੰਡਲਿਣੀ ਜਾਗ ਪੈਂਦੀ ਹੈ ਸੁਖਮਨਾ ਦੇ ਮੁੱਖ ਅੱਗੇ ਸਿੱਧੀ ਹੋ ਜਾਂਦੀ ਹੈ। ਕੁੰਡਲਿਣੀ ਅਗਨੀ ਰੂਪ ਸ਼ਕਤੀ ਹੈ। ਜਦੋਂ ਕੁੰਡਲਿਣੀ ਜਾਗ ਕੇ ਸੁਖਮਨਾ ਵਿਚ ਪਰਵੇਸ਼ ਕਰਦੀ ਹੈ ਨਾਲ ਹੀ ਸੂਖਮ ਹੋ ਰਹੇ ਮਨ ਤੇ ਪ੍ਰਾਣ ਵੀ ਪ੍ਰਵੇਸ਼ ਕਰ ਜਾਂਦੇ ਹਨ।

ਇਹ ਜੋ ਇੱਕੀ ਹਜ਼ਾਰ ਛੇ ਸੌ ਵਾਰੀ ਪ੍ਰਾਣ-ਅਪਾਣ ਦਾ ਆਉਣਾ-ਜਾਣਾ ਹੈ, ਇਹ (ਹੰ: ਸ:) ਮੰਤਰ ਦੇ ਜਪ ਨਾਲ ਹੁੰਦਾ ਹੈ। ਇਸ ਮੰਤਰ ਦੇ (ਹੰ:) ਨੂੰ ਬੀਜ ਅਤੇ (ਸ:) ਨੂੰ ਸ਼ਕਤੀ ਆਖਿਆ ਜਾਂਦਾ ਹੈ। ਇਸ ਮੰਤਰ ਦਾ ਜਪ ਹੰਸ ਰੂਪੀ ਜੀਵ ਕਰਦਾ ਹੈ, ਮਨੁੱਖ ਇਰਾਦੇ ਨਾਲ ਨਹੀਂ ਕਰਦਾ, ਨਾ ਮਨੁੱਖ ਧਿਆਨ ਨਾਲ ਉਸ ਨੂੰ ਸੁਣਦਾ ਹੈ। ਇਹ ਹੰਸਹ ਧੁਣੀ ਮਨੁੱਖ ਦੇ ਜਨਮ ਸਮੇਂ ਤੋਂ ਸ਼ੁਰੂ ਹੁੰਦੀ ਤੇ ਉਸ ਦੇ ਅੰਤ ਸਮੇਂ ਤਕ ਚਲਦੀ ਰਹਿੰਦੀ ਹੈ। ਏਸੇ ਹੰਸਹ ਮੰਤਰ ਨੂੰ ਹੀ 'ਅਜਪਾਂ ਜਪੁ' ਆਖਿਆ ਜਾਂਦਾ ਹੈ ਅਤੇ ਇਸ ਦਾ ਜਾਪ ਆਪਣੇ ਆਪ ਹੋਣ ਕਰਕੇ (ਮਨੁੱਖ ਵਲੋਂ ਇਰਾਦਤਨ ਨਾ ਜਪਿਆ ਜਾਣ ਕਰਕੇ) ਇਹ ਅਜਪਾ ਜਾਪੁ ਹੈ।

ਜਦੋਂ ਮਨੁੱਖ ਨੂੰ ਇਹ ਆਖਿਆ ਜਾਂਦਾ ਹੈ ਕਿ—

*"ਅਜਪਾ ਜਾਪੁ ਨ ਵੀਸਰੈ"*

ਜਾਂ

*'ਜਾਪੁ ਸੁ ਅਜਪਾ ਜਾਪਹੁ"*

ਤਾਂ, ਇਸ ਦਾ ਅਰਥ ਇਹ ਹੁੰਦਾ ਹੈ ਜੋ ਹੰਸ ਜਪੁ ਸਾਡੇ ਬਿਨਾਂ ਜਪਿਆਂ ਆਪਣੇ ਆਪ ਹੋ ਰਿਹਾ ਹੈ ਉਸ ਨਾਲ ਸੁਰਤ ਜੋੜੋ। ਇਹੋ ਹੀ ਸਬਦ ਸੁਰਤ ਦਾ ਮੇਲ ਬਣਨਾ ਹੁੰਦਾ ਹੈ। ਪ੍ਰਣਵਾਰਥ ਜੋ ਹੰਸ ਹੈ ਉਸ ਦਾ ਪ੍ਰਣਵ ਅਰਥ ਵਿਚ ਅਰਥਾਤ ਓਅੰਕਾਰ ਦੇ ਅਰਥ ਵਿਚ ਅਨੁਸੰਧਾਨ ਕਰਨਾ ਹੈ। ਇਹੋ ਹੀ 'ਸੋਹੰ' ਬਣ ਜਾਂਦਾ ਹੈ, ਫਿਰ 'ਹੰ' 'ਸ' ਦੀ ਉਪਾਧੀ ਹਟਨ ਨਾਲ ਓਅੰ ਬਣ ਜਾਂਦਾ ਹੈ।

ਯੋਗ ਸਾਧਨਾ ਅਨੁਸਾਰ ਇਸ ਮੰਤਰ ਨਾਲ ਜੁੜਨ ਦੀਆਂ ਬਹੁਤ ਸਾਰੀਆਂ ਜੁਗਤਾਂ ਹਨ, ਜਿਨ੍ਹਾਂ ਵਿਚ 'ਹੰਸਹ' ਸ਼ਬਦ ਨਾਲ ਸੁਰਤ ਜੋੜ ਕੇ ਰੇਚਕ-ਪੂਰਕ ਕੁੰਭਕ ਦੀ ਪ੍ਰਾਣਾਯਾਮ ਜੁਗਤ ਵੀ ਹੈ। ਅਨਾਪਾਨ ਸਤੀ ਵੀ ਹੈ। ਸਵਾਸਾਂ ਦੇ ਬਾਹਰ ਅੰਦਰ ਜਾਣ-ਆਉਣ ਦੀ ਰਫ਼ਤਾਰ ਨੂੰ ਧੀਮੀ ਤੇ ਲੰਮੇਰੀ ਕਰਕੇ 'ਹੰਸਹ' ਧੁਣੀ ਨੂੰ ਉਨ੍ਹਾਂ ਨਾਲ ਜੋੜਨਾ ਵੀ ਹੈ। ਪ੍ਰਾਣ-ਅਪਾਣ ਦਾ ਮੰਤ੍ਰ ਸਹਿਤ ਜਾਂ ਬਿਨਾਂ ਮੰਤਰ ਤੋਂ ਹੀ ਅਨੁਸੰਧਾਨ ਜਾਂ ਨਿਰੀਖਣ ਕਰਨਾ ਵੀ ਇਕ ਜੁਗਤ ਹੈ। ਅੰਦਰ ਬਾਹਰ ਆਉਂਦੇ ਜਾਂਦੇ ਸਵਾਸਾਂ ਦਾ ਨਾਸਾਂ ਤੋਂ ਹੀ ਪਿੱਛਾ ਕਰਨਾ ਵੀ ਇਕ ਜੁਗਤ ਹੈ। ਇਸ ਨਾਸਾਂ ਅੱਗੇ ਧਿਆਨ ਟਿਕਾ ਕੇ ਸਵਾਸਾਂ ਦੀ ਚੌਕੀਦਾਰੀ ਕਰਨ ਬਰਾਬਰ ਹੈ। ਜਦੋਂ ਪ੍ਰਾਣ ਨਾਸਾਂ ਤੋਂ ਬਾਹਰ ਜਾਵੇ ਤਾਂ ਸੁਚੇਤ ਮਨ ਅੱਗੇ ਹਾਜ਼ਰੀ ਲਗਵਾ ਕੇ ਜਾਵੇ ਅਤੇ ਜਦੋਂ ਅਪਾਣ ਵਾਪਸ ਨਾਸਾਂ ਅੰਦਰ ਜਾਣ ਲਗੇ ਓਦੋਂ ਵੀ ਮਨ ਅੱਗੇ ਹਾਜ਼ਰੀ ਲਗਵਾ ਕੇ ਅੰਦਰ ਜਾਵੇ। ਇਸ ਅਭਿਆਸ ਨਾਲ ਮਨ ਹੌਲੀ ਹੌਲੀ ਹਿਰਦੇ ਦੇ ਦਹਰ ਆਕਾਸ਼ ਵਿਚ ਜਾ ਕੇ ਠਹਿਰਨ ਦਾ ਆਦੀ ਹੋ ਜਾਂਦਾ ਹੈ।

ਅਜਪਾ ਜਾਪੁ ਸਭ ਜਾਪਾਂ ਤੋਂ ਸੌਖਾ ਜਾਪ ਹੈ, ਸਰਲ ਜਾਪ ਹੈ। ਪਰ ਇਹੋ ਅਜਪਾ ਜਾਪ ਹੀ ਸਭ ਤੋਂ ਅਊਖਾ ਜਾਪੁ ਵੀ ਹੈ। ਸੌਖਾ ਇਸ ਲਈ ਹੈ ਕਿ ਇਸ ਨੂੰ ਜਪਣ ਲਈ ਕੋਈ ਸਮਾਂ, ਸਥਾਨ, ਇਸ਼ਨਾਨ, ਆਸਣ ਤੇ ਮੁਦਰਾ , ਮਾਲਾ ਆਦਿ ਨਿਸਚਿਤ ਕਰਨ ਤੋਂ ਬਿਨਾਂ ਵੀ ਚਲ ਸਕਦਾ ਹੈ। ਹਰ ਸਮੇਂ ਹਰ ਥਾਂ, ਹਰ ਆਸਣ ਤੇ ਹਰ ਮੁਦ੍ਰਾ ਵਿਚ ਇਸ ਅਜਪਾ ਜਾਪੁ ਨਾਲ ਜੁੜਿਆ ਜਾ ਸਕਦਾ ਹੈ।

ਅਜਪਾ ਜਪੁ ਹੀ ਸਭ ਤਰ੍ਹਾਂ ਦੇ ਜਪਾਂ ਵਿਚੋਂ ਅਜੇਹਾ ਇਕੋ ਇਕ ਜਪੁ ਹੈ ਜੋ ਸਵਾਸ ਸਵਾਸ ਜਪਿਆ ਜਾਂਦਾ ਹੈ। ਪਹਿਲਾਂ ਇਹ ਸਵਾਸਾਂ ਦੇ ਸਹਾਰੇ ਖੁਦ ਬਖੁਦ ਜਪਿਆ ਦਾ ਰਿਹਾ ਹੁੰਦਾ ਹੈ, ਫਿਰ ਜੇ ਮਨੁੱਖ ਚਾਹੇ ਤਾਂ ਆਪਣੀ ਸੁਰਤ ਨੂੰ ਆਉਂਦੇ ਜਾਂਦੇ ਸਵਾਸ ਨਾਲ ਜੋੜ ਕੇ ਹਰ ਸਵਾਸ ਨਾਲ ਜਪੁ ਹੁੰਦਾ ਵੇਖ ਤੇ ਸੁਣ ਸਕਦਾ ਹੈ।

ਅਜਪਾ ਜਪੁ ਸਭ ਜਪਾਂ ਤੋਂ ਮੁਸ਼ਕਲ ਇਸ ਲਈ ਹੈ ਕਿ ਮਨ ਨੂੰ ਹਰ ਛਿਣ ਹਰ ਪਲ ਇਸਦੀ ਹੰਸਹ ਧੁਣੀ ਨਾਲ ਜੋੜਨਾ ਪੈਂਦਾ ਹੈ। ਅਤੇ ਮਨ ਤਾਂ ਕੋਈ ਸਹਿਜ ਵਸਤੂ ਨਹੀਂ। ਇਹ ਮੱਛੀ ਵਾਂਗ ਚਪਲ-ਚੰਚਲ ਹੈ। ਇਸ ਨੂੰ ਕਿਸੇ ਇਕ ਧੁਣੀ ਨਾਲ ਜੋੜਨਾ ਜਾਂ ਕਿਸੇ ਇਕ ਥਾਂ ਉੱਤੇ ਅਟਕਾਉਣਾ ਸਹਿਜ ਨਹੀਂ। ਮਨ ਪ੍ਰਾਣ ਦਾ ਸੰਗੀ ਹੈ ਤੇ ਸਭ ਨਾੜੀਆਂ ਵਿਚ ਪ੍ਰਾਣ ਦੇ ਨਾਲ ਮੌਜੂਦ ਰਹਿੰਦਾ ਹੈ। ਅਜਪਾ ਜਪੁ ਦਾ 'ਹੰਸ' ਵੀ ਇੜਾ ਪਿੰਗਲਾ ਵਿਚ ਦੀ ਅਪਾਣ-ਪ੍ਰਾਣ ਦੇ ਰੂਪ ਵਿਚ ਦੌੜਦਾ ਹੈ ਇਸ ਲਈ ਮਨ ਨੂੰ ਜੁਗਤ ਨਾਲ ਅਪਾਣ-ਪ੍ਰਾਣ ਨਾਲ ਜੋੜ ਲਿਆ ਜਾਵੇ ਤਾਂ ਮਨ ਦੀ ਗਤੀ ਵੀ ਪ੍ਰਾਣ ਅਪਾਣ ਦੀ ਗਤੀ ਹੀ ਬਣ ਜਾਏਗੀ। ਇੰਜ ਪ੍ਰਾਣ ਤੇ ਮਨ ਦੇ ਜੁੜਨ ਨਾਲ ਇਹ ਦੋਵੇਂ ਸੂਖਮ ਹੋਈ ਜਾਂਦੇ ਹਨ ਤੇ ਕੁੰਭਕ ਸਮੇਂ ਮਨ ਸੂਖਮ ਪ੍ਰਾਣ ਦਾ ਵੀ ਸੰਗੀ ਬਣ ਜਾਂਦਾ ਹੈ।

ਅਜਪਾ ਜਪੁ ਹੰਸ ਮੰਤਰ ਹੈ, ਇਹੋ ਹੀ ਮੋਖ ਮੰਤਰ ਹੈ। ਇਸ ਦਾ ਜਾਪੁ ਓਹੋ ਹੀ ਕਰ ਸਕਦਾ ਹੈ ਜਿਸ ਉਪਰ ਪਰਮੇਸ਼ਵਰ ਦਾ ਅਨੁਗ੍ਰਹਿ ਹੋਵੇ, ਜਿਸਨੂੰ ਸਤਿਗੁਰੂ ਮਿਲਿਆ ਹੋਵੇ ਤੇ ਉਸ ਦੀ ਕਿਰਪਾ ਪ੍ਰਾਪਤ ਹੋਵੇ। ਜੋ 'ਹੰਸਹ' ਦੇ ਪਲਟਵੇਂ ਰੂਪ 'ਸੋਹੰ' ਦੀ ਸਥਿਤੀ ਵਿਚ ਜਾਣ ਲਈ ਤਿਆਰ ਹੋਵੇ। ਹੰਸਹ ਹੰਸਹ ਦੀ ਧੁਣੀ ਲਗਾਤਾਰ ਹੋਣ ਨਾਲ ਉਹੋ ਹੀ ਪਲਟ ਕੇ 'ਸੋਹੰ' ਧੁਣੀ ਬਣ ਜਾਂਦੀ ਹੈ। ਜਿਵੇਂ ਮਰਾ ਮਰਾ ਦੇ ਲਗਾਤਾਰ ਉੱਚਾਰ ਨਾਲ ਰਾਮ ਰਾਮ ਬਣ ਜਾਂਦਾ ਹੈ।

'ਸੋਹੰ' ਵਿਚ 'ਸ' ਤੇ 'ਹ' ਉਪਾਧੀਆਂ ਹਨ- ਜੋ ਜਪ ਨਾਲ ਲੋਪ ਹੋ ਜਾਂਦੀਆਂ ਹਨ। ਬਾਕੀ ਬਚਦਾ ਹੈ—'ਓ'।

ਸ਼ਿਵ-ਪਾਰਬਤੀ ਦੇ ਸੰਵਾਦ ਵਿਚ ਆਉਂਦਾ ਹੈ —'ਹੇ ਦੇਵੀ! ਪੰਜਾਹ ਵਰਨ ਰੂਪ ਵਸਤੂ ਨੂੰ ਸ਼ਬਦ ਆਖਿਆ ਜਾਂਦਾ ਹੈ। ਉਨ੍ਹਾਂ ਵਿਚ 'ਅ' ਕਾਰ ਪ੍ਰਥਮ ਅਤੇ 'ਕਸ਼' ਕਾਰ ਨੂੰ ਅੰਤਿਮ ਮੰਨਿਆ ਜਾਂਦਾ ਹੈ। ਇਹਨਾਂ ਪੰਜਾਹ ਮਾਤ੍ਰਿਕਾ ਵਰਨਾਂ ਦਾ ਅਖਸ਼ ਮਾਲਾ ਰੂਪ ਵਿਚ ਵਰਨਣ ਕੀਤਾ ਜਾਂਦਾ ਹੈ। ਇਹ ਅਖਸ਼ ਮਾਲਾ ਸ਼ਬਦ 'ਬ੍ਰਹਮ ਸਰੂਪ' ਹੈ। ਪਰ ਮੈਂ ਸ਼ਬਦ ਤੋਂ ਅਤੀਤ (ਬ੍ਰਹਮ) ਦਾ ਜਾਪੁ



**ਜਿਨ੍ਹਾਂ ਪੰਜ ਚੱਕਰਾਂ ਨੂੰ ਤੋੜ ਕੇ ਹੰਸ ਰੂਪੀ ਜੀਵ ਸੋਹੰ ਦੀ ਸਥਿਤੀ ਵਿਚ ਆ ਗਿਆ ਹੁੰਦਾ ਹੈ, ਉਹ ਪੰਜ ਚੱਕਰ ਅਸਲ ਵਿਚ ਪੰਜ ਸਥੂਲ ਭੂਤਾਂ ਜਾਂ ਤੱਤਾਂ ਦੇ ਲਖਾਇਕ ਹਨ। ਪ੍ਰਿਥਵੀ, ਜਲ, ਅਗਨੀ, ਪਵਨ ਤੇ ਆਕਾਸ਼ ਰੂਪੀ ਤੱਤ ਚੈਤਨਯ ਅਗਨੀ ਰੂਪੀ ਕੁੰਡਲਿਨੀ ਦੀ ਯਾਤਰਾ ਨਾਲ ਸ਼ੁੱਧ ਹੋ ਜਾਂਦੇ ਹਨ। ਛੇਵਾਂ ਆਗਿਆ ਚੱਕਰ ਮਨ ਜਾਂ ਚਿੱਤ ਦਾ ਲਖਾਇਕ ਹੈ। ਏਥੋਂ ਤਕ ਮਨ ਜਾਂ ਚਿੱਤ ਵੀ ਸ਼ੁਧ ਹੋ ਜਾਂਦਾ ਹੈ।**

ਕਰਦਾ ਹਾਂ।

"ਜੋ ਸ਼ਬਦ ਤੋਂ ਅਤੀਤ, ਪਰਮ ਆਸ਼ਰਯ, ਸਰਵਦਾ ਗਣਨਾ ਸ਼ੂੰਨਯ, (ਗਿਣਤੀ ਤੋਂ ਪਰੇ) ਹੈ ਉਸ ਨੂੰ ਆਤਮਾ ਦਾ ਸੁਰੂਪ ਸਮਝ ਕੇ ਜਾਣੀ। ਪਰ ਹੰਸ ਪਰਮੇਸ਼ਵਰ ਹੈ।"—

ਗਿਆਨਾਰਵ ਤੰਤ੍ਰਮ, ਪ੍ਰਥਮ 'ਪਟਲਹ।'

ਹੰਸ ਰੂਪ ਪਰਮੇਸ਼ਵਰ ਸ਼ਬਦ ਬ੍ਰਹਮ ਦਾ ਅਭਿਵਿਅੰਜਕ (ਪ੍ਰਗਟ ਰੂਪ) ਹੈ। ਓਅੰਕਾਰ ਸ਼ਬਦ ਹੈ — ਜੋ 'ਸੋਹੰ' ਤੋਂ 'ਹੰਸਹ' ਅਤੇ ਮੁੜ ਕੇ 'ਹੰਸਹ' ਤੋਂ 'ਸੋਹੰ' ਤੇ 'ਸੋਹੰ' ਤੋਂ 'ਓ' ਰਹਿ ਜਾਂਦਾ ਹੈ।

ਵਰਨਮਾਲਾ ਦੇ ਪੰਜਾਹ ਵਰਨਾਂ ਵਿਚ 'ਅ' ਪਹਿਲਾ ਅਤੇ 'ਹ' ਅੰਤਿਮ ਵਰਨ ਹੈ। 'ਕਸ਼' ਇਸ ਸਾਰੀ ਵਰਨ ਮਾਲਾ ਦਾ ਸਮਾਹਾਰਕ ਹੈ। ਵਰਨ ਮਾਲਾ ਦੇ 'ਕ' ਤੇ 'ਸ਼' ਦੇ ਮਿਲਣ ਨਾਲ (क्ष) ਵਰਨ ਬਣਦਾ ਹੈ ਕਿਉਂਕਿ 'ਕ' ਤੇ 'ਸ਼' ਪੰਜਾਹ ਵਰਨਾਂ ਦੀ ਵਰਨਮਾਲਾ ਦੇ ਅੰਤਰਗਤ ਹੀ ਹਨ। ('अ') ਤੋਂ ('ह') ਤਕ ਪੂਰੀ ਵਰਨਮਾਲਾ ਮੰਨੀ ਜਾਂਦੀ ਹੈ। ਵਰਨਮਾਲਾ ਵਿਚ ('अ') ਪਹਿਲਾ ਤੇ ('ह') ਅੰਤਿਮ ਵਰਨ ਹੋਣ ਤੇ ਵੀ ('ह' 'अ') ਦਾ ਹੀ ਸੁਰੂਪ ਹੈ। "ਯੋਗਿਨੀ ਹ੍ਰਿਦਯਮ' ਵਿਚ ਲਿਖਿਆ ਹੈ—('अ') ਕਾਰ ਅਤੇ ('ह') ਕਾਰ ਦੀ ਸਥਿਤੀ ਵਰਨਾਂ ਵਿਚ ਆਦਿ ਤੇ ਅੰਤ ਵਾਲੀ ਹੈ। ਅੰਤ ਵਿਚ ਵਿਦਯਮਾਨ ('ह') ਕਾਰ ਦੇ ਪੱਖ ਅਦਿਭੁਤ ('अ') ਕਾਰ 'ਪਰ' ਹੈ ਅਤੇ ਪ੍ਰਥਮ ('अ') ਕਾਰ ਦੇ ਪੱਖ ਤੋਂ ਅੰਤਿਮ ('ह') ਕਾਰ 'ਪਰ' ਹੈ। ਇਸ ਤਰ੍ਹਾਂ ਇਹ ਦੋਵੇਂ ਵਰਨ 'ਪਰ' ਸੁਰੂਪ ਹਨ।

ਵਰਨਮਾਲਾ ਰਾਹੀਂ ਹੀ ਸਾਰੀ ਸ੍ਰਿਸ਼ਟੀ ਹੈ। ਆਗਮ ਨਿਗਮ ਗ੍ਰੰਥ ਬਾਣੀ ਵਿਚ ਏਸੇ ਨੂੰ ਸ੍ਰਿਸ਼ਟੀ ਦਾ ਰੂਪ ਮੰਨਿਆ ਗਿਆ ਹੈ—

*ਅਖਰ ਮਹਿ ਤ੍ਰਿਭਵਨ ਪ੍ਰਭ ਧਾਰੇ।*
*ਅਖਰ ਕਰਿ ਕਰਿ ਬੇਦ ਬੀਚਾਰੇ।*
*ਅਖਰ ਸਾਸਤ੍ਰ ਸਿਮ੍ਰਿਤ੍ਰ ਪੁਰਾਨਾ।*
*ਅਖਰ ਨਾਦ ਕਥਨ ਵਖ੍ਯ੍ਯਾਨਾ।*
*ਅਖਰ ਮੁਕਤਿ ਜੁਗਤਿ ਭੈ ਭਰਮਾ।*
*ਅਖਰ ਕਰਮ ਕਿਰਤਿ ਸੁਚ ਧਰਮਾ।*
*ਦ੍ਰਿਸਟਿਮਾਨ ਅਖਰ ਹੈ ਜੇਤਾ।*
*ਨਾਨਕ ਪਾਰਬ੍ਰਹਮ ਨਿਰਲੇਪਾ।*

ਅੱਖਰਾਂ ਬਾਰੇ ਉਕਤ ਦ੍ਰਿਸ਼ਟੀ ਤੋਂ 'ਹੰਸਹ' ਸ਼ਬਦ ਦੇ 'ਹ' ਤੇ 'ਸ' ਨੂੰ ਵੇਖਿਆਂ ਦੱਖਣੀ ਓਅੰਕਾਰ ਬਾਣੀ ਵੱਲ ਧਿਆਨ ਜਾਂਦਾ ਹੈ। ਸਤਿਗੁਰੂ ਨਾਨਕ ਨੇ ਇਸ ਬਾਣੀ ਵਿਚ ਜਦੋਂ ਓਅੰਕਾਰ ਦਾ ਮੰਗਲਾਚਾਰ ਕਰਨ ਤੋਂ ਬਾਅਦ ਵਰਨਾਂ ਜਾਂ ਅੱਖਰਾਂ ਦੀ ਮਹਿਮਾ ਦੱਸਣੀ ਸ਼ੁਰੂ ਕੀਤੀ ਤਾਂ ਸਭ ਤੋਂ ਪਹਿਲਾਂ 'ਸ' ਕਾਰ ਦਾ ਵਰਨਣ ਕੀਤਾ:

*ਓਅੰਕਾਰੁ ਬ੍ਰਹਮਾ ਉਤਪਤਿ।*
*ਓਅੰਕਾਰਿ ਕੀਆ ਜਿਨਿ ਚਿਤਿ।*
*ਓਅੰਕਾਰਿ ਸੈਲ ਜੁਗ ਭਏ।*
*ਓਅੰਕਾਰਿ ਬੇਦ ਨਿਰਮਏ।*
*ਓਅੰਕਾਰਿ ਸਬਦਿ ਉਧਰੇ।*
*ਓਅੰਕਾਰਿ ਗੁਰਮੁਖਿ ਤਰੇ।*
*ਓਨਮ ਅਖਰ ਸੁਣਹੁ ਬੀਚਾਰੁ।*
*ਓਨਮ ਅਖਰੁ ਤ੍ਰਿਭਵਣ ਸਾਰੁ। .*
*ਸੁਣਿ ਪਾਡੇ ਕਿਆ ਲਿਖਹੁ ਜੰਜਾਲਾ।*
*ਲਿਖੁ ਰਾਮ ਨਾਮ ਗੁਰਮੁਖਿ ਗੋਪਾਲਾ। ਰਹਾਓ।*
***ਸਸੈ ਸਭੁ ਜਗੁ ਸਹਜਿ ਉਪਾਇਆ***
*ਤੀਨਿ ਭਵਨ ਇਕ ਜੋਤੀ।*
*ਗੁਰਮੁਖਿ ਵਸਤੁ ਪ੍ਰਾਪਤਿ ਹੋਵੈ*
*ਚੁਣਿ ਲੈ ਮਾਣਕ ਮੋਤੀ।*
*ਸਮਝੈ ਸੂਝੈ ਪੜਿ ਪੜਿ ਬੂਝੈ*
*ਅੰਤਿ ਨਿਰੰਤਰਿ ਸਾਚਾ।*
*ਗੁਰਮੁਖਿ ਦੇਖੈ ਸਾਚੁ ਸਮਾਲੇ*
*ਬਿਨੁ ਸਾਚੇ ਜਗੁ ਕਾਚਾ।*

ਓਅੰਕਾਰ ਵਿਚ ਸ੍ਰਿਸ਼ਟੀ ਸਥਿਤੀ ਤੇ ਸੰਘਾਰ ਸਭ ਹੈ। ਪਰ ਸਤਿਗੁਰਾਂ ਨੇ ਫਿਰ ਕੁਝ ਅੱਖਰਾਂ ਦੀ ਮਹਿਮਾ ਗਾਈ ਹੈ, ਜੋ 'ਸ' ਤੋਂ ਸ਼ੁਰੂ ਹੁੰਦੀ ਹੈ:

*'ਸਸੈ ਸਭੁ ਜਗੁ ਸਹਜਿ ਉਪਾਇਆ।*
*ਤੀਨਿ ਭਵਨ ਇਕ ਜੋਤੀ...."*
*ਅਤੇ ਫਿਰ ਫੁਰਮਾਇਆ ਹੈ—*
*'ਅੰਤ ਨਿਰੰਤਰਿ ਸਾਚਾ...."*

ਅੱਖਰਾਂ ਦੇ ਹਿਸਾਬ 'ਸ' ਤੋਂ ਸਾਰੇ ਜਗ ਦੀ ਉਤਪਤੀ ਹੈ ਤੇ 'ਹ' ਵਿਚ ਸਮਾਪਤੀ ਹੈ।

ਆਗਮ ਵਿਚ ਦੱਸਿਆ ਗਿਆ ਹੈ- " 'ਸ' ਵਰਨ ਵਿਚ ਸੰਪੂਰਨ ਵਿਸ਼ਵ ਸਫੁਟ ਰੂਪ ਵਿਚ ਪ੍ਰਕਾਸ਼ਿਤ ਹੁੰਦਾ ਹੈ। ਯੋਗੀ ਲੋਕ ਇਸ ਨੂੰ ਅੰਮ੍ਰਿਤ ਅਥਵਾ ਪਰ ਧਾਮ ਕਹਿੰਦੇ ਨੇ। ਸੋਮ, ਅੰਮ੍ਰਿਤ ਨਾਥ, ਸੁਧਾ ਸਾਰ, ਸੁਧਾ ਨਿਧੀ ਤੇ ਛੇ ਰਸਾਂ ਦਾ ਆਧਾਰ ਆਦਿ ਨਾਵਾਂ ਨਾਲ 'ਸ' ਕਾਰ ਦਾ ਬੋਧ ਹੁੰਦਾ ਹੈ। ਖ਼ਸ਼ੋਭ ਦੇ ਆਦਿ, ਅੰਤ ਤੇ ਵਿਰਾਮ ਦਸ਼ਾ ਵਿਚ ਸੀਤਕਾਰ, ਸੁਖ, ਸਦ ਭਾਵਾਤਮਕ, ਸਮਾਵੇਸ਼ ਰੂਪ ਸਮਾਧੀ ਆਦਿ ਅਨੰਦ ਸਥਾਨਾਂ ਵਿਚ ਉਸੇ ਪਰਾ ਅੰਮ੍ਰਿਤ



ਰੂਪ 'ਸ' ਕਾਰ ਦੀ ਅਭਿਵਿਅਕਤੀ (ਪ੍ਰਗਟਾਵਾ) ਹੁੰਦੀ ਹੈ।

"ਕਾਰਨ ਵਰਗ (ਇੰਦ੍ਰੀਆਂ) ਦੀ ਖ਼ਸ਼ੋਭ ਦਸ਼ਾ ਵਿਚ ਜਿਹੜਾ ਅਨੰਦ ਮਿਲਦਾ ਹੈ...ਉਸੇ ਨਾਲ ਦ੍ਰਿੜ੍ਹ ਭਾਵ ਨਾਲ ਜੁੜੇ ਰਹਿਣ ਤੇ ਸਦ-ਬ੍ਰਹਮ ਸੰਬੰਧੀ ਸਮਾਧੀ ਆ ਜਾਂਦੀ ਹੈ। ਇਹੋ ਹੀ ਤੀਸਰਾ ਬ੍ਰਹਮ ਹੈ, ਜਿਸ ਦੀ ਚਰਚਾ ਗੀਤਾ ਵਿਚ ਕੀਤੀ ਗਈ ਹੈ। "(ਮੰਤ੍ਰ **ਔਰ ਮਾਤਿਕਾਉਂ ਕਾ ਰਹੱਸਯ—ਡਾ. ਸ਼ਿਵ ਸ਼ੰਕਰ ਅਵਸਥੀ ਸ਼ਾਸਤ੍ਰੀ।)**

'ਤੰਤ੍ਰਾਲੋਕ' ਵਿਚ ਦੱਸਿਆ ਗਿਆ ਹੈ—"ਬੇਸ਼ਕ 'ਸ' ਕਾਰ ਦਾ ਉਦੈ ਸਥਾਨ ਕੰਠ ਹੈ, ਤਦ ਵੀ 'ਹ' ਕਾਰ ਪ੍ਰਕਾਸ਼ਾਤਮਕ ਹੋਣ ਕਰਕੇ ਸਭ ਸਥਾਨਾਂ ਤੋਂ ਹੀ ਉਦਿਤ ਹੁੰਦਾ ਹੈ।"

ਇੜਾ ਤੇ ਪਿੰਗਲਾ ਵਿਚ ਚਲਦੇ ਅਪਾਣ ਤੇ ਪ੍ਰਾਣ ਨਾਲ ਵਾਲ ਦੀ ਨੋਕ ਦੇ ਸੌਵੇਂ ਹਿੱਸੇ ਜਿੱਡਾ ਜੀਵ ਜੋ ਹੰਸਹ ਮੰਤਰ ਜਪ ਰਿਹਾ ਹੈ, ਮਨੁੱਖ ਦੇ ਸਚੇਤਨ ਰੂਪ ਵਿਚ ਉਸ ਨਾਲ ਜੁੜਣ ਤੇ ਪ੍ਰਾਣ-ਅਪਾਣ ਦੀ ਰਫਤਾਰ ਘਟ ਜਾਂਦੀ ਹੈ ਤੇ ਇਨ੍ਹਾਂ ਦੀ ਸਥੂਲਤਾ ਸੂਖਮਤਾ ਵਿਚ ਬਦਲਣੀ ਸ਼ੁਰੂ ਹੋ ਜਾਂਦੀ ਹੈ। ਪ੍ਰਾਣ ਅਪਾਣ ਦੀ ਰਫ਼ਤਾਰ ਜਿਉਂ ਜਿਉਂ ਮੰਦ ਹੁੰਦੀ ਹੈ ਤਿਉਂ ਤਿਉਂ ਪਵਨ ਦੀ ਕੁੰਭਕ ਅਵਸਥਾ ਆਉਂਦੀ ਜਾਂਦੀ ਹੈ। ਪ੍ਰਾਣ ਦੀ ਕੁੰਭਕ ਅਵਸਥਾ ਦੇ ਦ੍ਰਿੜ੍ਹ ਹੁੰਦੇ ਜਾਣ ਨਾਲ—ਪ੍ਰਾਣ ਅਪਾਣ ਦੇ ਧੱਕੇ ਨਾਲ —ਮੂਲਾਧਾਰ ਵਿਚ ਤਾਪ ਪੈਦਾ ਹੁੰਦਾ ਹੈ।

ਉਸ ਤਾਪ ਦੇ ਸੇਕ ਨਾਲ ਸੁਖਮਨਾ ਦਾ ਮੂੰਹ ਰੋਕੀ ਪਈ ਕੁੰਡਲਿਨੀ ਜਾਗ ਕੇ ਨਾਦ ਰੂਪ ਧਾਰ ਕੇ ਹੁੰਕਾਰ ਭਰਦੀ ਹੋਈ ਸੁਖਮਨਾ ਵਿਚ ਪਰਵੇਸ਼ ਕਰ ਜਾਂਦੀ ਹੈ। ਜਾਗ੍ਰਤ ਕੁੰਡਲਿਨੀ ਦੇ ਨਾਲ ਹੀ ਮਨੁੱਖ ਦਾ ਮਨ ਵੀ ਜੋ ਅਤੀ ਸੂਖਮ ਹੋ ਰਿਹਾ ਹੁੰਦਾ ਹੈ—ਸੁਖਮਨਾ ਵਿਚ ਪ੍ਰਵੇਸ਼ ਕਰ ਜਾਂਦਾ ਹੈ।

ਮੂਲਾਧਾਰ ਵਿਚ ਜੋ ਚਾਰ ਵਰਨ ਹਨ ਅਤੇ ਜਿਨ੍ਹਾਂ ਵਰਨਾਂ ਤੋਂ ਹੀ ਉਹ ਚੱਕਰ ਬਣਿਆ ਹੁੰਦਾ ਹੈ—ਉਹ ਚਾਰੇ ਵਰਨ ਪੰਘਰਕੇ ਨਾਦ ਰੂਪ ਵਿਚ ਬਦਲ ਜਾਂਦੇ ਹਨ ਤੇ ਵਰਨਾਂ ਦੀ ਥਾਂ ਚਾਰ ਪੰਖੜੀਆਂ ਵਾਲਾ ਕੰਵਲ ਖਿੜ ਜਾਂਦਾ ਹੈ। ਨਾਦ ਇਕ ਬਿੰਦੂ ਵਿਚ ਬਦਲਦਾ ਹੈ ਤੇ ਉਹ ਸੁਖਮਨਾ ਦੇ ਅੰਦਰ ਅੰਦਰ ਉਪਰ ਨੂੰ ਯਾਤਰਾ ਸ਼ੁਰੂ ਕਰ ਦੇਂਦਾ ਹੈ। ਇਸ ਤੋਂ ਉਪਰ ਪਹਿਲਾਂ ਛੇ ਵਰਨਾਂ ਵਾਲਾ ਸਵਾਧਿਸ਼ਠਾਨ ਚੱਕਰ ਆਉਂਦਾ ਹੈ। ਉਸ ਦੇ ਵੀ ਛੇ ਵਰਨ ਪੰਘਰ ਕੇ ਨਾਦ ਰੂਪ ਧਾਰਦੇ ਹਨ। ਫਿਰ ਛੇ ਪੰਖੜੀਆਂ ਵਾਲਾ ਕੰਵਲ ਖਿੜਦਾ ਹੈ। ਨਾਦ ਤੋਂ ਬਿੰਦੂ ਬਣਿਆ ਪਹਿਲਾ ਬਿੰਦੂ ਨਾਦ ਵਿਚ ਰਲਕੇ ਦੂਜਾ ਬਿੰਦੂ ਬਣ ਜਾਂਦਾ ਹੈ। ਏਸੇ ਤਰ੍ਹਾਂ ਫਿਰ ਦਸਾਂ ਵਰਨਾਂ ਵਾਲੇ ਮਣੀਪੁਰ ਚੱਕਰ ਦੇ ਵਰਨ ਪੰਘਰ ਕੇ ਨਾਦ-ਬਿੰਦੂ ਦਾ ਰੂਪ ਧਾਰ ਕੇ ਦਸ ਵਰਨਾਂ ਤੋਂ ਦਸ ਪੰਖੜੀਆਂ ਵਾਲੇ ਖਿੜੇ ਕੰਵਲ ਦਾ ਰੂਪ ਧਾਰਦੇ ਹਨ। ਪਿਛਲੇ ਦੋ ਬਿੰਦੂਆਂ ਤੋਂ ਇਕ ਬਣਿਆ ਹੋਇਆ ਬਿੰਦੂ ਇਸ ਤੀਜੇ ਬਿੰਦੂ ਵਿਚ ਮਿਲ ਜਾਂਦੇ ਹਨ। ਇਸ ਨਾਦ ਬਿੰਦੂ ਦੀ ਯਾਤਰਾ ਫਿਰ ਸ਼ੁਰੂ ਹੋ ਜਾਂਦੀ ਹੈ ਤੇ ਬਾਰਾਂ ਵਰਨ ਵਾਲੇ ਅਨਾਹਤ ਚੱਕਰ ਦੇ ਬਾਰਾਂ ਵਰਨਾਂ ਨੂੰ ਪੰਘਾਰ ਕੇ ਬਾਰਾਂ ਪੰਖੜੀਆਂ ਵਾਲਾ ਕੰਵਲ ਖਿੜਦਾ ਹੈ। ਅੱਖਰਾਂ ਦੇ ਪੰਘਰਨ ਨਾਲ ਬਣੇ ਨਾਦ ਤੋਂ ਬਿੰਦੂ ਬਣਦਾ ਹੈ। ਇਸ ਬਿੰਦੂ ਵਿਚ ਪਿਛਲਾ ਤੀਸਰਾ ਬਿੰਦੂ ਰਲ ਕੇ ਚੌਥਾ ਬਿੰਦੂ ਬਣਦਾ ਹੈ ਤੇ ਉਸ ਦੀ ਉਪਰ ਨੂੰ ਯਾਤਰਾ ਸ਼ੁਰੂ ਹੋ ਜਾਂਦੀ ਹੈ। ਫਿਰ ਸੋਲਾਂ ਵਰਨਾਂ ਵਾਲਾ ਵਿਸ਼ੁੱਧ ਚੱਕਰ ਫੁੱਟਦਾ ਹੈ। ਸੋਲਾਂ ਵਰਨ ਪੰਘਰਕੇ ਸੋਲਾਂ ਪੰਖੜੀਆਂ ਵਾਲਾ ਕੰਵਲ ਖਿੜਦਾ ਹੈ। ਵਰਨਾਂ ਦੇ ਪੰਘਰਕੇ ਬਣੇ ਨਾਦ ਤੋਂ ਬਿੰਦੂ ਬਣਦਾ ਹੈ। ਇਸ ਬਿੰਦੂ ਵਿਚ ਪਿਛਲਾ ਚੌਥਾ ਬਿੰਦੂ ਰਲਕੇ ਪੰਜਵੇਂ ਬਿੰਦੂ ਦੀ ਰਚਨਾ ਹੋ ਜਾਂਦੀ ਹੈ। ਏਥੋਂ ਯਾਤਰਾ ਛੇਵੇਂ ਆਗਿਆ ਚੱਕਰ ਵੱਲ ਨੂੰ ਹੁੰਦੀ ਹੈ। ਆਗਿਆ ਚੱਕਰ ਦੇ ਦੋ ਵਰਨ ਪੰਘਰਕੇ ਨਾਦ ਬਣਦੇ ਤੇ ਦੋ ਪੰਖੜੀਆਂ ਵਾਲਾ ਕੰਵਲ ਖਿੜ ਜਾਂਦਾ ਹੈ। ਨਾਦ ਤੋਂ ਬਣਦੇ ਬਿੰਦੂ ਵਿਚ ਪਿਛਲਾ ਪੰਜਵਾਂ ਬਿੰਦੂ ਰਲਕੇ ਫਿਰ ਇਕ ਰੂਪ ਹੋ ਜਾਂਦਾ ਤੇ ਛੇਵਾਂ ਬਿੰਦੂ ਬਣ ਜਾਂਦਾ ਹੈ।

ਆਗਿਆ ਚੱਕਰ ਤੋਂ ਅਗਾਂਹ ਦੀ ਯਾਤਰਾ ਸਹਿਜ ਨਹੀਂ। ਏਥੇ ਬਿੰਦੂ ਅਟਕ ਜਾਂਦਾ ਹੈ। ਏਥੋਂ ਤਕ ਦੀ ਯਾਤਰਾ ਮਾਇਆ ਜਗਤ ਤੋਂ ਮਾਇਆ ਜਗਤ ਦੀ ਹੀ ਯਾਤਰਾ ਹੈ। ਫ਼ਰਕ ਸਿਰਫ਼ ਇਹ ਪੈਂਦਾ ਹੈ ਕਿ ਇਸ ਬਿੰਦੂ ਤੋਂ ਅੱਗੇ ਮਹਾਂ ਮਾਯਾ ਦਾ ਰਾਜ ਹੈ। ਉਸ ਮਹਾਂ ਮਾਯਾ ਰਾਜ ਦੀ ਜੂਹ ਤਕ ਦਾ ਸਫ਼ਰ ਤੈਅ ਹੋ ਜਾਂਦਾ ਹੈ।

ਜਿਨ੍ਹਾਂ ਪੰਜ ਚੱਕਰਾਂ ਨੂੰ ਤੋੜ ਕੇ ਹੰਸ ਰੂਪੀ ਜੀਵ ਸੋਹੰ ਦੀ ਸਥਿਤੀ ਵਿਚ ਆ ਗਿਆ ਹੁੰਦਾ ਹੈ, ਉਹ ਪੰਜ ਚੱਕਰ ਅਸਲ ਵਿਚ ਪੰਜ ਸਥੂਲ ਭੂਤਾਂ ਜਾਂ ਤੱਤਾਂ ਦੇ ਲਖਾਇਕ ਹਨ। ਪ੍ਰਿਥਵੀ, ਜਲ, ਅਗਨੀ, ਪਵਨ ਤੇ ਆਕਾਸ਼ ਰੂਪੀ ਤੱਤ ਚੈਤਨਯ ਅਗਨੀ ਰੂਪੀ ਕੁੰਡਲਿਨੀ ਦੀ ਯਾਤਰਾ ਨਾਲ ਸ਼ੁੱਧ ਹੋ ਜਾਂਦੇ ਹਨ। ਛੇਵਾਂ ਆਗਿਆ ਚੱਕਰ ਮਨ ਜਾਂ ਚਿੱਤ ਦਾ ਲਖਾਇਕ ਹੈ। ਏਥੋਂ ਤਕ ਮਨ ਜਾਂ ਚਿੱਤ ਵੀ ਸ਼ੁਧ ਹੋ ਜਾਂਦਾ ਹੈ।

ਸੁਖਮਨਾ ਵਿਚ ਤਿੰਨ ਵੱਡੇ ਪੜਾਅ ਜਾਂ ਨਾਕੇ ਹੋਰ ਹਨ, ਜਿਨ੍ਹਾਂ ਨੂੰ ਪਾਰ ਕਰਨ ਤੋਂ ਬਿਨਾਂ ਉਪਰ ਦੀ ਯਾਤਰਾ ਸੰਭਵ ਨਹੀਂ ਹੁੰਦੀ। ਇਹ ਤਿੰਨ ਗਰੰਥੀਆਂ ਜਾਂ ਗੰਢਾਂ ਹਨ- ਜਿਨ੍ਹਾਂ ਨੂੰ ਖੋਲ੍ਹਣ ਲਈ ਸਾਧਕ ਨੂੰ ਪੂਰਾ ਤਾਣ ਲਾਉਣਾ ਪੈਂਦਾ ਹੈ। ਆਗਿਆ ਚੱਕਰ ਤਕ ਪਹੁੰਚਣ ਲਈ ਬ੍ਰਹਮਾ, ਵਿਸ਼ਨੂੰ ਤੇ ਮਹੇਸ਼ ਦੇ ਲਖਾਇਕ ਸਤੋ, ਰਜੋ, ਤਮੋ ਤਿੰਨਾਂ ਗੁਣਾਂ ਤੋਂ ਉੱਪਰ ਉਠਣਾ ਹੁੰਦਾ ਹੈ। ਬ੍ਰਹਮਾ ਦਾ ਆਸਣ ਮੂਲਾਧਾਰ ਚੱਕਰ ਹੇਠ, ਵਿਸ਼ਨੂੰ ਦਾ ਹਿਰਦੇ ਚੱਕਰ ਅਨਾਹਤ ਹੇਠ ਅਤੇ ਮਹੇਸ਼ ਦਾ ਆਗਿਆ ਚੱਕਰ ਹੇਠ ਹੈ। ਇਨ੍ਹਾਂ ਤਿੰਨਾਂ ਤੱਤਾਂ ਨੂੰ ਸੋਧ ਕੇ ਚੌਥੇ ਤੁਰੀਆ ਪਦ ਵਿਚ ਜਾਣਾ ਹੁੰਦਾ ਹੈ- ਜੋ ਕਿ ਆਗਿਆ ਚੱਕਰ ਹੈ। ਮਾਇਆ ਦਾ ਸਾਰਾ ਪਰਪੰਚ ਏਥੋਂ ਤਕ ਇਕੱਤਰ ਹੋ ਕੇ ਛੇਵੇਂ ਬਿੰਦੂ ਦਾ ਰੂਪ ਧਾਰਦਾ ਹੈ।

ਏਥੋਂ ਅੱਗੇ ਜਾਣ ਲਈ ਸਤਿਗੁਰੂ ਦੀ ਵਿਸ਼ੇਸ਼ ਕਿਰਪਾ ਦੀ ਲੋੜ ਹੈ। ਅਗਾਂਹ ਨੌਂ ਪੜਾਅ ਹੋਰ ਹਨ—ਜੋ ਮਹਾਂ ਮਾਇਆ ਜਗਤ ਦੇ ਪੜਾਅ ਹਨ। ਪਿਛਲੇ ਤਿੰਨ ਤੇ ਅਗਾਂਹ ਨੌਂ ਪੜਾਵਾਂ ਨੂੰ ਓਅੰਕਾਰ ਦੀਆਂ ਬਾਰਾਂ ਮਾਤ੍ਰਾਂ ਜਾਂ 'ਕਲਾ' ਕਿਹਾ ਜਾਂਦਾ ਹੈ। ਬ੍ਰਹਮਾ, ਵਿਸ਼ਨੂੰ, ਮਹੇਸ਼ ਰੂਪੀ ('ਅ' 'ਤ' 'ਮ') ਦੀਆਂ ਤਿੰਨ ਮਾਤ੍ਰਾ ਆਗਿਆ ਚੱਕਰ ਤੱਕ ਪੁਚਾ ਦੇਂਦੀਆਂ ਹਨ। ਅਗੋਂ ਉਸ ਮਹਾਂ ਮਾਇਆ ਰੂਪੀ ਬਿੰਦੂ ਦੀਆਂ ਨੌ ਮਾਤ੍ਰਾ ਹਨ-ਜਿਨ੍ਹਾਂ ਤੋਂ ਬਾਅਦ 'ਉਨਮਨਾਂ' ਅਵਸਥਾ ਆਉਣੀ ਹੈ। ਸਤਿਗੁਰੂ ਗੋਬਿੰਦ ਸਿੰਘ ਜੀ ਨੇ ਇਸ ਮਹਾਂ ਮਾਇਆ ਨੂੰ 'ਖੰਡਾ' ਆਖਿਆ ਹੈ। ਜਿਸ ਦੀ ਸਾਜਨਾ ਪਰਮੇਸ਼ਵਰ ਨੇ ਸਭ ਤੋਂ ਪਹਿਲਾਂ ਕੀਤੀ ਹੈ ਤੇ ਫਿਰ ਅੱਗੋਂ ਉਸੇ ਤੋਂ ਮਾਇਆ ਜਗਤ ਦੀ ਸਾਜਨਾ ਹੋਈ ਹੈ।

*"ਖੰਡਾ ਪ੍ਰਿਥਮੈ ਸਾਜਿ ਕੈ।*
*ਜਿਨਿ ਸਭ ਸੈਸਾਰੁ ਉਪਾਇਆ...."*

■

ਡਾ. ਮਹੀਪ ਸਿੰਘ

# ਨਾਮਧਾਰੀ ਲਹਿਰ ਸਮਕਾਲੀ : ਦੂਜੀਆਂ ਲਹਿਰਾਂ

**ਉਨਵੀਂ** ਸਦੀ ਵਿਚ ਪੰਜਾਬ ਅਤੇ ਸਾਰੇ ਭਾਰਤ ਵਿਚ ਨਵ-ਜਾਗਰਣ ਜਾਂ ਪੁਨਰ-ਜਾਗ੍ਰਿਤੀ (Renaissance) ਦਾ ਯੁਗ ਸ਼ੁਰੂ ਹੁੰਦਾ ਹੈ। ਇਸ ਵੇਲੇ ਦੇਸ਼ ਦੇ ਅਨੇਕ ਭਾਗਾਂ ਵਿਚ ਧਾਰਮਿਕ, ਸਾਮਾਜਿਕ ਤੇ ਰਾਜਨੀਤਿਕ ਚੇਤਨਾ ਨੂੰ ਨਵੀਆਂ ਪਰਿਸਥਿਤੀਆਂ ਦੇ ਪ੍ਰਕਾਸ਼ ਵਿਚ ਉਭਾਰਨ ਦੇ ਯਤਨ ਆਰੰਭ ਹੁੰਦੇ ਹਨ ਅਤੇ ਸਾਰੇ ਦੇਸ਼ ਵਿਚ ਉਸਦਾ ਡੂੰਘਾ ਅਸਰ ਪੈਂਦਾ ਨਜ਼ਰ ਆਉਂਦਾ ਹੈ। ਵਧੇਰੇ ਕਰਕੇ ਅਜਿਹੀਆਂ ਲਹਿਰਾਂ ਉਸ ਸਦੀ ਦੇ ਉੱਤਰਾਰਧ (੧੮੫੦ ਦੇ ਪਿੱਛੋਂ) ਜਨਮ ਲੈਂਦੀਆਂ ਹਨ ਅਤੇ ਉਨ੍ਹਾਂ ਦਾ ਪ੍ਰਭਾਵ ਅਗਲੀ ਸਦੀ ਤੀਕ ਪਸਰਿਆ ਨਜ਼ਰ ਆਉਂਦਾ ਹੈ।

ਇਸ ਪੁਨਰ ਜਾਗ੍ਰਿਤੀ ਦੀ ਸਭ ਤੋਂ ਮੁੱਢਲੀ ਆਵਾਜ਼ ਬੰਗਾਲ ਤੋਂ ਉਭਰਦੀ ਨਜ਼ਰ ਆਉਂਦੀ ਹੈ। ਯੂਰਪ ਤੋਂ ਆ ਕੇ ਇਸ ਦੇਸ਼ ਵਿਚ ਆਪਣੀ ਰਾਜਨੀਤਿਕ ਤੇ ਧਾਰਮਿਕ ਸਰਗਰਮੀਆਂ ਫੈਲਾਉਣ ਦਾ ਕੰਮ ਅਠਾਰਵੀਂ ਸਦੀ ਦੇ ਸ਼ੁਰੂ ਵਿਚ ਇੰਗਲੈਂਡ, ਫਰਾਂਸ, ਪੁਰਤਗਾਲ ਅਤੇ ਹਾਲੈਂਡ ਦੀਆਂ ਤਾਕਤਾਂ ਨੇ ਸ਼ੁਰੂ ਕਰ ਦਿੱਤਾ ਸੀ। ਇਸ ਵਿਚ ਇੰਗਲੈਂਡ ਵਾਲੇ ਸਭ ਤੋਂ ਵੱਧ ਕਾਮਯਾਬ ਹੋਏ ਸਨ। ਉਨ੍ਹਾਂ ਦੀ ਬਣਾਈ ਈਸਟ ਇੰਡੀਆ ਕੰਪਨੀ ਨੇ ਪਹਿਲਾਂ ਵਪਾਰਕ ਖੇਤਰ ਵਿਚ ਆਪਣੇ ਪੈਰ ਜਮਾਏ ਅਤੇ ਫਿਰ ਹੌਲੀ-ਹੌਲੀ ਰਾਜਨੀਤਿਕ ਖੇਤਰ ਵਿਚ ਆਪਣਾ ਪ੍ਰਭਾਵ ਵਧਾਉਣਾ ਸ਼ੁਰੂ ਕਰ ਦਿੱਤਾ। ਯੂਰਪ ਤੋਂ ਆਈਆਂ ਤਾਕਤਾਂ ਆਪਣੇ ਨਾਲ ਆਪਣਾ ਸਭਿਆਚਾਰ ਤੇ ਧਰਮ ਵੀ ਲਿਆਈਆਂ ਸਨ। ਜਿਵੇਂ ਜਿਵੇਂ ਇਨ੍ਹਾਂ ਦਾ ਰਾਜਨੀਤਿਕ ਪ੍ਰਭਾਵ ਵੱਧਦਾ ਗਿਆ, ਉਵੇਂ ਉਵੇਂ ਈਸਾਈ ਧਰਮ ਦਾ ਪ੍ਰਚਾਰ ਤੇ ਪ੍ਰਸਾਰ ਵੀ ਵੱਧਦਾ ਗਿਆ। ਈਸਟ ਇੰਡੀਆ ਕੰਪਨੀ ਦਾ ਮੁੱਖ ਕੇਂਦਰ ਕਲਕੱਤਾ ਸੀ, ਇਸ ਲਈ ਅੰਗਰੇਜ਼ੀਅਤ ਅਤੇ ਈਸਾਈਅਤ ਦਾ ਪਹਿਲਾਂ ਅਸਰ ਬੰਗਾਲ 'ਤੇ ਪੈਂਦਾ ਨਜ਼ਰੀਂ ਆਇਆ।

**ਬ੍ਰਹਮ ਸਮਾਜ ਅੰਦੋਲਨ :**

ਬ੍ਰਹਮ ਸਮਾਜ ਅੰਦੋਲਨ ਤੇ ਮੋਢੀ ਰਾਜਾ ਰਾਮਮੋਹਨ ਰਾਇ ਨੂੰ ਭਾਰਤੀ ਨਵ-ਜਾਗਰਣ ਦਾ ਪਿਤਾ ਮੰਨਿਆ ਜਾਂਦਾ ਹੈ। ਉਸਦਾ ਜਨਮ ਸੰਨ ੧੭੭੪ ਵਿਚ ਪਛਮੀ ਬੰਗਾਲ ਦੇ ਹੁਗਲੀ ਜ਼ਿਲੇ ਵਿਚ ਇਕ ਬ੍ਰਾਹਮਣ ਪਰਿਵਾਰ ਵਿਚ ਹੋਇਆ ਸੀ। ਉਸਨੂੰ ਸੰਸਕ੍ਰਿਤ, ਬੰਗਾਲੀ, ਫਾਰਸੀ, ਅਰਬੀ ਅਤੇ ਅੰਗਰੇਜ਼ੀ ਭਾਸ਼ਾਵਾਂ ਦਾ ਗਿਆਨ ਸੀ। ੧੮੨੯ ਵਿਚ ਉਸਨੇ ਕਲਕੱਤੇ ਵਿਚ ਬ੍ਰਹਮ ਸਭਾ ਦੀ ਸਥਾਪਨਾ ਕੀਤੀ। ਇਸ ਤੋਂ ਬ੍ਰਹਮ ਸਮਾਜ ਲਹਿਰ ਦਾ ਆਰੰਭ ਹੋਇਆ।

ਬ੍ਰਹਮ ਸਮਾਜ ਨੇ ਇਕ ਈਸ਼ਵਰ ਦੀ ਉਪਾਸਨਾ ਤੇ ਜ਼ੋਰ ਦਿੱਤਾ ਅਤੇ ਅਨੇਕ ਦੇਵੀ-ਦੇਵਤਾ, ਮੂਰਤੀ ਪੂਜਾ ਅਤੇ ਪੁਰਾਣਾਂ ਤੇ ਆਧਾਰਿਤ ਹਿੰਦੂ ਧਰਮ ਦਾ ਖੰਡਨ ਕੀਤਾ। ਇਸ ਲਹਿਰ ਨੇ ਵੇਦਾਂ ਅਤੇ ਉਪਨਿਸ਼ਦਾਂ ਦੇ ਗਿਆਨ ਨੂੰ ਹੀ ਸਹੀ ਧਰਮ ਮੰਨਿਆ।

ਰਾਜਾ ਰਾਮਮੋਹਨ ਰਾਇ ਬੜਾ ਚਿੰਤਨਸ਼ੀਲ ਵਿਅਕਤੀ ਸੀ। ਉਸਦਾ ਉਦੇਸ਼ ਸਾਰੀਆਂ ਸਮਾਜਿਕ ਕੁਰੀਤੀਆਂ ਨੂੰ ਮਿਟਾਉਣਾ ਸੀ। ਇਸੇ ਲਈ ਉਸਨੇ ਜਾਤਿ-ਪਾਤ, ਬਹੁਵਿਵਾਹ, ਸਤੀਪ੍ਰਥਾ ਦਾ ਵਿਰੋਧ ਕੀਤਾ ਅਤੇ ਵਿਧਵਾ ਵਿਆਹ, ਇਸਤਰੀ ਸਿਖਿਆ ਅਤੇ ਆਧੁਨਿਕ-ਵਿਗਿਆਨਿਕ ਵਿਦਿਆ ਪ੍ਰਣਾਲੀ ਨੂੰ ਅਪਨਾਉਣ ਲਈ ਲੋਕਾਂ ਨੂੰ ਪ੍ਰੇਰਿਆ।

ਬ੍ਰਹਮ ਸਮਾਜ ਅੰਦੋਲਨ ਦਾ ਬੜਾ ਡੂੰਘਾ ਪ੍ਰਭਾਵ ਸਾਰੇ ਬੰਗਾਲ ਤੇ ਪਿਆ। ਖਾਸ ਤੌਰ ਨਾਲ ਉੱਥੇ ਦੀ ਨੌਜਵਾਨ ਪੀੜ੍ਹੀ ਉੱਤੇ। ਇਹ ਲਹਿਰ ਬੰਗਾਲ ਤੋਂ ਬਾਹਰ ਵੀ ਪੁੱਜੀ। ਮਹਾਰਾਸ਼ਟਰ ਵਿਚ ਇਹ ਪ੍ਰਾਰਥਨਾ ਸਮਾਜ ਦੇ ਨਾਂ ਨਾਲ ਫੈਲੀ ਤੇ ਪੰਜਾਬ ਵਿਚ



ਦੇਵ ਸਮਾਜ ਦੇ ਨਾਂ ਨਾਲ।

ਬ੍ਰਹਮ ਸਮਾਜ ਦੇ ਇਕ ਉੱਘੇ ਆਗੂ ਕੇਸ਼ਵ ਚੰਦਰ ਸੇਨ ਨੇ ੧੮੬੭ ਵਿਚ ਪੂਨਾ ਵਿਚ ਪ੍ਰਾਰਥਨਾ ਸਮਾਜ ਦੀ ਨੀਹ ਰੱਖੀ। ਇਸ ਲਹਿਰ ਨੇ ਮਹਾਰਾਸ਼ਟਰ ਵਿਚ ਉਹੋ ਕੰਮ ਕੀਤਾ ਜੋ ਬ੍ਰਹਮ ਸਮਾਜ ਨੇ ਬੰਗਾਲ ਵਿਚ ਕੀਤਾ ਸੀ, ਇਸਨੇ ਵੀ ਇਕ ਈਸ਼ਵਰਵਾਦ ਦਾ ਪ੍ਰਚਾਰ ਕੀਤਾ ਅਤੇ ਸਮਾਜ ਸੁਧਾਰ ਦੇ ਕੰਮਾਂ ਵਲ ਧਿਆਨ ਦਿੱਤਾ। ਸਹਿਭੋਜਨ, ਅੰਤਰਜਾਤੀ ਵਿਵਾਹ, ਵਿਧਵਾ ਵਿਆਹ, ਅਛੂਤਾਂ ਦਾ ਉਧਾਰ, ਇਸਤਰੀ ਸਿਖਿਆ ਵਰਗੀਆਂ ਗੱਲਾਂ ਉੱਤੇ ਜ਼ੋਰ ਦਿੱਤਾ। ਇਸ ਲਹਿਰ ਨੇ ਮਹਾਰਾਸ਼ਟਰ ਦੇ ਬੜੇ ਸਾਰੇ ਸਮਾਜ-ਸੁਧਾਰਕਾਂ ਨੂੰ ਆਪਣੇ ਵਲ ਖਿਚਿਆ, ਜਿਨ੍ਹਾਂ ਵਿਚ ਜਸਟਿਸ ਮਹਾਦੇਵ ਗੋਵਿੰਦ ਰਾਨਡੇ ਵੀ ਸਨ। ਪ੍ਰਾਰਥਨਾ ਸਿਖਿਆ ਸਮਾਜ ਦੇ ਯਤਨਾਂ ਨਾਲ ਪੂਨਾ ਵਿਚ 'ਦੱਖਣ ਐਜੂਕੇਸ਼ਨ ਸੋਸਾਇਟੀ' ਹੋਂਦ ਵਿਚ ਆਈ ਜਿਸਨੇ ਸਿਖਿਆ ਪ੍ਰਸਾਰ ਦੇ ਕੰਮ ਵਿਚ ਬੜਾ ਮਹੱਤਵਪੂਰਣ ਕੰਮ ਕੀਤਾ।

**ਇਸ ਵਕਤ ਦੀਆਂ ਵਧੇਰੀਆਂ ਲਹਿਰਾਂ ਧਾਰਮਿਕ ਤੇ ਸਮਾਜਿਕ ਸੁਧਾਰਾਂ ਦੀਆਂ ਲਹਿਰਾਂ ਸਨ। ਨਾਮਧਾਰੀ ਲਹਿਰ ਵੀ ਇਸੇ ਵੇਲੇ ਤੇ ਵਾਤਾਵਰਣ ਦੀ ਉਪਜ ਹੈ, ਪਰ ਇਸ ਲਹਿਰ ਨੇ ਆਪਣੇ ਆਪ ਨੂੰ ਸਿਰਫ ਧਾਰਮਿਕ-ਸਮਾਜਿਕ ਸੁਧਾਰਾਂ ਤੀਕ ਹੀ ਸੀਮਿਤ ਨਹੀਂ ਰੱਖਿਆ ਸਗੋਂ ਵਿਦੇਸ਼ੀ ਰਾਜ ਦੀਆਂ ਕਰਤੂਤਾਂ ਤੇ ਜੁਲਮਾਂ ਦੇ ਖਿਲਾਫ ਬੜੀ ਪੁਰਜ਼ੋਰ ਮੁਹਿੰਮ ਵੀ ਚਲਾਈ।**

ਬ੍ਰਹਮ ਸਮਾਜ ਦਾ ਪੰਜਾਬੀ ਸੰਸਕਰਨ ਦੇਵ ਸਮਾਜ ਸੀ। ਇਸ ਧਾਰਮਿਕ- ਸਮਾਜਿਕ ਲਹਿਰ ਨੂੰ ਲਾਹੌਰ ਵਿਚ ੧੮੮੭ ਵਿਚ ਪੰਡਤ ਸ਼ਿਵ ਨਾਰਾਇਣ ਅਗਨੀਹੋਤਰੀ ਨੇ ਸ਼ੁਰੂ ਕੀਤਾ। ਪੰਡਤ ਅਗਨੀਹੋਤਰੀ ਦਾ ਜਨਮ ਉੱਤਰ ਪ੍ਰਦੇਸ਼ ਦੇ ਅਕਬਰਪੁਰ ਪਿੰਡ ਵਿਚ ਹੋਇਆ ਸੀ। ੧੮੭੩ ਵਿਚ ਉਹ ਲਾਹੌਰ ਦੇ ਗੌਰਮਿੰਟ ਕਾਲੇਜ ਵਿਚ ਡਰਾਇੰਗ ਦਾ ਅਧਿਆਪਕ ਬਣਕੇ ਆਇਆ। ਪੁਰਾਣਵਾਦੀ, ਬਹੁਦੇਵਵਾਦੀ, ਮੂਰਤੀਪੂਜਕ ਹਿੰਦੂ ਧਰਮ ਬਾਰੇ ਉਸਦੇ ਮਨ ਵਿਚ ਅਨੇਕ ਸ਼ੰਕਾਵਾਂ ਪੈਦਾ ਹੋ ਗਈਆਂ ਸਨ। ਮੁੰਸ਼ੀ ਕਨਈਆ ਲਾਲ ਅਲਖਧਾਰੀ ਦੇ ਪ੍ਰੇਰਣਾ ਨਾਲ ਉਹ ਲਾਹੌਰ ਬ੍ਰਹਮ ਸਮਾਜ ਦੇ ਮੈਂਬਰ ਬਣ ਗਿਆ। ਉਸਨੇ ਬਾਲ ਵਿਆਹ ਦੀ ਕੁਰੀਤੀ ਦੇ ਖਿਲਾਫ ਮੁਹਿੰਮ ਛੇੜੀ, ਅਤੇ ਸਮਾਜ ਸੁਧਾਰ ਦੇ ਉਹ ਸਾਰੇ ਕੰਮਾਂ ਦਾ ਪ੍ਰਚਾਰ ਕੀਤਾ ਜਿਹੜੇ ਬੰਗਾਲ, ਮਹਾਂਰਾਸ਼ਟਰ ਵਰਗੇ ਪ੍ਰਦੇਸ਼ਾਂ ਵਿਚ ਹੋ ਰਹੇ ਸਨ। ੧੮੮੨ ਵਿਚ ਸੰਨਿਆਸ ਲੈ ਕੇ ਉਸਨੇ ਨਵਾਂ ਨਾਂ ਧਾਰਨ ਕੀਤਾ- ਸਤਿਆਨੰਦ ਅਗਨੀਹੋਤਰੀ।

ਕੁਝ ਚਿਰ ਪਿੱਛੋਂ ਉਸਦੇ ਬ੍ਰਹਮ ਸਮਾਜ ਨਾਲ ਡੂੰਘੇ ਮਤਭੇਦ ਹੋ ਗਏ ਤਾਂ ਉਸਨੇ ੧੮੮੭ ਵਿਚ ਦੇਵ ਸਮਾਜ ਦੀ ਸਥਾਪਨਾ ਕੀਤੀ। ਸੱਚਾ-ਸੁੱਚਾ ਜੀਵਨ, ਸ਼ਾਕਾਹਾਰ ਅਤੇ ਕਠੋਰ ਨੈਤਿਕ ਆਦਰਸ਼ਾਂ ਨਾਲ ਭਰੇ 'ਦੇਵ ਧਰਮ' ਦਾ ਪ੍ਰਚਾਰ ਕਰਣ ਵਿਚ ਉਸਨੇ ਆਪਣਾ ਜੀਵਨ ਲਗਾ ਦਿੱਤਾ। ਪੰਜਾਬ ਵਿਚ ਅਨੇਕ ਸਥਾਨਾਂ ਉੱਤੇ ਦੇਵ ਸਮਾਜ ਨੇ ਵਿਦਿਅਕ ਸੰਸਥਾਵਾਂ ਵੀ ਬਣਾਈਆਂ।

ਪੰਜਾਬ ਦੇ ਜਨ ਜੀਵਨ ਤੇ ਆਰੀਆ ਸਮਾਜ ਦਾ ਪ੍ਰਭਾਵ ਸਭ ਤੋਂ ਵੱਧ ਪਿਆ। ਇਸ ਲਹਿਰ ਦੇ ਸੂਤਰਧਾਰ ਸੁਆਮੀ ਦਯਾਨੰਦ ਸਰਸਵਤੀ ਦਾ ਜਨਮ ੧੮੨੪ ਵਿਚ ਗੁਜਰਾਤ (ਕਾਠੀਆਵਾੜ) ਦੇ ਟੰਕਾਰਾ ਪਿੰਡ ਵਿਚ ਇਕ ਔਦੀਚਯ ਬ੍ਰਾਹਮਣ ਪਰਿਵਾਰ ਵਿਚ ਹੋਇਆ ਸੀ। ਉਸਦੀ ਮੁੱਢਲੀ ਸਿਖਿਆ ਸੰਸਕ੍ਰਿਤ ਵਿਚ ਹੋਈ। ਪਿੱਛੋਂ ਉਸਨੇ ਵੈਦਿਕ ਸਾਹਿਤ ਦਾ ਡੂੰਘਾ ਅਧਿਐਨ ਕੀਤਾ ਤੇ ਪ੍ਰਚਲਿਤ ਹਿੰਦੂ ਧਰਮ ਅਤੇ ਮੂਲ ਵੈਦਿਕ ਧਰਮ ਵਿਚ ਪੈਦਾ ਹੋਈ ਖਾਈ ਨੂੰ ਭਰਨ ਦਾ ਦ੍ਰਿੜ ਸੰਕਲਪ ਕੀਤਾ। ਇਸ ਤਰ੍ਹਾਂ ਹਿੰਦੂ ਸਮਾਜ ਵਿਚ ਪ੍ਰਚਲਿਤ ਰੀਤੀਆਂ-ਰਿਵਾਜਾਂ ਅਤੇ ਕਰਮਕਾਂਡ ਵਿਚ ਸੁਧਾਰ ਕਰਨਾ ਉਸਦੇ ਜੀਵਨ ਦਾ ਮੁੱਖ ਉਦੇਸ਼ ਬਣ ਗਿਆ। ੭ ਅਪਰੈਲ ੧੮੭੫ ਵਿਚ ਉਸਨੇ ਬੰਬਈ ਵਿਚ ਆਰੀਆ ਸਮਾਜ ਦੀ ਸਥਾਪਨਾ ਕੀਤੀ।

ਸੁਆਮੀ ਦਯਾਨੰਦ ਦਾ ਨਾਅਰਾ ਸੀ- ਵੇਦਾਂ ਵਲ ਮੁੜੋ। ਉਹ ਸਾਰੇ ਸਮਾਜ ਨੂੰ ਵੈਦਿਕ ਵਿਵਸਥਾ ਦੇ ਆਧਾਰ ਤੇ ਸੰਗਠਿਤ ਕਰਨਾ ਚਾਹੁੰਦਾ ਸੀ ਅਤੇ ਪੁਰਾਣਪੰਥੀ, ਬਹੁਦੇਵਵਾਦੀ, ਮੂਰਤੀ ਪੂਜਕ ਹਿੰਦੂ ਸਮਾਜ ਦੀ ਕਟੂ ਆਲੋਚਨਾ ਕਰਦਾ ਸੀ। ਸੁਆਮੀ ਦਯਾਨੰਦ ਦੀ ਲਹਿਰ ਦਾ ਅਸਰ ਉਸਦੇ ਆਪਣੇ ਖੇਤਰ ਗੁਜਰਾਤ ਵਿਚ ਬਹੁਤਾ ਨਹੀਂ ਹੋਇਆ। ਪਛਮੀ ਉੱਤਰ ਪ੍ਰਦੇਸ਼, ਹਰਿਆਣਾ ਅਤੇ ਪੰਜਾਬ ਵਿਚ ਉਸਦਾ ਡੂੰਘਾ ਪ੍ਰਭਾਵ ਪਿਆ। ਪੰਜਾਬ ਵਿਚ ਸ਼ੁਰੂ ਸ਼ੁਰੂ ਵਿਚ ਬੜੇ ਸਾਰੇ ਸਿੱਖ ਪਰਿਵਾਰ ਵੀ ਆਰੀਆ ਸਮਾਜ ਦੇ ਅਸਰ ਥੱਲੇ ਆਏ। ਸ੍ਰ. ਭਗਤ ਸਿੰਘ ਦੇ ਦਾਦਾ ਸ. ਅਰਜਨ ਸਿੰਘ, ਸੁਆਮੀ ਦਯਾਨੰਦ ਤੋਂ ਪ੍ਰਭਾਵਿਤ ਹੋ ਕੇ ਇਸ ਲਹਿਰ ਨਾਲ ਜੁੜੇ ਸਨ। ਪਿੱਛੋਂ ਉਸਦੇ ਪੁੱਤਰ ਸ. ਕਿਸ਼ਨ ਸਿੰਘ ਤੇ ਸ. ਅਜੀਤ ਸਿੰਘ ਵੀ ਇਸ ਲਹਿਰ ਨਾਲ ਜੁੜੇ ਰਹੇ।

ਬ੍ਰਹਮ ਸਮਾਜ, ਪ੍ਰਾਰਥਨਾ ਸਮਾਜ, ਦੇਵ ਸਮਾਜ ਵਰਗੀਆਂ ਲਹਿਰਾਂ ਵਿਚ ਆਪਣੇ ਸਮਾਜ ਤੇ ਧਰਮ ਦੇ ਸੁਧਾਰ ਦੀ ਭਾਵਨਾ ਤਾਂ ਬੜੀ ਪ੍ਰਬਲ ਸੀ, ਪਰ ਦੂਜੇ ਧਰਮਾਂ, ਪੰਥਾਂ ਜਾਂ ਸਮਾਜਾਂ ਦੀ ਆਲੋਚਨਾ ਉਹ ਨਹੀਂ ਸਨ ਕਰਦੇ। ਸੁਆਮੀ ਦਯਾਨੰਦ ਦਾ ਢੰਗ ਉਨ੍ਹਾਂ ਲਹਿਰਾਂ ਤੋਂ ਵੱਖਰਾ ਸੀ। ਵੈਦਿਕ ਧਰਮ ਦੀ ਵਡਿਆਈ ਸਿੱਧ ਕਰਨ ਲਈ, ਉਨ੍ਹਾਂ ਨੂੰ ਇਹ ਜ਼ਰੂਰੀ ਜਾਪਿਆ ਕਿ ਦੂਜੇ ਧਰਮਾਂ ਜਾਂ ਵਿਚਾਰਧਾਰਾਵਾਂ ਦਾ ਪੂਰੀ ਤਰ੍ਹਾਂ ਖੰਡਨ ਕੀਤਾ ਜਾਏ। 'ਸਤਿਆਰਥ ਪ੍ਰਕਾਸ਼' ਨਾਂ ਦੇ ਗ੍ਰੰਥ ਵਿਚ ਸੁਆਮੀ ਦਯਾਨੰਦ ਨੇ ਇਸਲਾਮ, ਈਸਾਈ ਵਰਗੇ ਧਰਮਾਂ ਦੀ ਕਟੂ ਆਲੋਚਨਾ ਕੀਤੀ, ਨਾਲ ਹੀ, ਬੁੱਧ ਧਰਮ, ਜੈਨ ਧਰਮ, ਵੈਸ਼ਣਵ ਧਰਮ, ਸ਼ੈਵ ਮਾਰਗ, ਸ਼ਾਕਤ ਮਾਰਗ ਆਦਿ ਸਾਰੇ ਭਾਰਤੀ ਧਰਮਾਂ ਤੇ ਮਤ-ਮਤਾਂਤਰਾਂ ਦਾ ਵੀ ਪੂਰੀ ਤਰ੍ਹਾਂ ਖੰਡਨ ਕੀਤਾ। ਇਸਦਾ ਅਸਰ ਇਹ ਹੋਇਆ ਕਿ ਮੁਸਲਮਾਨਾਂ ਵਿਚ ਆਰੀਆ ਸਮਾਜ ਲਈ ਰੋਸ ਪੈਦਾ ਹੋ ਗਿਆ। ਦਿੱਲੀ ਵਿਚ ੧੯੩੬ ਵਿਚ ਇਕ ਮੁਸਲਮਾਨ ਨੌਜਵਾਨ ਦੇ ਹੱਥੋਂ



ਸੁਆਮੀ ਸ਼ਰਧਾਨੰਦ ਦੀ ਹੱਤਿਆ ਇਸੇ ਗੁੱਸੇ ਦਾ ਨਤੀਜਾ ਸੀ।

ਸਤਿਆਰਥ ਪ੍ਰਕਾਸ਼ ਵਿਚ ਗੁਰੂ ਨਾਨਕ ਅਤੇ ਗੁਰਬਾਣੀ ਬਾਰੇ ਵੀ ਨਿੰਦਾ ਪਰਕ ਟਿੱਪਣੀਆਂ ਹਨ। ਇਸ ਕਰਕੇ ਸਿੱਖਾਂ ਅਤੇ ਆਰੀਆ ਸਮਾਜੀਆਂ ਵਿਚ ਨਾ ਸਿਰਫ ਤਿੱਖੇ ਮਤਭੇਦ ਪੈਦਾ ਹੋਏ, ਸਗੋਂ ਹਿੰਦੂਆਂ-ਸਿੱਖਾਂ ਵਿਚ ਆਪਸੀ ਪਾੜਾ ਵੀ ਵਧਿਆ।

ਪਰ ਇਸ ਗੱਲ ਵਿਚ ਕੋਈ ਸੰਦੇਹ ਨਹੀਂ ਕਿ ਆਰੀਆ ਸਮਾਜੀ ਲਹਿਰ ਨੇ, ਖ਼ਾਸ ਤੌਰ ਨਾਲ ਪੰਜਾਬ ਵਿਚ, ਨਵੀਂ ਚੇਤਨਾ, ਦੇਸ਼ਭਗਤੀ ਦੀ ਭਾਵਨਾ ਅਤੇ ਸਿਖਿਆ ਦੇ ਪ੍ਰਸਾਰ ਨੂੰ ਉਭਾਰਨ ਵਿਚ ਬੜੀ ਅਹਿਮ ਭੂਮਿਕਾ ਨਿਭਾਈ।

ਪੰਜਾਬ ਵਿਚ ਉਭਰੀਆਂ ਸਮਕਾਲੀ ਲਹਿਰਾਂ ਵਿਚ ਨਿਰੰਕਾਰੀ ਲਹਿਰ ਦਾ ਵੀ ਮਹੱਤਵਪੂਰਨ ਸਥਾਨ ਹੈ। ਇਸ ਲਹਿਰ ਦੇ ਮੋਢੀ ਬਾਬਾ ਦਿਆਲ ਦਾ ਜਨਮ ੧੭੮੩ ਵਿਚ ਪੇਸ਼ਾਵਰ ਵਿਚ ਹੋਇਆ ਸੀ। ੧੮੦੨ ਵਿਚ ਬਾਬਾ ਦਿਆਲ ਰਾਵਲਪਿੰਡੀ ਆ ਗਏ ਅਤੇ ਸੱਚੇ-ਸੁੱਚੇ ਸਿੱਖੀ ਜੀਵਨ ਬਾਰੇ ਲੋਕਾਂ ਨੂੰ ਉਪਦੇਸ਼ ਦੇਣ ਲਗ ਪਏ। ਉਸ ਵੇਲੇ ਦੇ ਸਿੱਖ ਸਮਾਜ ਵਿਚ ਵੀ ਉਹ ਸਾਰੀਆਂ ਕੁਰੀਤੀਆਂ ਰਹੀਆਂ ਸਨ ਜਿਨ੍ਹਾਂ ਤੋਂ ਗੁਰੂ ਸਾਹਿਬਾਨ ਨੇ ਲੋਕਾਂ ਨੂੰ ਰੋਕਿਆ ਸੀ।

ਭਾਵੇਂ ਬਾਬਾ ਦਿਆਲ ਦਾ ਮੁੱਖ ਪ੍ਰਚਾਰ ਕੇਂਦਰ ਪੰਜਾਬ ਦਾ ਉੱਤਰੀ-ਪੱਛਮੀ ਭਾਗ ਸੀ, ਪਰ ਉਨ੍ਹਾਂ ਦੇ ਕੰਮ ਦੀ ਗੂੰਜ ਪੰਜਾਬ ਦੇ ਦੂਜੇ ਹਿੱਸਿਆਂ ਤੀਕ ਵੀ ਪੁੱਜੀ। ਇਹ ਵੀ ਕਿਹਾ ਜਾਂਦਾ ਹੈ ਕਿ ੧੮੨੦ ਵਿਚ ਮਹਾਰਾਜਾ ਰਣਜੀਤ ਸਿੰਘ ਬਾਬਾ ਦਿਆਲ ਨੂੰ ਮਿਲਣ ਲਈ ਰਾਵਲਪਿੰਡੀ ਗਿਆ। ਬਾਬਾ ਦਿਆਲ ਨੇ ਵੀ ਮੂਰਤੀਪੂਜਾ ਦਾ ਖੰਡਨ ਕੀਤਾ ਅਤੇ ਗੁਰੂ ਨਾਨਕ ਵੱਲੋਂ ਪ੍ਰਚਾਰੀ ਰੂਪ-ਰੰਗ ਹੀਣ ਇਕ ਨਿਰੰਕਾਰ ਦੀ ਭਗਤੀ ਵਲ ਲੋਕਾਂ ਨੂੰ ਮੋੜਿਆ। ਸਿੱਖੀ ਉੱਤੇ ਵੱਧਦੇ ਬ੍ਰਾਹਮਣੀ ਪ੍ਰਭਾਵ ਨੂੰ ਦੂਰ ਕਰਨ ਲਈ ਉਨ੍ਹਾਂ ਨੇ ੧੮੦੮ ਵਿਚ ਆਪਣੇ ਵਿਆਹ ਵਿਚ ਵੀ ਪੰਡਤ ਨੂੰ ਬੁਲਾਉਣ ਤੋਂ ਨਾਂਹ ਕਰ ਦਿੱਤੀ।

੧੯ਵੀਂ ਸਦੀ ਦੇ ਦੂਜੇ ਅੱਧ ਵਿਚ ਸਿੱਖ ਧਰਮ ਵਿਚ ਸੁਧਾਰ ਦੀ ਲੋੜ ਮਹਿਸੂਸ ਹੋਈ ਕਿਉਂਕਿ ਪੰਜਾਬ ਦੇ ਅੰਗਰੇਜ਼ੀ ਰਾਜ ਵਿਚ ਮਿਲ ਜਾਣ ਬਾਦ ਈਸਾਈ ਧਰਮ ਦੇ ਪ੍ਰਚਾਰਕਾਂ ਵੱਲੋਂ ਸਿੱਖਾਂ ਨੂੰ ਆਪਣੇ ਧਰਮ ਵਿਚ ਲਿਆਉਣ ਵਾਸਤੇ ਭਰਪੂਰ ਯਤਨ ਕੀਤੇ ਜਾ ਰਹੇ ਸਨ। ਜਾਨ ਸੀ ਲੋਰੀ (John C. Jowrel) ਜੋ ਕਿ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ, ੧੮੩੪ ਈਂ ਵਿਚ ਅਮਰੀਕਾ ਤੋਂ ਲੁਧਿਆਣੇ ਵਿਖੇ ਈਸਾਈ ਪ੍ਰਚਾਰਕਾਂ ਦੇ ਜਥੇ ਲੈ ਕੇ ਆਇਆ ਸੀ, ਪੰਜਾਬ ਵਿਚ ਈਸਾਈ ਮਤ ਦੇ ਪ੍ਰਸਾਰ ਲਈ ਅਣਥੱਕ ਯਤਨ ਕਰ ਰਿਹਾ ਸੀ। ਲੁਧਿਆਣਾ, ਅੰਮ੍ਰਿਤਸਰ, ਤਰਨ-ਤਾਰਨ, ਲਾਹੌਰ ਆਦਿ ਸ਼ਹਿਰਾਂ ਵਿਚ ਈਸਾਈ ਮਿਸ਼ਨਰੀ ਸੈਂਟਰ ਖੋਲੇ ਜਾ ਰਹੇ ਸਨ।

ਇਸ ਹਮਲੇ ਤੋਂ ਸਿੱਖੀ ਦੀ ਰੱਖਿਆ ਕਰਨ ਲਈ ਸਰਦਾਰ ਠਾਕਰ ਸਿੰਘ ਸੰਧਾਵਾਲੀਆ, ਭਾਈ ਗੁਰਮੁਖ ਸਿੰਘ, ਗਿਆਨੀ ਦਿੱਤ ਸਿੰਘ, ਭਾਈ ਮਈਆ ਸਿੰਘ ਅਤੇ ਭਾਈ ਜਵਾਹਰ ਸਿੰਘ ਨੇ ਮਿਲਕੇ ਯਤਨ ਸ਼ੁਰੂ ਕੀਤੇ। ਇਨ੍ਹਾਂ ਦੇ ਯਤਨਾਂ ਨਾਲ ੧੮੭੩ ਈ. ਵਿਚ ਸਿੰਘ ਸਭਾ ਲਹਿਰ ਦੀ ਸ਼ੁਰੂਆਤ ਹੋਈ, ਜਿਸਦਾ ਉਦੇਸ਼ ਸੀ--ਸਿੱਖ ਧਰਮ ਵਿਚ ਸੁਧਾਰ ਕਰਕੇ ਇਸਦੀ ਪਵਿੱਤਰਤਾ ਨੂੰ ਬਹਾਲ ਕਰਨਾ, ਸਿੱਖ ਧਰਮ ਤੇ ਇਤਿਹਾਸ ਸੰਬੰਧੀ ਪੁਸਤਕਾਂ ਪ੍ਰਕਾਸ਼ਿਤ ਕਰਨੀਆਂ, ਸਿੱਖ ਧਰਮ ਨੂੰ ਛੱਡ ਦੇਣ ਵਾਲਿਆਂ ਨੂੰ ਸਿੱਖੀ ਵਿਚ ਵਾਪਸ ਲਿਆਉਣਾ ਪੰਜਾਬੀ ਭਾਸ਼ਾ ਵਿਚ ਗਿਆਨ ਦਾ ਪ੍ਰਸਾਰ ਕਰਨਾ, ਪੰਜਾਬੀ ਵਿਚ ਅਖ਼ਬਾਰ ਤੇ ਰਿਸਾਲੇ ਪ੍ਰਕਾਸ਼ਿਤ ਕਰਨਾ। ਸਿੰਘ ਸਭਾ ਦੇ ਆਗੂਆਂ ਨੇ ਆਪਣੀ ਜਥੇਬੰਦੀ ਲਈ ਪੱਛਮੀ ਢੰਗ ਨਾਲ ਆਪਣਾ ਸੰਵਿਧਾਨ ਬਣਾਇਆ ਸੀ ਅਤੇ ਸਿੰਘ ਸਭਾ ਦੀ ਅੰਤਰੰਗ ਕਮੇਟੀ ਦੇ ਮੈਂਬਰ ਲੋਕਤੰਤਰੀ ਨਿਯਮ ਅਨੁਸਾਰ ਚੁਣੇ ਜਾਂਦੇ ਸਨ।

ਮੁਸਲਮਾਨਾਂ ਵਿਚ ਵੀ ਕਈ ਧਾਰਮਿਕ-ਸਮਾਜਿਕ ਲਹਿਰਾਂ ਦਾ ਜਨਮ ਹੋਇਆ। ਪੰਜਾਬ ਤੋਂ ਬਾਹਰ ਸਹਾਰਨਪੁਰ ਜ਼ਿਲ੍ਹਾ ਦੇ ਦੇਵਬੰਦ ਨਾਮੀ ਸਥਾਨ ਦੇ ਉਲਮਾ ਨੇ ਕੱਟੜਵਾਦੀ ਲਹਿਰ ਚਲਾਈ ਜਿਸਦਾ ਮੰਤਵ ਮੁਸਲਮਾਨਾਂ ਵਿਚ ਪ੍ਰਚਲਿਤ ਵਹਿਮ ਦੂਰ ਕਰਨਾ ਤੇ ਕੁਰਆਨ ਦੇ ਅਸੂਲਾਂ ਦਾ ਪ੍ਰਚਾਰ ਕਰਨਾ ਸੀ। ਪੱਛਮੀ ਵਿਚਾਰਾਂ ਦੇ ਅਸਰ ਹੇਠ ਸਰ ਸਯੱਦ ਅਹਿਮਦ ਖਾਨ ਨੇ ਅਲੀਗੜ੍ਹ ਅੰਦੋਲਨ ਚਲਾਇਆ ਜਿਸਦਾ ਮੁਸਲਮਾਨਾਂ ਉਤੇ ਡੂੰਘਾ ਪ੍ਰਭਾਵ ਪਿਆ। ਦਿੱਲੀ ਤੇ ਲਾਹੌਰ ਵਿਚ ਅੰਜੁਮਨ-ਏ-ਇਸਲਾਮੀਆਂ ਦੀ ਸਥਾਪਨਾ ਹੋਈ। ਪੰਜਾਬ ਵਿਚ ਮੁਸਲਮਾਨਾ ਦੀ ਦੂਜੀ ਜਥੇਬੰਦੀ ਅੰਜੁਮਨ- ਏ-ਹਿਮਾਇਤਏ- ਇਸਲਾਮ ਸੀ ਜੋ ਵਧੇਰੇ ਉਦਾਰ ਵਿਚਾਰਾਂ ਦਾ ਪ੍ਰਚਾਰ ਕਰਦੀ ਸੀ। ਇਸਦਾ ਉਦੇਸ਼ ਮੁਸਲਮਾਨ ਨੌਜਵਾਨਾਂ ਨੂੰ ਇਸਲਾਮ ਦੇ ਸਿਧਾਂਤਾਂ ਦੇ ਨਾਲ-ਨਾਲ ਪੱਛਮੀ ਸਾਹਿਤ ਦਾ ਗਿਆਨ ਦੇਣਾ ਵੀ ਸੀ। ਇਸ ਅੰਜੁਮਨ ਨੇ ਇਸਲਾਮੀਆ ਸਕੂਲ ਤੇ ਯਤੀਮਖਾਨੇ ਖੋਲ੍ਹਣ , ਪਾਠ-ਪੁਸਤਕਾਂ ਲਿਖਾਉਣ ਆਦਿ ਦਾ ਉਪਰਾਲਾ ਵੀ ਕੀਤਾ।

ਪੰਜਾਬ ਵਿਚ ਮੁਸਲਮਾਨਾਂ ਦੀ ਵਧੇਰੀ ਮਹਤੱਵਪੂਰਨ ਲਹਿਰ ਆਹਮਦੀਆਂ ਲਹਿਰ ਸੀ। ਇਸ ਦੇ ਮੋਢੀ ਮਿਰਜ਼ਾ ਗੁਲਾਮ ਅਹਿਮਦ ਸਨ। ਉਨ੍ਹਾਂ ਦਾ ਜਨਮ ੧੮੩੫ ਵਿਚ ਗੁਰਦਾਸਪੁਰ ਜ਼ਿਲੇ ਦੇ ਕਾਦੀਆਂ ਨਾਮੀ ਸਥਾਨ ਤੇ ਹੋਇਆ ਸੀ, ਜਿਸ ਕਾਰਨ ਇਸ ਲਹਿਰ ਨੂੰ ਕਾਦਿਆਨੀ ਲਹਿਰ ਵੀ ਕਿਹਾ ਜਾਂਦਾ ਹੈ। ਗੁਲਾਮ ਅਹਿਮਦ ਨੇ ਇਸਲਾਮ ਦੀ ਨਵੀਂ ਵਿਆਖਿਆ ਕੀਤੀ, ਅਤੇ ਝੂਠੇ ਰੀਤੀ-ਰਿਵਾਜਾਂ ਤੇ ਅੰਧ ਵਿਸ਼ਵਾਸ਼ਾਂ ਨੂੰ ਤਿਆਗਣ ਦਾ ਪ੍ਰਚਾਰ ਕੀਤਾ।

ਇਸ ਵਕਤ ਦੀਆਂ ਵਧੇਰੀਆਂ ਲਹਿਰਾਂ ਧਾਰਮਿਕ ਤੇ ਸਮਾਜਿਕ ਸੁਧਾਰਾਂ ਦੀਆਂ ਲਹਿਰਾਂ ਸਨ। ਨਾਮਧਾਰੀ ਲਹਿਰ ਵੀ ਇਸੇ ਵੇਲੇ ਤੇ ਵਾਤਾਵਰਣ ਦੀ ਉਪਜ ਹੈ, ਪਰ ਇਸ ਲਹਿਰ ਨੇ ਆਪਣੇ ਆਪ ਨੂੰ ਸਿਰਫ ਧਾਰਮਿਕ-ਸਮਾਜਿਕ ਸੁਧਾਰਾਂ ਤੀਕ ਹੀ ਸੀਮਿਤ ਨਹੀਂ ਰੱਖਿਆ ਸਗੋਂ ਵਿਦੇਸ਼ੀ ਰਾਜ ਦੀਆਂ ਕਰਤੂਤਾਂ ਤੇ ਜ਼ੁਲਮਾਂ ਦੇ ਖਿਲਾਫ ਬੜੀ ਪੁਰਜ਼ੋਰ ਮੁਹਿੰਮ ਵੀ ਚਲਾਈ। ਇਸ ਤਰ੍ਹਾਂ ਰਾਜਨੀਤਿਕ ਵਿਦਰੋਹ ਦਾ ਜੋ ਤੇਵਰ ਤੇ ਰੁਝਾਨ ਨਾਮਧਾਰੀ ਲਹਿਰ ਵਿਚ ਨਜ਼ਰ ਆਉਂਦਾ ਹੈ, ਉਹ ਉਸ ਵੇਲੇ ਦੀਆਂ ਦੂਜੀਆਂ ਲਹਿਰਾਂ ਵਿਚ ਨਜ਼ਰ ਨਹੀਂ ਆਉਂਦਾ। ਅਜਿਹੀ ਇਕ ਹੋਰ ਮਿਸਾਲ ਸਾਨੂੰ ਬੰਗਾਲ ਦੇ ਸੰਨਿਆਸੀ ਵਿਦਰੋਹ ਵਿਚ ਮਿਲਦੀ ਹੈ। ਸੰਨ ੧੭੫੭ ਵਿਚ ਪਲਾਸੀ ਦੀ ਲੜਾਈ ਹੋਈ ਤੇ ਅੰਗਰੇਜ਼ਾਂ ਨੇ ਬੰਗਾਲ ਵਿਚ ਨਵੀਂ ਅਮਲਦਾਰੀ ਕਾਇਮ ਕੀਤੀ। ੧੭੬੯-੭੦ ਵਿਚ ਬੰਗਾਲ ਵਿਚ ਭਿਅੰਕਰ ਅਕਾਲ ਪਿਆ, ਜਿਸ ਵਿਚ ਲਗਭਗ ਇਕ ਕਰੋੜ ਬੰਦੇ ਮਰੇ। ਇਸ ਨਾਲ ਬੰਗਾਲੀਆਂ ਵਿਚ ਜ਼ਬਰਦਸਤ ਅਸੰਤੋਸ਼ ਪੈਦਾ ਹੋਇਆ ਅਤੇ ਅੰਗਰੇਜ਼ੀ ਅਮਲਦਾਰੀ ਦੇ ਖਿਲਾਫ ਥਾਂ ਥਾਂ ਤੇ ਵਿਦਰੋਹ ਹੋਏ। ਇਨ੍ਹਾਂ ਵਿਚੋਂ ਇਕ ਸੰਨਿਆਸੀ ਵਿਦਰੋਹ ਸੀ। ਬੰਗਾਲੀ ਦੇ ਉੱਘੇ ਨਾਵਲਕਾਰ ਬੰਕਿਮ ਚੰਦ੍ਰ ਚਟਰਜੀ ਨੇ ਇਸੇ ਪਿਛੋਕੜ ਤੇ ਆਪਣਾ ਪ੍ਰਸਿੱਧ ਨਾਵਲ 'ਆਨੰਦਮਠ' ਲਿਖਿਆ। ਇਸੇ ਨਾਵਲ ਵਿਚ ਲਿਖਿਆ ਗਿਆ ਗੀਤ 'ਬੰਦੇਮਾਤਰਮ' ਅੱਗੇ ਚਲਕੇ ਇਸ ਦੇਸ਼ ਦੀ ਆਜ਼ਾਦੀ ਦੀ ਲੜਾਈ ਵਿਚ 'ਰਾਸ਼ਟਰੀ ਗੀਤ' ਦੇ ਰੂਪ ਵਿਚ ਸਵੀਕਾਰਿਆ ਗਿਆ। ■



ਹਰਵਿੰਦਰ ਸਿੰਘ ਹੰਸਪਾਲ

# ਵਿਸ਼ਵ ਗਿਆਨ ਕੇਂਦਰ-ਕਾਂਸ਼ੀ ਵਿੱਚ ਸਤਿਗੁਰੂ ਰਾਮ ਸਿੰਘ ਪੀਠ ਦੀ ਸਥਾਪਨਾ

*ਸ੍ਰੀ ਸਤਿਗੁਰੂ ਜੀ ਦਾ ਸਵਾਗਤ ਕਰਨਾ ਯੂਨੀਵਰਸਿਟੀ ਵਾਸਤੇ ਇਕ ਇਤਿਹਾਸਕ ਘਟਨਾ ਸੀ। ਜਿਹੜੇ ਪ੍ਰਤਿਸ਼ਠਿਤ ਪੁਰਸ਼ ਏਥੇ ਆਉਂਦੇ ਸਨ, ਉਹ ਯਾਦਗਾਰ ਦੇ ਤੌਰ ਤੇ ਕੁਛ ਨ ਕੁਛ ਏਥੇ ਦੇਂਦੇ ਰਹੇ ਹਨ। ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਵੀ ਬਖ਼ਸ਼ਸ਼ ਕਰਨੀ ਹੀ ਸੀ। ਫਿਰ ਵੀ ਅਸੀਂ ਵਾਪਸ ਪਹੁੰਚ ਕੇ ਸਾਰੇ ਪ੍ਰੋਗਰਾਮ ਦੇ ਵੇਰਵੇ ਬਾਰੇ ਅਤੇ ਕੁਝ ਪ੍ਰਦਾਨ ਕਰਨ ਦੀ ਰਸਮ ਬਾਰੇ ਗ਼ਰੀਬ ਨਿਵਾਸ ਜੀ ਨੂੰ ਅਰਜ਼ ਕੀਤੀ। ਆਪ ਨੇ ਹੁਕਮ ਕੀਤਾ ਏਥੇ ਸ੍ਰੀ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਜੀ ਦੇ ਨਾਮ ਤੇ ਇਕ ਪੀਠ ਸਥਾਪਿਤ ਕੀਤੀ ਜਾਵੇ। ਬੜੀ ਵੱਡੀ ਦੂਰਗਾਮੀ ਪਰਿਣਾਮਾਂ ਵਾਲੀ ਨਵੀਨਤਮ ਸੋਚ ਸੀ।*

**ਸ੍ਰੀ** ਸਤਿਗੁਰੂ ਜਗਜੀਤ ਸਿੰਘ ਜੀ ਦਸੰਬਰ ੧੯੯੫ ਯੂ.ਪੀ. ਦੇ ਦੌਰੇ ਦੌਰਾਨ ਵਾਰਾਣਸੀ (ਬਨਾਰਸ) ਵਿਚ ਦਰਸ਼ਨ ਦੇ ਰਹੇ ਸਨ। ਦੋ ਤਿੰਨ ਦਿਨ ਏਥੇ ਠਹਿਰਨਾ ਸੀ। ਵਾਰਾਣਸੀ ਬਹੁਤ ਸਾਰੇ ਵਿਸ਼ਵ ਵਿਖਿਆਤ ਸ਼ਾਸ਼ਤਰੀ ਸੰਗੀਤ ਘਰਾਣਿਆਂ ਅਤੇ ਸੰਗੀਤਕਾਰਾਂ ਦਾ ਨਿਵਾਸ ਸਥਾਨ ਹੈ। ਸ੍ਰੀ ਸਤਿਗੁਰੂ ਜੀ ਜਦੋਂ ਵੀ ਏਥੇ ਦਰਸ਼ਨ ਦੇਂਦੇ ਹਨ, ਸੰਗੀਤ ਸਭਾਵਾਂ ਦਾ ਉਚੇਚਾ ਆਯੋਜਨ ਏਥੇ ਹੁੰਦਾ ਹੀ ਹੈ।

ਸ੍ਰੀ ਸਤਿਗੁਰੂ ਜੀ ਨੇ ਇੱਕ ਦਿਨ ਬਨਾਰਸ ਤੋਂ ਫੋਨ ਤੇ ਕ੍ਰਿਪਾ ਕੀਤੀ-ਹੁਕਮ ਹੋਇਆ, "ਏਥੇ ਯੂਨੀਵਰਸਿਟੀ ਵਾਲਿਆਂ ਨੇ ਕੁਝ ਪ੍ਰੋਗਰਾਮ ਰਖਿਆ ਹੈ, ਮੈਂ ਭੀ ਜਾਣਾ ਹੈ- ਸੁਆਗਤ ਆਦਿ ਦਾ ਆਯੋਜਨ ਹੈ, ਤੁਸੀਂ ਕਲ ਸਵੇਰ ਤੱਕ ਏਥੇ ਜ਼ਰੂਰ ਪਹੁੰਚੋ।" ਮੈਂ ਸਤ ਬਚਨ ਜੀ ਕਿਹਾ, ਫੋਨ ਬੰਦ ਹੋ ਗਿਆ।

ਬੜਾ ਚੰਗਾ ਲੱਗ ਰਿਹਾ ਸੀ, ਕਿ ਸ੍ਰੀ ਸਤਿਗੁਰੂ ਜੀ ਨੂੰ ਵਿਸ਼ਵ ਵਿਦਿਆਲੇ ਦੇ ਪ੍ਰਬੰਧਕ ਬੁਲਾ ਰਹੇ ਹਨ। ਕਈ ਪ੍ਰਕਾਰ ਦੀਆਂ ਸੋਚਾਂ ਆ ਰਹੀਆਂ ਸਨ। ਪਰ ਸਭ ਤੋਂ ਵਧ ਸੁਆਦ ਏਸ ਸੋਚ ਨਾਲ ਆ ਰਿਹਾ ਸੀ, ਕਿ ਸ੍ਰੀ ਸਤਿਗੁਰੂ ਜੀ ਬਖ਼ਸ਼ਸ਼ ਕੀਤੀ ਹੈ, ਸਾਡੇ ਸੰਬੰਧ ਵੀ ਵਿਸ਼ਵ ਵਿਦਿਆਲੇ ਨਾਲ ਸਥਾਪਤ ਹੋਣ ਲੱਗੇ ਹਨ। ਅਜੇ ਪਤਾ ਨਹੀਂ ਸੀ ਕਿ ਬਨਾਰਸ ਵਿਚ ਕੈਸਾ ਪ੍ਰੋਗਰਾਮ ਹੈ? ਕਿਸ ਨੇ ਇਹ ਪ੍ਰਬੰਧ ਕੀਤਾ ਹੈ ਅਤੇ ਮੰਤਵ ਕੀ ਹੈ ? ਪਰ ਫਿਰ ਵੀ ਯੂਨੀਵਰਸਿਟੀ ਵਿਚ ਸਤਿਗੁਰੂ ਜੀ ਦੇ ਸੁਆਗਤ ਦਾ ਸਮਾਚਾਰ ਸੜਾ ਚੰਗਾ ਚੰਗਾ ਲੱਗ ਰਿਹਾ ਸੀ।

ਦਿੱਲੀ ਤੋਂ ਝਟ ਪਟ ਬਨਾਰਸ ਪਹੁੰਚਣਾ ਕਿਹੜਾ ਸੌਖਾ ਸੀ। ਰਾਤ ਜੈਸੇ ਤੈਸੇ ਕਰ ਮੁਗਲਸਰਾਏ ਵਾਸਤੇ ਇਕ ਰੇਲ ਵਿਚ ਜਗਾ ਮਿਲੀ। ਮੁਗਲਸਰਾਏ ਤੋਂ ਕਾਰ ਰਾਹੀਂ ਬਨਾਰਸ ਪਹੁੰਚਣ ਦਾ ਸਾਧਨ ਸੀ। ਬਨਾਰਸ ਪਹਿਲੀ ਵਾਰ ਗਿਆ ਸੀ। ਇਸ ਨਗਰ ਬਾਰੇ ਵੀ ਬੜਾ ਕੁਝ ਪ੍ਰਸਿਧ ਹੈ। ਕਈ ਤਰ੍ਹਾਂ ਦੀਆਂ ਚਰਚਾਵਾ ਏਥੋਂ ਬਾਰੇ ਪੜ੍ਹੀਆ-ਸੁਣੀਆ ਹੋਈਆਂ ਸਨ। ਬਨਾਰਸ ਸ਼ਬਦ ਵਾਰਾਣਸੀ ਦਾ ਬਦਲਿਆ ਹੋਇਆ ਰੂਪ ਹੈ। ਹੋ ਸਕਦਾ ਹੈ ਅੰਗ੍ਰੇਜ਼ੀ ਸ਼ਾਸਨ ਕਾਲ ਵਿਚ ਐਸਾ ਹੋਇਆ ਹੋਵੇ। ਵਰੁਣਾ ਅਤੇ ਅੱਸੀ ਨਾਮਕ ਦੋ ਨਦੀਆਂ ਗੰਗਾ ਤੋਂ ਵਖਰੀਆਂ ਏਥੇ ਵਗਦੀਆਂ ਸਨ। ਦੋਨਾਂ ਦੇ ਨਾਵਾਂ ਦਾ ਸੁਮੇਲ ਵਾਰਾਣਸੀ ਹੈ। ਵੈਸੇ ਉਥੋਂ ਦੇ ਵਸਨੀਕ ਏਸ ਨੂੰ ਬਨਾਰਸ ਜਾਂ ਵਾਰਾਣਸੀ ਨਾਲੋਂ ਕਾਂਸ਼ੀ ਆਖ ਕੇ ਗੌਰਵ ਮਹਿਸੂਸ ਕਰਦੇ



ਹਨ। ਕਾਂਸ਼ੀ ਨਗਰੀ ਧਾਰਮਕ ਸੰਸਕ੍ਰਿਤੀ ਸ਼ਾਸ਼ਤਰੀ ਸੰਗੀਤ, ਸ਼ਿਲਪ ਕਲਾ ਅਤੇ ਵਿਦਿਆ ਕਰ ਕੇ ਵਿਸ਼ੇਸ਼ ਤੌਰ ਤੇ ਜਾਣੀ ਜਾਂਦੀ ਹੈ। ਕਾਂਸ਼ੀ ਨੂੰ ਮੁਕਤੀਧਾਮ ਵੀ ਆਖਿਆ ਜਾਂਦਾ ਹੈ। ਏਥੇ ਬਨਾਰਸ ਹਿੰਦੂ ਯੂਨੀਵਰਸਿਟੀ, ਸੰਪੂਰਨਾਨੰਦ ਸੰਸਕ੍ਰਿਤ ਵਿਸ਼ਵਵਿਦਿਆਲਾ, ਕਾਂਸ਼ੀ ਵਿਦਿਆਪੀਠ ਅਤੇ ਸਾਰਨਾਥ ਯੂਨੀਵਰਸਿਟੀ ਨਾਮਕ ਚਾਰ ਵਿਸ਼ੇਸ਼ ਸਿਖਿਆ ਕੇਂਦਰ ਹਨ।

ਵਾਰਾਣਸੀ ਵਿਚ ਡੰਗ ਪ੍ਰਵਾਰ ਦੇ ਤਿੰਨ ਨਾਮਧਾਰੀ ਭਰਾਵਾਂ, ਸ੍ਰ: ਜਸਵੰਤ ਸਿੰਘ, ਸਤਵੰਤ ਸਿੰਘ ਅਤੇ ਮਨਜੀਤ ਸਿੰਘ ਦੇ ਘਰ ਸ੍ਰੀ ਸਤਿਗੁਰੂ ਜੀ ਦਾ ਨਿਵਾਸ ਸੀ। ਏਥੇ ਪਹੁੰਚਦਿਆਂ ਗ਼ਰੀਬ ਨਿਵਾਜ਼ ਜੀ ਹੁਕਮ ਕੀਤਾ- "ਵੈਦ ਗੁਰਦੇਵ ਸਿੰਘ ਨੇ ਸਾਰਾ ਪ੍ਰਬੰਧ ਕੀਤਾ ਹੈ। ਸੰਪੂਰਨਾਨੰਦ ਸੰਸਕ੍ਰਿਤ ਵਿਸ਼ਵ ਵਿਦਿਆਲਾ ਵਿਚ ਸਭਾ ਹੋਣੀ ਹੈ। ਵਾਈਸ ਚਾਂਸਲਰ ਨੇ ਮੇਰਾ ਸਵਾਗਤ ਕਰਨਾ ਹੈ, ਸਾਰਾ ਪ੍ਰੋਗਰਾਮ ਵੇਖ ਸਮਝ ਲਵੇ ਅਤੇ ਮੈਨੂੰ ਦੱਸੇ ਮੈਂ ਕੀਹ ਕਰਨਾ ਹੈ?"

ਵੈਦ ਗੁਰਦੇਵ ਸਿੰਘ ਬਾਰੇ ਆਮ ਧਾਰਣਾ ਇਹ ਹੀ ਹੈ ਕਿ ਅਨਪੜ੍ਹ, ਸਾਧਾਰਨ ਜਿਹਾ ਆਪਣੀ ਧੁਨ ਵਿਚ ਤੁਰੇ ਰਹਿਣ ਵਾਲਾ ਇੱਕ ਸਿੱਖ ਹੈ। ਪਰ ਜਦੋਂ ਹੁਕਮ ਹੋਇਆ ਸਾਰਾ ਪ੍ਰਬੰਧ ਵੈਦ ਗੁਰਦੇਵ ਸਿੰਘ ਨੇ ਕੀਤਾ ਹੈ। ਮੇਰੀ ਉਤਸੁਕਤਾ ਜਾਗੀ। ਮੈਂ, ਬੈਠ ਕੇ, ਉਸ ਪਾਸੋਂ ਸਾਰਾ ਕੁਝ ਜਾਣਨ ਦੀ ਕੋਸ਼ਸ਼ ਕੀਤੀ। ਪਤਾ ਲਗਾ ਕਿ ਉਸ ਨੂੰ ਸ੍ਰੀ ਸਤਿਗੁਰੂ ਜੀ ਨੇ ਸੰਸਕ੍ਰਿਤ ਭਾਸ਼ਾ ਪੜ੍ਹਨ ਵਾਸਤੇ ਏਥੇ ਭੇਜਿਆ ਸੀ। ਫਿਰ ਜੋਤਿਸ਼ ਪੜ੍ਹਨ ਦੀ ਆਗਿਆ ਹੋਈ। ਉਸਨੇ ਜੋਤਿਸ਼ ਵਿਚ ਆਚਾਰੀਆ (ਐਮ.ਏ.) ਦੀ ਡਿਗਰੀ ਹਾਸਲ ਕਰ ਲਈ ਹੈ ਅਤੇ ਹੁਣ ਪੀ.ਐਚ.ਡੀ. ਕਰ ਰਿਹਾ ਹੈ।

ਹੈਰਾਨੀ ਬਹੁਤ ਹੋਈ, ਪਰ ਸਤਿਗੁਰੂ ਤੇ ਸਮਰਥ ਹੈ ਸਭ ਕੁਝ ਸੰਭਵ ਹੈ। ਮੈਂ ਅੰਦਰੋਂ ਅੰਦਰੀ ਇਹ ਸੁਣ ਬੜਾ ਪ੍ਰਭਾਵਤ ਅਤੇ ਪ੍ਰਸੰਨ ਹੋਇਆ। ਮੇਰੇ ਮਨ ਵਿਚ ਵੈਦ ਗੁਰਦੇਵ ਸਿੰਘ ਦਾ ਸਨਮਾਣ ਬਹੁਤ ਵਧਿਆ। ਉਹਨਾਂ ਨੂੰ ਮੈਂ ਆਖਿਆ ਤੁਸੀਂ ਸ੍ਰੀ ਸਤਿਗੁਰੂ ਜੀ ਦੀ ਬਖਸ਼ਸ਼ ਨਾਲ ਬਹੁਤ ਚੰਗਾ ਕੰਮ ਕਰ ਰਹੇ ਹੋ, ਸ੍ਰੀ ਸਤਿਗੁਰੂ ਜੀ ਦੀ ਹੀ ਕਿਰਪਾ ਨਾਲ, ਮੈਂ ਤੁਹਾਨੂੰ ਏਸ ਸਾਰੇ ਕਾਰਜ ਵਿਚ ਪੂਰਾ ਸਹਿਯੋਗ ਦਿਆਂਗਾ। ਉਹ ਕਈ ਪਾਸਿਆਂ ਤੋਂ ਬੜੇ ਨਿਰਾਸ ਸਨ, ਸਾਡੇ ਗਲਬਾਤ ਕਰਨ ਨਾਲ ਉਹਨਾਂ ਵਿੱਚ ਦਲੇਰੀ ਆ ਗਈ। ਉਹਨਾਂ ਦਿਨਾਂ ਵਿਚ ਪ੍ਰੋ. ਵੀ. ਵੈਂਕਟਾਚਲਮ ਏਥੋਂ ਦੇ ਕੁਲਪਤੀ ਸਨ। ਗੁਰਦੇਵ ਸਿੰਘ ਹੁਰਾਂ ਕਿਹਾ, "ਮੈਂ ਸਮਾਰੋਹ ਤੋਂ ਪਹਿਲੋਂ ਤੁਹਾਡੀ ਮੀਟਿੰਗ ਕੁਲਪਤੀ ਜੀ ਨਾਲ ਕਰਵਾਉਣੀ ਚਾਹੁੰਦਾ ਹਾਂ, ਨਾਲੇ ਯੂਨੀਵਰਸਿਟੀ ਵਿਚ ਉਹ ਹਾਲ ਵੇਖ ਲਵੋ ਜਿਸ ਵਿਚ ਸਮਾਰੋਹ ਹੋਣਾ ਹੈ।"

ਗ਼ਰੀਬ ਨਿਵਾਜ ਜੀ ਤੋਂ ਆਗਿਆ ਲੈ ਕੇ ਅਸੀਂ ਮਨਜੀਤ ਸਿੰਘ ਡੰਗ ਨੂੰ ਨਾਲ ਲਿਆ ਅਤੇ ਮਿਥੇ ਸਥਾਨ ਅਤੇ ਸਮੇਂ ਪ੍ਰੋ. ਵੈਂਕਟਾਚਲਮ ਜੀ ਨੂੰ ਮਿਲੇ। ਉਹ ਦੱਖਣ ਭਾਰਤ ਦੇ ਰਹਿਣ ਵਾਲੇ ਸੰਸਕ੍ਰਿਤ ਭਾਸ਼ਾ ਦੇ ਪ੍ਰਸਿਧ ਵਿਦਵਾਨ ਹਨ। ਉਹਨਾਂ ਨੂੰ ਸ੍ਰੀ ਸਤਿਗੁਰੂ ਜੀ ਬਾਰੇ ਅਤੇ ਨਾਮਧਾਰੀ ਸਿੱਖਾਂ ਦੇ ਇਤਿਹਾਸ ਬਾਰੇ ਮੁਢਲੀ ਜਾਣਕਾਰੀ ਵੈਦ ਗੁਰਦੇਵ ਸਿੰਘ ਅਤੇ ਕੁਝ ਪੁਸਤਕਾਂ ਰਾਹੀਂ ਪ੍ਰਾਪਤ ਹੋ ਚੁੱਕੀ ਸੀ। ਉਹ ਬੜੀ ਪ੍ਰਸੰਨਤਾ ਮਹਿਸੂਸ ਕਰ ਰਹੇ ਸੀ ਕਿ ਭਾਵੇਂ ਸੰਪੂਰਨਾਨੰਦ ਯੂਨੀਵਰਸਿਟੀ ਵਿਚ ਸਾਹਿਤ, ਜਯੋਤਿਸ਼, ਧਰਮ ਸ਼ਾਸਤਰ, ਵਿਆਕਰਨ, ਤੰਤਰ, ਨਿਆਂ ਵੇਦਾਂਤ ਆਦਿ ਭਾਰਤੀ ਸਿਖਿਆ ਦੇ ਸਾਰੇ ਅੰਗ ਪੜ੍ਹਾਏ ਜਾਂਦੇ ਹਨ, ਫਿਰ ਵੀ ਇਸ ਯੂਨੀਵਰਸਿਟੀ ਬਾਰੇ ਭਾਵਨਾ ਹੈ ਕਿ ਏਥੇ ਸਿਰਫ ਬ੍ਰਾਹਮਣਾਂ ਨੂੰ ਸੰਸਕ੍ਰਿਤ ਦੀ ਸਿਖਿਆ ਦਿੱਤੀ ਜਾਂਦੀ ਹੈ। ਸੋ ਸ੍ਰੀ ਸਤਿਗੁਰੂ ਜੀ ਦੇ ਆਗਮਨ ਨਾਲ ਸਭ ਦਾ ਏਥੋਂ ਬਾਰੇ ਦ੍ਰਿਸ਼ਟੀਕੋਣ ਬਦਲੇਗਾ।

ਉਹਨਾਂ ਨਾਲ ਪ੍ਰੋਗਰਾਮ ਦੇ ਸਾਰੇ ਵੇਰਵੇ ਤੈ ਕਰ ਕੇ ਅਸੀਂ ਹਾਲ ਵੇਖਣ ਗਏ ਜਿਥੇ ਸਮਾਰੋਹ ਹੋਣਾ ਸੀ। ਕੁਲਪਤੀ ਜੀ ਨੇ ਕਿਹਾ, "ਮੁਖ ਦੁਆਰ ਤੇ ਸ੍ਰੀ ਸਤਿਗੁਰੂ ਜੀ ਦਾ ਸੁਆਗਤ ਉਹ ਖੁਦ ਕਰਨਗੇ, ਸੋ ਉਹਨਾਂ ਨੂੰ ਅਗਾਊਂ ਹੀ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਦੇਣ ਦੀ ਸੂਚਨਾ ਮਿਲ ਜਾਵੇ।"

ਸਮਾਰੋਹ ਯੂਨੀਵਰਸਿਟੀ ਦੇ 'ਮੁਖ ਭਵਨ' ਵਿਚ ਹੋਣਾ ਸੀ। ਇਹ ਮੁਖ ਭਵਨ, ਅੰਗ੍ਰੇਜ਼ੀ ਆਰਕੀਟੈਕਚਰ ਦਾ ਜਾਗਦਾ ਜਿਊਂਦਾ ਨਮੂਨਾ ਹੈ। ਚਾਰ ਸਾਲਾਂ (੧੮੪੮-੫੨) ਵਿਚ ਇਹ ਤਿਆਰ ਹੋਇਆ ਸੀ। ਇਸ ਵਿਚ ਹਿੰਦੀ, ਸੰਸਕ੍ਰਿਤ, ਅੰਗ੍ਰੇਜ਼ੀ ਅਤੇ ਪਾਰਸੀ ਭਾਸ਼ਾ ਵਿਚ ਉਪਦੇਸ਼ ਦੇਣ ਵਾਲੀਆਂ ਕੁਝ ਪੰਕਤੀਆਂ ਲਿਖੀਆਂ ਹੋਈਆਂ ਹਨ। ਨਮੂਨੇ ਵਜੋਂ:

੧. *ਵਿਦਿਆ ਧਨ ਉਦਮ ਬਿਨਾ ਕਹੋ ਜੋ ਪਾਵੈ ਕੌਣ।*
*ਬਿਨਾ ਡੁਲਾਏ ਨਾ ਮਿਲੈ ਜਿਓਂ ਪੰਖਾ ਕੀ ਪੌਣ।।*

੨. *ਵਿਦਿਆ ਦਾਨ ਕਾ ਬੜਾ ਗੁਣ ਸੁਨੋ ਤੁਮ ਸਕਲ।*
*ਦਾਤਾ ਔਰ ਗਰੈਹਿਤਾ ਇਨ ਦੋਨੋ ਕਾ ਕੁਸ਼ਲ।।*

ਇਸ ਭਵਨ ਵਿਚ ਸ੍ਰੀ ਸਤਿਗੁਰੂ ਜੀ ਦਾ ਆਸਣ ਵਿਛਿਆ ਹੋਇਆ ਸੀ ਉਪਰ ਛਤਰ ਸੀ, ਬਾਕੀ ਹਾਲ ਵਿਚ ਸਾਫ ਸੁਥਰੀ ਵਿਛਾਈ ਹੋਈ ਹੋਈ ਸੀ। ਏਸੇ ਹਾਲ ਵਿਚ ਕਈ ਸ਼ੰਕਰਾਚਾਰੀਆ ਜੀ, ਦਲਾਈ ਲਾਮਾ ਜੀ, ਵਿਦੇਸ਼ਾਂ ਦੇ ਮੁਖੀਆਂ, ਪੰਡਤ ਜਵਾਹਰ ਲਾਲ ਨਹਿਰੂ, ਡਾ: ਰਾਜਿੰਦਰ ਪ੍ਰਸਾਦ, ਲਾਲ ਬਹਾਦੁਰ ਸ਼ਾਸ਼ਤਰੀ ਜੀ, ਸ੍ਰੀਮਤੀ ਇੰਦਰਾ ਗਾਂਧੀ ਆਦਿ ਦੇ ਸਵਾਗਤ ਸਮਾਰੋਹ ਹੁੰਦੇ ਰਹੇ ਹਨ। ਸ੍ਰੀ ਸਤਿਗੁਰੂ ਜੀ ਦਾ ਸਵਾਗਤ ਕਰਨਾ ਯੂਨੀਵਰਸਿਟੀ ਵਾਸਤੇ ਇਕ ਇਤਿਹਾਸਕ ਘਟਨਾ ਸੀ। ਜਿਹੜੇ ਪ੍ਰਤਿਸ਼ਠਿਤ ਪੁਰਸ਼ ਏਥੇ ਆਉਂਦੇ ਸਨ, ਉਹ ਯਾਦਗਾਰ ਦੇ ਤੌਰ ਤੇ ਕੁਛ ਨ ਕੁਛ ਏਥੇ ਦੇਂਦੇ ਰਹੇ ਹਨ। ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਵੀ ਬਖਸ਼ਸ਼ ਕਰਨੀ ਹੀ ਸੀ। ਫਿਰ ਵੀ ਅਸੀਂ ਵਾਪਸ ਪਹੁੰਚ ਕੇ ਸਾਰੇ ਪ੍ਰੋਗਰਾਮ ਦੇ ਵੇਰਵੇ ਬਾਰੇ ਅਤੇ ਕੁਝ ਪ੍ਰਦਾਨ ਕਰਨ ਦੀ ਰਸਮ ਬਾਰੇ ਗ਼ਰੀਬ ਨਿਵਾਸ ਜੀ ਨੂੰ ਅਰਜ਼ ਕੀਤੀ। ਆਪ ਨੇ ਹੁਕਮ ਕੀਤਾ ਏਥੇ ਸ੍ਰੀ ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਜੀ ਦੇ ਨਾਮ ਤੇ ਇਕ ਪੀਠ ਸਥਾਪਿਤ ਕੀਤੀ ਜਾਵੇ। ਬੜੀ ਵੱਡੀ ਦੂਰਗਾਮੀ ਪਰਿਣਾਮਾਂ ਵਾਲੀ ਨਵੀਨਤਮ ਸੋਚ ਸੀ। ਅਸੀਂ ਸਾਰੇ ਬੜੇ ਹੀ ਪ੍ਰਸੰਨ ਕਿ ਐਸੀ ਕਿਰਪਾ ਹੋ ਜਾਵੇ ਤੇ ਧੰਨ ਭਾਗ। ਪ੍ਰੋ. ਵੈਂਕਟਾਚਲਮ ਜੀ ਨੂੰ ਜਦੋਂ ਦੱਸਿਆ, ਉਹਨਾਂ ਨੇ ਇਹਨਾਂ ਸ਼ਬਦਾਂ ਨਾਲ ਪੀਠ (ਚੇਅਰ) ਸਥਾਪਤ ਕਰਨ ਦਾ ਸਵਾਗਤ ਕੀਤਾ: "ਐਸਾ ਕਰਨੇ ਸੇ ਯੂਨੀਵਰਸਿਟੀ ਕੀ ਸ਼ੋਭਾ ਔਰ ਪ੍ਰਤਿਭਾ ਤੋ ਬੜ੍ਹੇ ਗੀ ਹੀ ਦੇਸ਼ ਕੀ ਅਖੰਡਤਾ ਮਜ਼ਬੂਤ ਹੋਗੀ ਔਰ ਹਿੰਦੂ-ਸਿੱਖੋਂ ਮੇਂ ਜੋ ਦੂਰੀ ਆ ਰਹੀ ਹੈ ਵੋਹ ਕਮ ਹੋਗੀ ਔਰ ਦੋਨੋਂ ਏਕ ਦੂਸਰੇ ਕੇ ਨਜ਼ਦੀਕ ਆਏਂਗੇ।"

ਸ੍ਰੀ ਸਤਿਗੁਰੂ ਜੀ ਦਾ ਪੁਸ਼ਪਮਾਲਾ ਨਾਲ ਮੁਖਦੁਆਰ ਤੇ ਵਾਈਸ ਚਾਂਸਲਰ ਸਾਹਿਬ ਨੇ ਸਵਾਗਤ ਕੀਤਾ। ੪੦-੪੫ ਪ੍ਰੋਫੈਸਰ, ਦੂਸਰੇ ਵਿਸ਼ਵ ਵਿਦਿਆਲੇ ਤੋਂ ਆਏ ਗੁਣੀ ਜਨਾਂ, ਵਿਦਵਾਨਾਂ, ਕਾਸ਼ੀ ਦੇ ਵਿਖਿਆਤ ਪੰਡਤ ਸਭਾ ਦੇ ਮੁਖੀਆਂ ਨੇ ਪੁਸ਼ਪਮਾਲਾ ਭੇਟ ਕਰਕੇ ਸ੍ਰੀ ਸਤਿਗੁਰੂ ਜੀ ਦਾ ਭਵਯ ਸੁਆਗਤ ਕੀਤਾ। ਗੁਰੂ ਨਾਨਕ ਦੇਵ ਜੀ ਤੋਂ ਬਾਦ, ਨਾਵੇਂ ਗੁਰੂ ਤੇਗ ਬਹਾਦਰ ਜੀ ਨੇ ਏਥੇ ਦਰਸ਼ਨ



ਦਿੱਤੇ ਸੀ। ਏਥੋਂ ਦੇ ਵਸਨੀਕਾਂ ਨੂੰ ਭਲੀ ਪ੍ਰਕਾਰ ਇਹ ਯਾਦ ਹੈ ਕਿ ਹਿੰਦੂ ਧਰਮ ਦੀ ਰਾਖੀ ਵਾਸਤੇ ਕਸ਼ਮੀਰ ਦੇ ਪੰਡਤਾਂ ਦੀ ਅਰਜ਼ ਕਰਨ ਉਪਰ ਹੀ ਗੁਰੂ ਤੇਗ ਬਹਾਦੁਰ ਜੀ ਨੇ ਆਪਣੀ ਸ਼ਹਾਦਤ ਦਿੱਤੀ ਸੀ। ਦਸਵੇਂ ਪਾਤਸ਼ਾਹ ਵੀ ਏਥੇ ਪਧਾਰੇ ਸਨ। ਭਾਸ਼ਣ ਮਾਲਾ ਵਿਚ ਸਭ ਨੇ ਆਖਿਆ ਗੁਰੂ ਨਾਨਕ ਦੇਵ ਜੀ ਮਹਾਰਾਜ ਦੀ ਪਰੰਪਰਾ ਕਾਇਮ ਰਖਦਿਆਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਦੇਣ ਨਾਲ ਸਿਰਫ ਦੇਸ਼ ਵਿਆਪੀ ਹੀ ਨਹੀਂ ਬਲਕਿ ਸੰਸਾਰ ਵਿਆਪੀ ਚੰਗੇ ਪਰਿਣਾਮ ਨਿਕਲਣਗੇ। ਕਾਂਸ਼ੀ ਦੀ ਪਰੰਪਰਾ ਰਹੀ ਹੈ ਕਿ ਸਭ ਧਰਮਾਂ ਵਾਲੇ ਏਥੇ ਇਕੱਠੇ ਰਹਿੰਦੇ ਹਨ। ਸ੍ਰੀ ਸਤਿਗੁਰੂ ਜੀ ਨੇ ਆਪਣਾ ਸ਼ੁਭ ਅਤੇ ਸੱਚਾ ਸੁੱਚਾ ਉਪਦੇਸ਼ ਦੇਂਦਿਆਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਂ ਉੱਤੇ ਚੇਅਰ (ਪੀਠ) ਸਥਾਪਤ ਕਰਨ ਦੀ ਪ੍ਰਵਾਨਗੀ ਦੇ ਦਿੱਤੀ, ਜਿਸ ਦਾ ਸਵਾਗਤ ਜ਼ੋਰਦਾਰ ਤਾੜੀਆਂ ਨਾਲ ਆਏ ਸਭ ਸੱਜਣਾਂ ਵਲੋਂ ਕੀਤਾ ਗਿਆ।

ਪ੍ਰੋ. ਵੈਂਕਟਾਚਲਮ ਜੀ ਨੇ ਇਕ ਮਹੀਨੇ ਬਾਦ ਰਿਟਾਇਰ ਹੋਣਾ ਸੀ। ਸਾਡਾ ਵੀ ਤੇ ਉਹਨਾਂ ਦਾ ਵੀ ਜੀਅ ਕਰਦਾ ਸੀ ਚੇਅਰ ਸਥਾਪਤ ਉਹਨਾਂ ਦੀ ਰਿਟਾਇਰਮੇਂਟ ਤੋਂ ਪਹਿਲੋਂ ਹੀ ਹੋ ਜਾਵੇ। ਪਰ ਬਹੁਤ ਸਾਰੀਆਂ ਕਾਰਵਾਈਆਂ ਹੋਣੀਆਂ ਸਨ। ਅਗਲੀ ਕਾਰਵਾਈ ਲਈ ਇਕ ਕਮੇਟੀ ਨਿਯੁਕਤ ਕੀਤੀ ਗਈ, ਪੱਤਰ ਵਿਵਹਾਰ ਹੋਇਆ। ਪੀਠ ਸਥਾਪਤ ਕਰਨ ਲਈ ਯੂਨੀਵਰਸਿਟੀ ਦੀ ਗਵਰਨਿੰਗ ਕਮੇਟੀ ਦੀ ਪ੍ਰਵਾਨਗੀ ਹੋਈ। ਪ੍ਰੋ. ਵੈਂਕਟਾਚਲਮ ਜੀ ਨੇ ਇਹਨਾਂ ਸਭ ਕਾਰਜਾਂ ਨੂੰ ਬੜੀ ਮਿਹਨਤ ਨਾਲ ਨੇਪਰੇ ਚਾੜ੍ਹਿਆ। ਪਰੰਤੂ Notification (ਨੋਟੀਫੀਕੇਸ਼ਨ) ਉਹਨਾਂ ਦੇ ਸਮੇਂ ਨ ਹੋ ਸਕਿਆ। ਉਹਨਾਂ ਦੀ ਜਗ੍ਹਾ ਡਾ: ਮੰਡਨ ਮਿਸ਼ਰ ਜੀ ਕੁਲਪਤੀ ਨਿਯੁਕਤ ਹੋਏ। ਉਹਨਾਂ ਦੀ ਉਤਸੁਕਤਾ ਕਿ ਚੇਅਰ ਦਾ Notification ਛੇਤੀ ਹੋਵੇ, ਹੋਰ ਵੀ ਤੇਜ਼ ਸੀ। ਉਹਨਾਂ ਨੇ ੧੪.੧੨. ੯੬ ਨੂੰ ਵਿਸ਼ੇਸ਼ ਮੀਟਿੰਗ ਵਾਰਾਣਸੀ ਵਿਖੇ ਬੁਲਾਈ ਜਿਸ ਵਿਚ Notification (ਸੂਚਨਾ ਪੱਤਰ) ਦਾ ਅੰਤਿਮ ਮਸੌਦਾ ਸਵੀਕਾਰ (Final draft approve) ਹੋਣਾ ਸੀ। ਹੇਠ ਲਿਖਿਆ ਮਸੌਦਾ (Draft) ਬਣਾਇਆ ਗਿਆ ਅਤੇ ਸ੍ਰੀ ਸਤਿਗੁਰੂ ਜੀ ਦੀ ਪ੍ਰਵਾਨਗੀ ਨਾਲ ਸਵੀਕਾਰ ਕੀਤਾ ਗਿਆ:

੧. ਚੇਅਰ (ਪੀਠ) ਦਾ ਨਾਮ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਪੀਠ ਹੋਏਗਾ।

੨. ਸੰਪੂਰਨਾਨੰਦ ਸੰਸਕ੍ਰਿਤ ਵਿਸ਼ਵਵਿਦਿਆਲੇ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਪੀਠ ਦੀ ਸਥਾਪਨਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਗਿਆ ਅਨੁਸਾਰ ਕੀਤੀ ਜਾ ਰਹੀ ਹੈ। ਇਸ ਦਾ ਪ੍ਰਬੰਧ ਅਧਿਆਦੇਸ਼ ਦੇ ਨਿਯਮਾਂ ਅਨੁਸਾਰ ਹੀ ਕੀਤਾ ਜਾਵੇਗਾ।

੩. ਵਿਸ਼ਵਵਿਦਿਆਲੇ ਦੇ 'ਧਰਮ ਦਰਸ਼ਨ ਸੰਕਾਏ' ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਪੀਠ ਸਥਾਪਿਤ ਕੀਤੀ ਗਈ ਹੈ।

੪. ਪੀਠ ਅੰਤਰਗਤ ਨਿਯੁਕਤ ਵਿਦਵਾਨ ਗੁਰੂ ਨਾਨਕ ਦੇਵ ਜੀ, ਗੁਰੂ ਗੋਬਿੰਦ ਸਿੰਘ ਜੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਪਰੰਪਰਾ ਦੇ ਸੰਬੰਧਤ ਵਿਸ਼ਿਆਂ ਤੇ ਖੋਜ, ਵਿਖਿਆਨ ਅਤੇ ਤੁਲਨਾਤਮਕ ਧਰਮ ਦੇ ਖੇਤਰ ਵਿਚ ਕੰਮ ਕਰਨਗੇ।

੫. ਵਿਸ਼ਵਵਿਦਿਆਲੇ ਵਲੋਂ ਹਰ ਸਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮਹਾਰਾਜ ਦਾ ਪ੍ਰਕਾਸ਼ ਪੁਰਬ ਮਨਾਇਆ ਜਾਇਆ ਕਰੇਗਾ। ਜਿਸ ਦੀ ਤਿਥੀ ਆਦਿ ਨਾਮਧਾਰੀ ਦਰਬਾਰ ਦੇ ਨਾਲ ਸਲਾਹ ਕਰਕੇ ਨੀਯਤ ਕੀਤੀ ਜਾਇਆ ਕਰੇਗੀ।

੬. ਇਕ ਪ੍ਰੋਫੈਸਰ ਅਤੇ ਦੋ ਵਿਦਿਆਰਥੀ ਪੀਠ ਵਲੋਂ ਖੋਜ ਦੇ ਕੰਮ ਵਾਸਤੇ ਨਿਯੁਕਤ ਕੀਤੇ ਜਾਣਗੇ।

੭. ਪੀਠ ਦਵਾਰਾ ਪਾਂਡੁਲਿਪੀਆਂ (ਹੱਥ ਲਿਖਤਾਂ) ਅਤੇ ਸੰਸਕ੍ਰਿਤ ਤੋਂ ਪੁਸਤਕਾਂ ਦੇ ਅਨੁਵਾਦ ਪੰਜਾਬੀ ਵਿਚ ਅਤੇ ਗੁਰਬਾਣੀ ਦਾ ਸੰਸਕ੍ਰਿਤ ਵਿਚ ਅਨੁਵਾਦ ਕੀਤੇ ਜਾਣਗੇ।

੮. ਪੀਠ ਹਰ ਸਾਲ ਗੋਸ਼ਠੀਆਂ ਦਾ ਪ੍ਰਬੰਧ ਕਰੇਗੀ।

੯. ਪੀਠ ਦਾ ਨਾਮ, ਉਦੇਸ਼ ਅਤੇ ਇਸ ਦੇ ਕਾਰਜ ਖੇਤਰ ਵਿਚ ਕੋਈ ਵੀ ਤਬਦੀਲੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪੂਰਵ ਅਨੁਮਤੀ ਦਵਾਰਾ ਹੀ ਕੀਤੀ ਜਾ ਸਕਦੀ ਹੈ।

੧੦. ਪੀਠ ਦੇ ਸੰਚਾਲਨ ਵਾਸਤੇ ਪੰਜ ਮੈਂਬਰੀ ਕਮੇਟੀ ਬਣਾਈ ਗਈ ਹੈ, ਜਿਸ ਵਿਚ ਹੇਠ ਲਿਖੇ ਮੈਂਬਰ ਹੋਣਗੇ।

੧. ਕੁਲਪਤੀ -ਅਧਿਅਕਸ਼
੨. ਸੰਕਾਇਅਧਿਅਕਸ਼- ਦਰਸ਼ਨ ਸੰਕਾਏ -ਮੈਂਬਰ
੩. ਵਿਭਾਗਾਧਿਅਕਸ਼- ਤੁਲਨਾਤਮਕ ਧਰਮ ਦਰਸ਼ਨ-ਮੈਂਬਰ
੪.੫. ਸ੍ਰੀ ਸਤਿਗੁਰੂ ਜੀ ਦੁਆਰਾ ਮਨੋਨੀਤ-

ਲੋੜ ਅਨੁਸਾਰ ਕਮੇਟੀ ਕਿਸੇ ਨੂੰ ਮੀਟਿੰਗ ਵਿਚ ਆਮੰਤਰਿਤ ਕਰ ਸਕਦੀ ਹੈ।

ਨਵੇਂ ਕੁਲਪਤੀ ਡਾ: ਮੰਡਨ ਮਿਸ਼ਰ ਜੀ ਦੀ ਪ੍ਰਧਾਨਗੀ ਹੇਠ ੧੫ ਦਸੰਬਰ ੧੯੯੬ ਨੂੰ ਸ੍ਰੀ ਸਤਿਗੁਰੂ ਜੀ ਦੇ ਸਵਾਗਤ ਵਾਸਤੇ ਪਿਛਲੇ ਸਾਲ ਨਾਲੋਂ ਵੀ ਵਧ ਜੋਸ਼ ਅਤੇ ਤਿਆਰੀ ਨਾਲ ਆਯੋਜਨ ਕੀਤਾ ਗਿਆ। ਕੁਲਪਤੀ ਜੀ ਨੇ ਪੀਠ ਸਥਾਪਿਤ ਹੋਣ ਬਾਰੇ ਅਧਿਆਦੇਸ਼ ਪੜ੍ਹ ਕੇ ਸੁਣਾਇਆ। ਸ੍ਰੀ ਸਤਿਗੁਰੂ ਜੀ ਪਾਸੋਂ ਪ੍ਰਵਾਨਗੀ ਲੈ, ਦੀਪ ਪ੍ਰਜਵਲਿਤ ਕਰਵਾ ਪੀਠ ਸਥਾਪਿਤ ਹੋਣ ਦੀ ਘੋਸ਼ਣਾ ਕੀਤੀ। ਏਥੇ ਹੀ ਦੱਸ ਦਿੱਤਾ ਗਿਆ ਕਿ ਬਸੰਤ ਪੰਚਮੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਉਸਤਵ ਇਸ ਵਾਰ ਵਿਸ਼ਵ ਵਿਦਿਆਲੇ ਵਿਚ ਪੀਠ ਵਲੋਂ ਮਨਾਇਆ ਜਾਵੇਗਾ ।

ਡਾ: ਸ਼ਿਵਜੀ ਉਪਾਧਿਆਏ ਨੂੰ ਆਦੇਸ਼ ਦਿੱਤਾ ਗਿਆ ਉਹ 'ਗੁਰੂ ਚੰਦਰੋਦੈ ਕੌਮੁਦੀ' ਦਾ ਹਿੰਦੀ ਅਨੁਵਾਦ ਸ਼ੁਰੂ ਕਰ ਦੇਣ। 'ਗੁਰੂ ਚੰਦਰੋਦੈ ਕੌਮੁਦੀ' ਸੰਸਕ੍ਰਿਤ ਗ੍ਰੰਥ ਦੀ ਰਚਨਾ ਕਰੀਬ ੧੫੦ ਸਾਲ ਪਹਿਲੋਂ ਪੰਡਿਤ ਰਾਮ ਨਰਾਇਣ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਪ੍ਰੇਰਨਾ ਨਾਲ ਕੀਤੀ ਸੀ। ਜਿਸ ਦੀ ਇਕ ਫੋਟੋ ਕਾਪੀ ਪੰ: ਦੁਨੀ ਚੰਦ ਸ਼ਰਮਾ ਨੇ ਹੇਠ ਲਿਖੇ ਸ਼ਬਦ ਲਿਖ ਕੇ ਸ੍ਰੀ ਸਤਿਗੁਰੂ ਜੀ ਨੂੰ ਭੇਟ ਕੀਤੀ।

'ਗੁਰੂ ਚੰਦਰੋਦੈ ਕੌਮੁਦੀ' ਕੀ ਰਚਨਾ ਸਤਿਗੁਰੂ ਰਾਮ ਸਿੰਘ ਜੀ ਕੀ ਪ੍ਰੇਰਣਾ ਸੇ ਉਨ ਕੇ ਏਕ ਸੁਯੋਗ ਸ਼ਿਸ਼ ਆਚਾਰੀਆ ਸ੍ਰੀ ਰਾਮ ਨਾਰਾਇਣ ਨੇ ਸ੍ਰੀ ਗੁਰਮਤ ਕੇ ਸਤ ਸਰੂਪ ਕੇ ਜਿਗਿਆਸੂਓਂ ਕੀ ਜਾਣਕਾਰੀ ਕੇ ਲਿਏ ਕੀ ਥੀ। ਆਜ ਵਹੀ ਗ੍ਰੰਥ ਰਤਨ (ਗੁਰਮਤ ਕੀ ਅਮੂਲ ਨਿਧਿ) ਨੇ ਸੁਯੋਗ ਉਤਰਾਧਿਕਾਰੀ ਤਪੋ ਮੂਰਤੀ, ਏਵਮ ਕੋਟੀ ਕੋਟੀ ਭਾਰਤ ਵਾਸੀਓਂ ਕੀ ਸ਼ਰਧਾ ਕੇ ਕੇਂਦਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਕੇ ਅਧਿਕਾਰੀ ਏਵਮ ਯੋਗ ਕਰ ਕਮਲੋਂ ਮੇਂ ਸਾਦਰ ਸਮਰਪਿਤ ਹੈ।

ਸਮਰਪਕ
ਆਪ ਕਾ ਅਕਿੰਚਨ
ਦੁਨੀ ਚੰਦ ਸ਼ਰਮਾ।

ਮਿਥੇ ਪ੍ਰੋਗਰਾਮ ਅਨੁਸਾਰ ੨੨ ਅਤੇ ੨੩ ਫਰਵਰੀ ੧੯੯੭ ਨੂੰ ਸ੍ਰੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਸੰਪੂਰਨਾਨੰਦ ਸੰਸਕ੍ਰਿਤ ਵਿਸ਼ਵਵਿਦਿਆਲੇ ਵਿਚ ਪੀਠ ਵਲੋਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ੧੮੨ ਵਾਂ ਪ੍ਰਕਾਸ਼ ਪੁਰਬ ਵਿਦਵਾਨਾਂ ਦੇ ਭਾਸ਼ਨਾਂ, ਗੋਸ਼ਟੀਆਂ ਅਤੇ ਪੰਡਤ ਸਭਾ ਦਾ ਆਯੋਜਨ ਕਰ ਕੇ ਪ੍ਰਭਾਵਸ਼ਾਲੀ ਢੰਗ ਨਾਲ ਮਨਾਇਆ ਗਿਆ। ਇਸ ਸਾਰੇ ਕੰਮ ਵਿਚ ਵੈਦ ਗੁਰਦੇਵ ਸਿੰਘ ਦੀ ਸ਼ਲਾਘਾ ਕਰਨੀ ਸ੍ਰੀ ਸਤਿਗੁਰੂ ਜੀ ਦੀ ਅਨੁਕੰਪਾ ਦਵਾਰਾ ਅਤੀ ਜ਼ਰੂਰੀ ਹੈ। ਇਸ ਸਾਰੇ ਪੁਰਬ ਦੀ ਰਿਪੋਰਟ, ਫੋਟੋਆਂ ਅਤੇ ਲੇਖਾਂ ਰਾਹੀਂ 'ਸਤਿਜੁਗ' ਦੇ ਅੰਕ ਨੰ: ੭ ਜਿਲਦ ੫ ਵਿਚ ਵੇਰਵੇ ਨਾਲ ਛਪੀ ਹੈ।

ਪੰਡਤ ਰਾਮ ਰੰਜ ਸ਼ਰਮਾ ਜੀ ਇਸ ਪੀਠ ਦੇ ਪਹਿਲੇ ਪ੍ਰੋਫੈਸਰ ਨਿਯੁਕਤ ਕੀਤੇ ਗਏ ਹਨ। ਡਾ. (ਸ੍ਰੀ ਮਤੀ) ਮੀਨਾ ਦੂਬੇ ਅਤੇ ਕੁਸ਼ਵਾਹਾ ਪੀਠ ਦੇ ਪਹਿਲੇ ਖੋਜ ਵਿਦਿਆਰਥੀ ਹਨ।

ਪ੍ਰਕਾਸ਼ ਪੁਰਬ ਤੇ ਬੋਲਦਿਆਂ ਡਾ: ਮੰਡਨ ਮਿਸ਼ਰ ਜੀ ਨੇ ਕਿਹਾ, "ਵਿਸ਼ਵਵਿਦਿਆਲੇ ਪਰਵਾਰ ਵਲੋਂ ਮੈਂ ਜਗਤ ਗੁਰੂ ਸਤਿਗੁਰੂ ਸ੍ਰੀ ਜਗਜੀਤ ਸਿੰਘ ਜੀ ਮਹਾਰਾਜ ਦੇ ਚਰਨਾਂ ਤੇ ਸ਼ਰਧਾ ਅਤੇ ਭਗਤੀ ਅਰਪਣ ਕਰਦਾ ਹਾਂ। ਉਹ ਜਦੋਂ ਵੀ ਆਉਂਦੇ ਹਨ ਨਵੀਂ ਪ੍ਰੇਰਣਾ ਅਤੇ ਸੰਦੇਸ਼ ਲੈ ਕੇ ਆਉਂਦੇ ਹਨ। ਗੁਰੂ ਕਿਸੇ ਇਕ ਸੰਪਰਦਾਏ ਦਾ ਨਹੀਂ ਹੁੰਦਾ, ਗੁਰੂ ਸਭ ਦਾ ਸਾਂਝਾ ਹੁੰਦਾ ਹੈ। ਸਿੱਖ ਧਰਮ ਦਾ ਉਦੈ ਹੀ ਗਊ ਅਤੇ ਬ੍ਰਾਹਮਣ ਦੀ ਰਖਿਆ ਵਾਸਤੇ ਹੋਇਆ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਜੋ ਕਾਰਜ ਦੇਸ਼ ਵਾਸਤੇ ਕੀਤਾ ਅਤੇ ਜੋ ਕੁਰਬਾਨੀਆਂ ਉਹਨਾਂ ਦੇ ਸਿੱਖਾਂ ਨੇ ਦੇਸ਼ ਹਿਤ ਕੀਤੀਆਂ, ਉਹਨਾਂ ਰਾਸ਼ਟਰ ਪੀਠ ਬਣ ਕੇ ਦਾਨ ਦਿੱਤਾ ਹੈ।

ਕਾਂਸ਼ੀ ਜਹੀ ਨਗਰੀ ਭਾਵੇਂ, ਵਿਸ਼ਵ ਵਿਚ ਗਿਆਨ ਅਤੇ ਵਿਦਵਤਾ ਦਾ ਵਿਸ਼ੇਸ਼ ਕੇਂਦਰ ਹੈ, ਏਥੇ ਏਸ ਵਿਸ਼ਵਵਿਦਿਆਲੇ ਵਿਚ ਪਰੰਪਰਾਗਤ ਵਿਦਿਆ ਦੇ ਨਾਲ ਵੇਦਾਂ ਅਤੇ ਸਭ ਦਰਸ਼ਨਾਂ ਦੀ ਸਿਖਿਆ ਵੀ ਦਿੱਤੀ ਜਾਂਦੀ ਹੈ, ਪਰ ਸ੍ਰੀ ਸਤਿਗੁਰੂ ਜੀ ਨੇ ਪੀਠ ਸਥਾਪਿਤ ਕਰਨ ਵਾਸਤੇ ਜੋ ਇਹ ਵਿਸ਼ਵਵਿਦਿਆਲਾ ਚੁਣਿਆ ਹੈ, ਇਹ ਬੜੀ ਦੂਰ ਦਰਿਸ਼ਟੀ ਦੀ ਗੱਲ ਹੈ। ਸ੍ਰੀ ਸਤਿਗੁਰੂ ਜੀ ਦਾ ਇਹ ਫੈਸਲਾ ਇਤਿਹਾਸਕ ਹੈ। ਇਕ ਪਾਸੇ ਦੇਸ਼ ਨੂੰ ਖੰਡ ਖੰਡ ਕਰਨ ਦੀਆਂ ਗੱਲਾਂ ਅਤੇ ਵਿਚਾਰ ਹੁੰਦੇ ਹਨ। ਦੂਜੇ ਪਾਸੇ ਜਗਤ ਗੁਰੂ ਜੀ ਦੇਸ਼ ਪਿਆਰ ਅਖੰਡਤਾ ਅਤੇ ਏਕਤਾ ਦਾ ਪ੍ਰਚਾਰ ਕਰਦੇ ਹਨ। ਉਹ ਸਭ ਦੇ ਸਾਂਝੇ ਹਨ ਆਪਸੀ ਪਿਆਰ ਦੀ ਭਾਵਨਾ ਜਗਾਉਂਦੇ ਹਨ, ਲੜਾਈ, ਝਗੜੇ ਤੋਂ ਦੂਰ ਰਹਿਣ, ਪਰਸਪਰ ਪਿਆਰ, ਆਪਸੀ ਮੇਲ ਮਿਲਾਪ ਵਾਲੇ ਵਿਚਾਰ ਪ੍ਰਚਾਰਦੇ ਹਨ। ਐਸੇ ਵਿਚਾਰਾਂ ਦੀ ਅਜ ਸਾਰੇ ਸੰਸਾਰ ਨੂੰ ਲੋੜ ਹੈ। ਅਸੀਂ ਆਪਣੇ ਧੰਨ ਭਾਗ ਸਮਝਦੇ ਹਾਂ ਜੋ ਉਹਨਾਂ ਨੇ ਸਾਡੀ ਯੂਨੀਵਰਸਿਟੀ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਨਾਂ ਤੇ ਪੀਠ ਸਥਾਪਿਤ ਕਰਨ ਦੀ ਕ੍ਰਿਪਾ ਕੀਤੀ ਹੈ। ਮੈਂ ਉਹਨਾਂ ਦਾ ਸਦਾ ਰਿਣੀ ਰਹਾਂਗਾ।"

ਡਾ. ਮਿਸਰ ਦੇ ਇਹ ਸ਼ਬਦ ਬੌਧਿਕ ਚਿੰਤਨ ਅਤੇ ਦੇਸ਼ ਦੀ ਏਕਤਾ ਅਖੰਡਤਾ ਦੀ ਭਾਵਨਾ ਦਾ ਪ੍ਰਤੀਕ ਹਨ। ਯਕੀਨਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੀਠ ਸਥਾਪਤ ਕਰਕੇ ਆਪਣੀਆਂ ਬਖ਼ਸ਼ਸਾਂ ਦੇ ਇਤਿਹਾਸ ਵਿਚ ਨਵਾਂ ਅਧਿਆਇ ਜੋੜਿਆ ਹੈ।

■

# 'ਹਾਲ ਨਾਮਧਾਰੀਆਂ ਦਾ'

✍ ਗੁਰਾਂਦਿੱਤਾ ਖੰਨਾ

ਖ਼ਤਮ ਹੋਇਆ ਜਦ ਜੰਗ ਆਜ਼ਾਦੀ, ਹੋਈ ਨਿਰਾਸ਼ਾ ਭਾਰੀ।
ਟੁੱਟੇ ਲੱਕ ਰਿਹਾ ਨਾ ਜੇਰਾ, ਝੂਰੇ ਖਲਕਤ ਸਾਰੀ।
ਆਖਣ ਸਦੀਆਂ ਤਕ ਨਾ ਉਠਸੀ, ਹੁਣ ਇਹ ਦੇਸ਼ ਨਿਤਾਣਾ।
ਰਹੂ ਗੁਲਾਮ ਕਰੇਗਾ ਗੋਰਾ ਰਾਜ ਸਦਾ ਮਨ ਭਾਣਾ।
ਐਪਰ ਦਸ ਵਰ੍ਹਿਆਂ ਪਿਛੋਂ ਹੀ ਅੱਗ ਅਜ਼ਾਦੀ ਵਾਲੀ।
ਜੋ ਨਾ ਬੁਝੀ ਸੀ ਦਿਲਾਂ ਵਿਚ ਫੇਰ ਕੂਕਿਆਂ ਬਾਲੀ।
ਫੇਰ ਜੋਸ਼ ਖਾ ਦੇਸ਼ ਪ੍ਰੇਮੀ, ਦੂਰੋਂ ਦੂਰੋਂ ਆ ਕੇ।
ਲੱਗੇ ਵੇਖਣ ਨਵਾਂ ਤਜਰਬਾ, ਆਪਣਾ ਆਪ ਲੁਟਾ ਕੇ।
ਆਜ਼ਾਦੀ ਦੇ ਪੁਤਲੇ ਸਤਿਗੁਰ ਰਾਮ ਸਿੰਘ ਸਨ ਨੇਤਾ।
ਸ਼ਾਂਤ ਸਰੂਪ ਅਹਿੰਸਾਵਾਦੀ, ਰਾਜ ਨਿਤੱਗ ਤਤਵੇਤਾ।
ਜੋ ਸੰਦੇਸ਼ਾ ਬਾਪੂ ਦਿੱਤਾ ਪਹਿਲਾਂ ਉਨ੍ਹਾਂ ਸੁਣਾਇਆ।
ਐਪਰ ਨਹੀਂ ਕਿਸੇ ਤੋਂ ਸੁਣਿਆ ਖੁਦ ਹੀ ਫੁਰਨਾ ਆਇਆ।
ਜੋ ਇਨਾਂ ਦੇ ਝੰਡੇ ਹੇਠਾਂ, ਆਈ ਹਸਤੀ ਤਰ ਗਈ।
ਦੇਸ਼ ਕੌਮ ਦਾ ਪਿਆਰ ਪੈ ਗਿਆ, ਨਾਮ ਦੀ ਰੰਗਣ ਚੜ੍ਹ ਗਈ।
ਲੱਖਾਂ ਸਿੱਖ ਇਕੱਠੇ ਹੋ ਗਏ, ਕੁਝ ਦਿਨਾਂ ਦੇ ਅੰਦਰ।
ਬੁੱਝੀਆਂ ਜੋਤਾਂ ਫਿਰ ਜਗ ਪਈਆਂ ਭਾਰਤ ਮਾਂ ਦੇ ਮੰਦਰ।
ਫਿਰਕੂ ਝਗੜਾ ਛੇੜਿਆ ਗੋਰੇ ਟੁੰਬ ਕੇ ਖ਼ੂਬ ਵਧਾਇਆ।
ਫੇਰ ਇਸੇ ਨੂੰ ਸਾਂਵ੍ਹੇਂ ਰਖ ਕੇ, ਸਖਤੀ ਨਾਲ ਦਬਾਇਆ।
ਇਕੋ ਦਿਨ ਪੰਜਾਹ ਸੱਠ ਪੁਤਲੇ, ਤੋਪਾਂ ਮਾਰ ਉਡਾਏ।
ਕੁਝ ਚਿਰ ਪਿਛੋਂ ਤੀਹ ਹੋਰ ਫੜ, ਫਾਂਸੀ ਤੇ ਲਟਕਾਏ।
ਸਤਿਗੁਰੂ ਰਾਮ ਸਿੰਘ, ਸਿੰਘ ਸੂਬੇ ਫੜ ਬਰ੍ਹਮਾ ਨੂੰ ਘੱਲੇ।
ਨਾਲ ਉਨ੍ਹਾਂ ਕੀ ਬੀਤੀ ਉਥੇ ਹੁਣ ਤਕ ਪਤਾ ਨਾ ਚੱਲੇ?

–ਕੌਮੀ ਲਹਿਰਾਂ ਵਿੱਚੋਂ



✍ ਸੰਤੋਖ ਸਿੰਘ ਨਾਮਧਾਰੀ ਬੈਂਕਾਕ

# ਬਾਰਵੇਂ ਬੱਪ ਦੀ ਮਾਈਆਂ ਉੱਤੇ ਕਿਰਪਾ

**ਸਾਹਿਬ** ਸ੍ਰੀ ਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ :

*ਯਹੀ ਕਾਜ ਧਰਾ ਹਮ ਜਨਮੰ।*
*ਸਮਝ ਲੇਹੁ ਸਾਧੂ ਸਭ ਮਨਮੰ।*
*ਧਰਮ ਚਲਾਵਨ ਸੰਤ ਉਬਾਰਨ।*
*ਦੁਸਟ ਸਭਨ ਕੋ ਮੂਲ ਉਪਾਰਨ।*

ਜਦੋਂ ਸ੍ਰੀ ਸਤਿਗੁਰੂ ਤੇਗ ਬਹਾਦਰ ਜੀ ਨੇ ਭਾਣਾ ਵਰਤਾਇਆ ਸੀ ਤਾਂ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਵਿਚਾਰਿਆ ਕਿ ਹੁਣ ਜ਼ੁਲਮ ਦੀ ਅਤਿ ਹੋ ਗਈ ਹੈ ਇਸ ਲਈ,

*ਚੂੰ ਕਾਰ ਅਜ਼ ਹਮਾਂ ਹੀਲਤੇ ਦਰ ਗੁਜ਼ਸ਼ਤ।*
*ਹਲਾਲ ਅਸਤੋ ਬੁਰਦਨ ਬ ਸ਼ਮਸ਼ੀਰ ਦਸਤ।*

ਆਪ ਜੀ ਨੇ ਗੱਦੀ ਨਸ਼ੀਨ ਹੁੰਦਿਆਂ ਹੀ, ਜ਼ੁਲਮ ਦਾ ਡਟ ਕੇ ਮੁਕਾਬਲਾ ਕਰਨ ਲਈ, ਤਿਆਰੀਆਂ ਸ਼ੁਰੂ ਕਰ ਦਿੱਤੀਆਂ। ਸਭ ਸਿੱਖਾਂ ਨੂੰ ਹੁਕਮ ਕਰ ਦਿੱਤਾ ਕਿ ਜਿਸ ਨੇ ਗੁਰੂ ਕੀਆਂ ਖੁਸ਼ੀਆਂ ਲੈਣੀਆਂ ਹੋਣ ਉਹ ਚੰਗੇ ਸ਼ਸਤਰ ਅਤੇ ਚੰਗੇ ਘੋੜੇ ਲਿਆਵੇ। ਗੁਰੂ ਜੀ ਦਾ ਹੁਕਮ ਸੁਣ ਕੇ ਸਿੱਖ ਭੇਟਾ ਵਜੋਂ ਚੰਗੇ ਚੰਗੇ ਸ਼ਸਤਰ ਅਤੇ ਘੋੜੇ ਲਿਆਉਣ ਲਗ ਪਏ। ਹਜ਼ਾਰਾਂ ਸਿੱਖਾਂ ਨੇ ਡੇਰਾ ਹੀ ਅਨੰਦਪੁਰ ਸਾਹਿਬ ਲਾ ਲਿਆ। ਸਤਿਗੁਰੂ ਜੀ ਆਪ ਵੀ ਸ਼ਸਤਰ ਚਲਾਉਣ ਦਾ ਅਭਿਆਸ ਕਰਦੇ ਅਤੇ ਸਿੱਖਾਂ ਨੂੰ ਵੀ ਘੋੜ ਸਵਾਰੀ, ਨੇਜ਼ਾ ਬਾਜ਼ੀ, ਗਤਕਾ ਅਤੇ ਹੋਰ ਕਈ ਪਰਕਾਰ ਦੇ ਸ਼ਸਤਰ ਚਲਾਉਣ ਦੀ ਸਿੱਖਿਆ ਦਿੰਦੇ। ਥੋੜੇ ਦਿਨਾਂ ਵਿਚ ਹੀ ਡਰਪੋਕ ਤੋਂ ਡਰਪੋਕ ਸਿੱਖ ਵੀ ਤਿਆਰ ਬਰ ਤਿਆਰ ਸੂਰਮੇ ਬਣ ਗਏ। ਇਕ ਤਕੜੀ ਫੌਜ ਤਿਆਰ ਹੋ ਗਈ। ਫੌਜ ਵਾਸਤੇ ਕਿਲਾ ਵੀ ਬਣ ਗਿਆ। ਇਕ ਬਹੁਤ ਵੱਡਾ ਨਗਾਰਾ ਵੀ ਤਿਆਰ ਹੋ ਗਿਆ। ਇਸ ਨਗਾਰੇ ਦਾ ਨਾਮ "ਰਣਜੀਤ ਨਗਾਰਾ" ਰੱਖਿਆ ਗਿਆ। ਜਦੋਂ ਇਹ ਨਗਾਰਾ ਵੱਜਦਾ ਸੀ , ਇਸ ਦੀ ਆਵਾਜ਼ ਦੂਰ ਦੂਰ ਤਕ ਬੱਦਲ ਵਾਂਗੂ ਗਰਜਦੀ ਸੁਣਾਈ ਦਿੰਦੀ ਸੀ। ਸਤਿਗੁਰੂ ਜੀ ਦੀਆਂ ਜੰਗੀ ਤਿਆਰੀਆਂ ਦੀ ਖ਼ਬਰ ਦੂਰ ਦੂਰ ਤਕ ਫੈਲ ਗਈ ਸੀ। ਕਈ ਵਾਰ ਪਹਾੜੀ ਰਾਜਿਆਂ ਨਾਲ ਲੜਾਈ ਹੋਈ ਹਰ ਵਾਰ ਰਾਜਿਆਂ ਦੀ ਹਾਰ ਹੀ ਹੋਈ। ਇਸ ਤੋਂ ਇਲਾਵਾ ਮੁਗਲ ਸੈਨਾ ਨਾਲ ਵੀ ਚਾਰ ਜੰਗ ਹੋਏ। ਮੁਸਲਮਾਨ ਕੁਰਾਨ ਦੀ ਕਸਮ ਖਾ ਕੇ ਵੀ ਵਲ ਛਲ ਕਰਦੇ ਰਹੇ। ਸਿੱਖ ਭਾਵੇਂ ਗਿਣਤੀ ਵਿਚ ਬਹੁਤ ਥੋੜ੍ਹੇ ਸਨ ਫਿਰ ਵੀ ਹਰ ਜੰਗ ਵਿਚ ਮੁਗਲ ਸੈਨਾ ਦੇ ਦੰਦ ਖੱਟੇ ਹੀ ਕਰਦੇ ਰਹੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਜੰਗ ਕਿਸੇ ਲਾਲਚ ਵਾਸਤੇ ਜਾਂ ਕਿਸੇ ਰਾਜ ਦੀ ਪ੍ਰਾਪਤੀ ਵਾਸਤੇ ਨਹੀਂ ਸਨ ਕੀਤੇ। ਇਹ ਸਿਰਫ ਮਜ਼ਲੂਮਾਂ ਦੀ ਰੱਖਿਆ ਕਰਨ ਖਾਤਰ, ਧਰਮ ਦੀ ਜੈ ਕਰਨ ਖਾਤਰ, ਸੰਤਾਂ ਸਾਧੂਆਂ ਦੇ ਉਬਾਰਨ ਖਾਤਰ ਅਤੇ ਦੁਸ਼ਟਾਂ ਅਥਵਾ ਜ਼ਾਲਮਾਂ ਦੇ ਜ਼ੁਲਮ ਨੂੰ ਖਤਮ ਕਰਨ ਵਾਸਤੇ ਕੀਤੇ ਸਨ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕਿਸ ਤਰ੍ਹਾਂ ਗਿਦੜਾਂ ਤੋਂ ਸ਼ੇਰ ਬਣਾ ਦਿੱਤਾ ਸੀ, ਬਾਰੇ ਵਿਚਾਰਿਆਂ ਇਹ ਸਮਝ ਆਉਂਦੀ ਹੈ ਕਿ ਉਨ੍ਹਾਂ ਨੇ ਅਪਣੇ ਸੇਵਕਾਂ ਨੂੰ ਇਕ ਅਦਭੁਤ ਵਸਤੂ "ਅੰਮ੍ਰਿਤ" ਦੀ ਦਾਤ ਬਖਸ਼ੀ ਸੀ। ਇਸ ਅੰਮ੍ਰਿਤ ਵਿਚ ਗੁਰੂ ਸਾਹਿਬ ਜੀ ਨੇ ਜੰਤ੍ਰ, ਮੰਤ੍ਰ ਅਤੇ ਤੰਤ੍ਰ ਤਿੰਨੇ ਚੀਜ਼ਾਂ ਪਾਈਆਂ ਸਨ। ਅੰਮ੍ਰਿਤ ਦੀ ਦਾਤ ਨਾਲ ਸਿੱਖੀ ਰਹਿਤ ਮਰਯਾਦਾ ਵੀ ਬਖਸ਼ੀ। ਸ੍ਰੀ ਗੁਰੂ ਸਾਹਿਬ ਜੀ ਨੇ ਮਿਟ ਰਹੀ ਮਰਯਾਦਾ ਨੂੰ, ਸੁਰਜੀਤ ਕੀਤਾ। ਆਪ ਜੀ ਨੇ ਅਪਣੇ ਚੇਲਿਆਂ ਨੂੰ ਕੁਝ ਇਸ ਤਰ੍ਹਾਂ ਦਾ ਆਦੇਸ਼ ਦਿੱਤਾ।



- ਪੰਜ ਕਕਾਰ: ਕੇਸ, ਕੰਘਾ, ਕੜਾ, ਕਿਰਪਾਨ ਅਤੇ ਕਛਹਿਰੇ ਦੇ ਧਾਰਨੀ ਬਣੋ।
- ਅਪਣੇ ਨਾਮ ਨਾਲ "ਸਿੰਘ" ਪਦ ਜ਼ਰੂਰ ਲਾਓ।
- ਅੰਮ੍ਰਿਤ ਵੇਲੇ ਸਣਕੇਸੀ ਇਸ਼ਨਾਨ ਕਰਕੇ ਭਜਨ ਕਰੋ ਅਤੇ ਗੁਰਬਾਣੀ ਦਾ ਪਾਠ ਕਰੋ।
- ਗਊ, ਗ਼ਰੀਬ ਦੀ ਰੱਖਿਆ ਕਰੋ। ਜ਼ੁਲਮ ਦਾ ਡੱਟ ਕੇ ਮੁਕਾਬਲਾ ਕਰੋ।
- ਮਾਸ ਸ਼ਰਾਬ ਦਾ ਤਿਆਗ ਕਰੋ।
- "ਏਕਾ ਨਾਰੀ ਜਤੀ ਹੋਇ, ਪਰਨਾਰੀ ਧੀ ਭੈਣ ਵਖਾਣੈ" ਤੇ ਅਮਲ ਕਰੋ।
- ਇਕ ਅਕਾਲ ਤੇ ਭਰੋਸਾ ਰੱਖੋ ਅਥਵਾ "ਇਕ ਬਿਨੁ ਦੂਸਰ ਸੋ ਨ ਚਿਨਾਰ"

ਗੁਰੂ ਸਾਹਿਬ ਜੀ ਲਿਖਦੇ ਹਨ:-

*ਬਿਨੁ ਹਰਿ ਨਾਮ ਨ ਬਾਚਨ ਪੈ ਹੈ।*
*ਚੌਦਹ ਲੋਕ ਜਾਹਿ ਬਸਿ ਕੀਨੇ ਤਾ ਤੇ ਕਹਾ ਪਲੈ ਹੈ।*

ਜਿਥੇ ਆਪ ਜੀ ਲੋਕ ਪਰਲੋਕ ਸਵਾਰਨ ਵਾਸਤੇ ਅਤੇ ਆਤਮ ਸ਼ੁਧੀ ਵਾਸਤੇ ਬਾਣੀ ਪੜ੍ਹਨ ਅਤੇ ਗੁਰੂ ਦੁਆਰਾ ਨਾਮ ਪ੍ਰਾਪਤ ਕਰਕੇ ਨਾਮ ਜਪਣ ਦੀ ਸਿਖਿਆ ਦਿੰਦੇ ਹਨ ਉਥੇ ਸਰੀਰਕ ਸ਼ੁੱਧੀ ਵਾਸਤੇ ਇਸ਼ਨਾਨ ਪਾਣੀ ਕਰਨ ਅਤੇ ਨਿਗੁਰੇ ਕੋਲੋਂ ਪ੍ਰਸ਼ਾਦ ਆਦਿ ਲੈ ਕੇ ਨ ਖਾਣ ਪੀਣ ਵਾਸਤੇ ਵੀ ਸਿਖਿਆ ਦਿੰਦੇ ਹਨ:

*ਜਹਾਂ ਕਹਾਂ ਕਾ ਛਕੈ ਪ੍ਰਸ਼ਾਦਿ।*
*ਸਿਖ ਨਹੀਂ ਮੇਰਾ ਆਦਿ ਜੁਗਾਦਿ।*

ਅਤੇ

*ਜਾ ਕੀ ਰਹਿਤ ਨ ਜਾਣੀਏ ਗੁਰ ਮੰਦਰ ਨਹੀ ਚੀਤ।*
*ਉਨ ਕਾ ਭੋਜਨ ਖਾਇ ਕੈ ਵਿਸਰੈ ਹਰਿ ਸਿਉਂ ਪ੍ਰੀਤ।*

ਗੁਰੂ ਸਾਹਿਬ ਜੀ ਨੇ ਰਹਿਤ ਮਰਯਾਦਾ ਰਖਣ ਵਾਸਤੇ ਬੜੀ ਪੱਕੀ ਕੀਤੀ ਅਤੇ ਕਿਹਾ ਸੁਣਹੁ ਸਿੱਖੋ ਤੁਹਾਨੂੰ ਭੁਲੇਖਾ ਨ ਰਹਿ ਜਾਏ :

*ਰਹਿਣੀ ਰਹੈ ਸੋਈ ਸਿਖ ਮੇਰਾ।*
*ਓਹੁ ਠਾਕੁਰ ਮੈ ਉਸ ਕਾ ਚੇਰਾ।*

ਸਿੱਖਾਂ ਨੇ ਬੜੇ ਚਾਅ ਅਤੇ ਖੁਸ਼ੀ ਨਾਲ ਰਹਿਤ ਮਰਯਾਦਾ ਦਾ ਪਾਲਣ ਕੀਤਾ। ਜੰਗਾਂ ਜੁੱਧਾਂ ਦੇ ਸਮੇਂ ਵੀ ਮਰਯਾਦਾ ਦੇ ਧਾਰਨੀ ਬਣੇ ਰਹੇ। ਉਹ ਇਸ਼ਨਾਨ ਵੀ ਸਣਕੇਸੀ ਕਰਦੇ, ਭਜਨ ਵੀ ਕਰਦੇ ਅਤੇ ਗੁਰਬਾਣੀ ਦਾ ਪਾਠ ਵੀ ਜ਼ਰੂਰ ਕਰਦੇ ਸਨ। ਸਿੱਖ ਮਰਯਾਦਾ ਦੇ ਇੰਨੇ ਪੱਕੇ ਸਨ ਕਿ ਔਕੜ ਵੇਲੇ ਸ਼ਹੀਦ ਤਾਂ ਹੋ ਜਾਂਦੇ ਸਨ ਪਰ ਅਪਣਾ ਧਰਮ ਨਹੀਂ ਸਨ ਛੱਡਦੇ। ਇਹ ਇਨ੍ਹਾਂ ਦੇ ਚੰਗੇ ਚਰਿਤਰ ਅਤੇ ਮਰਯਾਦਾ ਵਿਚ ਚਲਣ ਦਾ ਮੋਜਿਜ਼ਾ ਸੀ ਕਿ ਸਿੱਖਾਂ ਨੇ ਬੜੀ ਥੋੜੀ ਗਿਣਤੀ ਵਿਚ ਹੁੰਦਿਆਂ ਵੀ ਮੁਗਲ ਰਾਜ ਨੂੰ ਖੋਖਲਾ ਕਰ ਦਿੱਤਾ ਅਤੇ ਅਖ਼ੀਰ ਪੰਜਾਬ ਵਿਚ ਖ਼ਾਲਸਾ ਰਾਜ ਵੀ ਕਾਇਮ ਕਰ ਲਿਆ।

ਮਹਾਰਾਜਾ ਰਣਜੀਤ ਸਿੰਘ ਜੀ ਇਕ ਵੱਡੇ ਰਾਜੇ ਹੁੰਦਿਆਂ ਹੋਇਆਂ ਵੀ ਸਿੱਖੀ ਨਿਯਮਾਂ ਦਾ ਪੂਰਾ ਸਤਿਕਾਰ ਕਰਦੇ ਸਨ। ਜੇ ਕੋਈ ਗ਼ਲਤੀ ਹੋ ਜਾਂਦੀ ਤਾਂ ਹੱਥ ਜੋੜ ਕੇ ਬਖਸ਼ਾਉਣ ਵਾਸਤੇ ਕਦੀ ਸ਼ਰਮ ਨਹੀਂ ਸਨ ਕਰਦੇ। ਮਹਾਰਾਜੇ ਦੇ ਰਾਜ ਵਿਚ ਪਰਜਾ ਬੜੀ ਸੁਖੀ ਸੀ। ਮਹਾਰਾਜਾ ਆਪ ਭੇਸ ਬਦਲ ਕੇ ਗਰੀਬਾਂ ਦੀ, ਬੁੱਢਿਆਂ ਦੀ ਅਤੇ ਆਜ਼ਿਜ਼ਾਂ ਦੀ ਸਹਾਇਤਾ ਕਰਦਾ ਰਹਿੰਦਾ ਸੀ। ਕਈ ਵੇਰ ਤਾਂ ਉਹ ਕਮਜ਼ੋਰ ਆਦਮੀਆਂ ਦੇ ਦਾਣੇ ਆਪਣੇ ਸਿਰ ਤੇ ਚੁੱਕ ਕੇ ਉਨ੍ਹਾਂ ਦੇ ਘਰੀਂ ਵੀ ਛੱਡ ਆਉਂਦਾ। ਇਸ ਰਾਜ ਵਿਚ ਹਿੰਦੂਆਂ, ਮੁਸਲਮਾਨਾਂ, ਸਿੱਖਾਂ ਅਤੇ ਇਸਾਈਆਂ ਨੂੰ ਅਪਣੇ ਅਪਣੇ ਧਰਮ ਅਨੁਸਾਰ ਇਬਾਦਤ, ਪੂਜਾ ਅਥਵਾ ਬੰਦਗੀ ਕਰਨ ਦੀ ਖੁਲ੍ਹ ਸੀ। ਉਸ ਕੰਮ ਦੇ ਕਰਨ ਦੀ ਸਖ਼ਤ ਮਨਾਹੀ ਸੀ ਜਿਸ ਦੇ ਕਰਨ ਨਾਲ ਕਿਸੇ ਦੇ ਧਰਮ ਨੂੰ ਠੇਸ ਲਗਦੀ ਹੋਵੇ।

ਮਹਾਰਾਜਾ ਰਣਜੀਤ ਸਿੰਘ ਜੀ ਸੰਨ ੧੮੩੯ ਵਿਚ ਸਵਰਗ ਸਿਧਾਰ ਗਏ ਅਤੇ ਇਸਦੇ ਪਿਛੋਂ ਖਾਲਸੇ ਰਾਜ ਵਿਚ ਐਸੀ ਭਾਵੀ ਵਰਤੀ ਕਿ ਰਾਜ ਗੱਦੀ ਵਾਸਤੇ:

*ਜਿਹੜਾ ਬਹੇ ਗੱਦੀ ਉਸ ਨੂੰ ਮਾਰ ਦੇਂਦੇ*
*ਪਈ ਨਿਤ ਹੁੰਦੀ ਮਾਰੋ ਮਾਰ ਮੀਆਂ -ਸ਼ਾਹ ਮੁਹੰਮਦ*

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ:

*ਮਹਾਰਾਜਾ ਲਓ ਰਹਾਨਾ ਪੰਥ ਕਾ ਪੁਰਾਨਾ ਢੰਗ,*
*ਫਿਰ ਬਦਲਾਨਾ ਰੰਗ ਕੂਪ ਭੰਗ ਜਿਓ ਪਰੈ।*

ਮਹਾਰਾਜਾ ਰਣਜੀਤ ਸਿੰਘ ਤੱਕ ਤਾਂ ਪੰਥ ਦਾ ਪੁਰਾਣਾ ਢੰਗ ਰਿਹਾ- ਸਿੱਧੇ ਦਸਤਾਰੇ, ਖੁੱਲੇ ਅਥਵਾ ਸਿੱਧੇ ਦਾੜ੍ਹੇ ਅਤੇ ਸਿੱਖੀ ਮਰਯਾਦਾ ਦਾ ਧਾਰਨ ਕਰਨਾ। ਪਰ ਮਹਾਰਾਜੇ ਦੇ ਪਿਛੋਂ ਸਿੱਖੀ ਚਰਿੱਤਰ ਵਿਗੜ ਗਿਆ। ਜਿਸ ਤਰ੍ਹਾਂ ਖੂਹ ਵਿਚ ਭੰਗ ਸੁੱਟਣ ਨਾਲ ਖੂਹ ਦੇ ਸਵੱਛ ਅਤੇ ਨਿਰਮਲ ਜਲ ਦਾ ਰੰਗ ਵੀ ਬਦਲ ਜਾਂਦਾ ਹੈ ਅਤੇ ਉਸ ਵਿਚੋਂ ਦੁਰਗੰਧ ਵੀ ਆਉਣ ਲਗ ਪੈਂਦੀ ਹੈ ਇਸੇ ਤਰ੍ਹਾਂ ਸਿੱਖੀ ਦੀ ਹਾਲਤ ਹੋਈ। ਸਿੱਖ ਕਹਿਲਾਉਣ ਵਾਲੇ ਆਪ ਹੀ ਸਿੱਖੀ ਮਰਯਾਦਾ ਤੋਂ ਨਫ਼ਰਤ ਕਰਨ ਲੱਗ ਪਏ। ਇਸ ਸਮੇਂ ਦੇ ਬਾਰੇ ਗਿਆਨੀ ਗਿਆਨ ਸਿੰਘ ਜੀ ਇਸ ਤਰ੍ਹਾਂ ਲਿਖਦੇ ਹਨ :

*ਜਾਗ ਜਿਨ ਕੇ ਬਡੇਰੇ, ਬਾਣੀ ਪੜ੍ਹਤੇ ਸਵੇਰੇ,*
*ਗੁਰ ਪੰਥ ਬਿਨ ਹੇਰੇ, ਅੰਨ ਜਲ ਪਾਨ ਨ ਕਰੈਂ।*

*ਤਿਨ ਹੀ ਕੇ ਨਾਤੀ, ਧੂਪ ਦੀਪ ਕੀ ਕਹਾਂ ਬਖਯਾਤੀ,*
*ਪਾਇ ਹੈਂ ਨ ਭਾਤੀ, ਮੁਸ ਖਾਤ ਗ੍ਰੰਥ ਜੋ ਪਰੈਂ।*

*ਜਪੁਜੀ ਨਾ ਰਹਿਰਾਸ, ਪਢੈਂ ਸੁਨੈਂ ਕਬੀ ਖਾਸ,*
*ਔਰ ਜੋ ਪਢਤ ਪਾਸ, ਹਾਸ ਤਿਨ ਯੋਂ ਕਰੈਂ।*

*ਕਹਾਂ ਰਬ ਬਹਿਰਾ ਹੈ, ਗਹਿਰਾ ਪੁਕਾਰੇ ਜੋ ਤੂੰ*
*ਸ਼ਹਿਰਾਂ ਮੈਂ ਜਾਇ ਲੁਕਮੇ ਰਜਾਇ ਲੈ ਤਰੈਂ।*

ਭਾਵ ਕਵੀ ਪਹਿਲੇ ਵਾਲੇ ਸਿੱਖਾਂ ਦੇ ਉਚੇ ਚਰਿੱਤਰ ਅਤੇ ਪਿਛੋਂ ਵਾਲੇ ਸਿੱਖਾਂ ਦੇ ਨੀਚ ਚਰਿੱਤਰ ਬਾਰੇ ਲਿਖਿਆ ਹੈ। ਇਨ੍ਹਾਂ ਪਿਛੋਂ ਵਾਲੇ ਸਿੱਖਾਂ ਨੂੰ ਸਿੱਖੀ ਨਾਲ ਇੰਨੀ ਨਫਰਤ ਹੋ ਗਈ ਸੀ ਕਿ ਇਹ ਤਾਂ ਸਿੱਖੀ ਬਾਣਾ ਵੀ ਪਸੰਦ ਨਹੀਂ ਸਨ ਕਰਦੇ। ਇਨ੍ਹਾਂ ਨੇ ਤਾਂ ਸਿੱਖੀ ਦੀ ਵੱਡੀ ਨਿਸ਼ਾਨੀ, ਕੇਸਾਂ ਦੀ ਇੰਨੀ ਬੇਅਦਬੀ ਕਰਦੇ ਸਨ ਕਿ,

*ਕੋਈ ਬਾਰ ਪਾਰੇਂ, ਓਚੈਂ, ਨਾਕ ਨੋਚੈਂ ਮੋਚਨੇ ਲੈ*
*ਕੋਊ ਦਾੜੇ ਹੀ ਉਖਾੜੈ, ਮੁਛੈਂ ਪਾੜੈਂ ਭਾੜਨ ਜਿਉ।*

ਭਾਵ ਕਈ ਵਾਲ ਪਾੜਦੇ ਹਨ, ਕਈ ਧੌਲੇ ਚੁਗਦੇ ਹਨ, ਕਈ ਮੋਚਨਿਆਂ ਨਾਲ ਨੱਕ ਦੇ ਵਾਲ ਪੁੱਟਦੇ ਹਨ, ਕਈ ਠੋਢੀ ਤੋਂ ਸਫਾਈ ਕਰਦੇ ਹਨ ਇਥੇ ਹੀ ਬਸ ਨਹੀਂ ਸਗੋਂ:

*ਸਰਮ ਹਿਆਉ ਸੁਕਰਮ ਧਰਮ ਤਜ, ਪੈ ਕੁਕਰਮ ਮੈਂ ਸੋਊ ਮਰੈਂ।*

ਪੰਜਾਬ ਤੋਂ ਬਿਨਾਂ ਸਾਰੇ ਭਾਰਤ ਵਿਚ ਤਾਂ ਪਹਿਲਾਂ ਹੀ ਅੰਗਰੇਜ਼ਾਂ



ਦਾ ਕਬਜ਼ਾ ਹੋ ਚੁੱਕਿਆ ਸੀ। ਹੁਣ ਸਿੱਖਾਂ ਦੀ ਆਪਸੀ ਫੁੱਟ ਕਾਰਣ ਅਤੇ ਸਿੱਖ ਸਰਦਾਰਾਂ ਦੇ ਸ੍ਰੀ ਦਸਮੇਸ਼ ਜੀ ਦੀ ਬਖਸ਼ੀ ਹੋਈ ਰਹਿਤ ਮਰਯਾਦਾ ਨੂੰ ਤਿਆਗ ਕੇ ਕੁਕਰਮਾਂ ਵਿਚ ਫਸ ਜਾਣ ਕਾਰਣ, ਪੰਜਾਬ ਵੀ ਅੰਗਰੇਜ਼ਾਂ ਦੇ ਕਬਜ਼ੇ ਵਿਚ ਚਲਾ ਗਿਆ।

ਪੰਜਾਬ ਦੇ ਕ਼ੌਮ ਧਰੋਹੀ ਅਤੇ ਖੁਦਗਰਜ਼ ਸਿੱਖਾਂ ਨੇ ਤਾਂ ਅੰਗਰੇਜ਼ੀ ਰਾਜ ਦੇ ਸੋਹਲੜੇ ਪੜ੍ਹਨੇ ਸ਼ੁਰੂ ਕਰ ਦਿੱਤੇ ਸਨ। ਉਹ ਤਾਂ ਅੰਗਰੇਜ਼ਾਂ ਨੂੰ ਟੋਪੀ ਵਾਲੇ ਸਿੱਖ ਆਖਦੇ ਅਤੇ ਅੰਗਰੇਜ਼ੀ ਰਾਜ ਵਾਸਤੇ ਅਰਦਾਸਾਂ ਕਰਦੇ ਕਹਿੰਦੇ ਸਨ:

*"ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ"*

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਵਿਚ ਲਿਖਿਆ ਹੈ ਕਿ ਆਪ ਨੇ ਰੁਕਨਦੀਨ ਨਾਲ ਬਚਨ ਕਰਦਿਆਂ ਫੁਰਮਾਇਆ:

*ਮੈ ਫੇਰ ਕਰੂੰਗਾ ਖਾਲਸਾ ਵੱਸੈ ਵਿਚ ਪੰਜਾਬ*

ਅਤੇ

*ਪੰਥ ਖਾਲਸਾ ਖੇਤੀ ਮੇਰੀ।*

*ਕਰਹੌਂ ਸੰਭਾਲਨ ਮੈਂ ਤਿਸ ਬੇਰੀ।*

ਅਪਣੀ ਮੁਰਝਾਈ ਹੋਈ ਸਿੱਖੀ ਰੂਪ ਖੇਤੀ ਦੀ ਸਾਰ ਲੈਣ ਲਈ ਅਥਵਾ ਸਿੱਖੀ ਨੂੰ ਸੰਭਾਲਣ ਲਈ ਆਵਾਂਗਾ। ਬਾਰ੍ਹਵੇਂ ਨਾਨਕ ਅਥਵਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਅੰਸਿਕ ਅਵਤਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਾਦੁਰ ਭਾਵ ਸੰਮਤ ੧੮੭੨ (ਸੰਨ ੧੮੧੬) ਮਾਘ ਸੁਦੀ ਪੰਚਮੀ ਨੂੰ ਜ਼ਿਲੇ ਲੁਧਿਆਣੇ ਦੇ ਇਕ ਪਿੰਡ ਰਾਈਆਂ (ਸ੍ਰੀ ਭੈਣੀ ਸਾਹਿਬ ਦੇ ਨਾਲ ਲਗਦਾ ਪਿੰਡ) ਵਿਚ ਪਿਤਾ ਸ੍ਰੀ ਬਾਬਾ ਜੱਸਾ ਸਿੰਘ ਜੀ ਅਤੇ ਪੂਜਯ ਮਾਤਾ ਸਦਾ ਕੌਰ ਜੀ ਦੇ ਘਰ ਹੋਇਆ। ਆਪ ਜੀ ਬਚਪਨ ਤੋਂ ਹੀ ਈਸ਼ਵਰ ਧਿਆਨ ਵਿਚ ਮਗਨ ਰਹਿੰਦੇ ਸਨ।

ਕਹਿੰਦੇ ਹਨ ਕਿ ਹੋਣਵਾਰ ਬਰੂਟੇ ਦੇ ਪੱਤੇ ਚੀਕਨੇ ਅਤੇ ਵਿਲੱਖਣ ਹੁੰਦੇ ਹਨ। ਬਚਪਣੇ ਤੋਂ ਹੀ ਸ੍ਰੀ ਸਤਿਗੁਰੂ ਜੀ ਦੀ ਅਦੁੱਤੀ ਸਿਆਣਪ ਦੇ ਚਿੰਨ੍ਹ ਪਰਗਟ ਹੋਣ ਲਗ ਪਏ ਸਨ। ਸ੍ਰੀ ਸਤਿਗੁਰੂ ਜੀ ਨੇ ਪੰਜਾਬੀ ਅੱਖਰ ਆਪਣੀ ਮਾਤਾ ਜੀ ਕੋਲੋਂ ਹੀ ਪੜ੍ਹੇ ਸਨ ਅਤੇ ਬਚਪਨ ਵਿਚ ਹੀ ਕਈ ਬਾਣੀਆਂ ਕੰਠ ਕਰ ਲਈਆਂ ਸਨ। ਅਨੇਕ ਤਰ੍ਹਾਂ ਦੇ ਚੋਜ ਕਰਦੇ ਹੋਏ ਆਪ ਜੀ ਜਵਾਨ ਹੋਏ।

ਆਪ ਜੀ ਇਕ ਉੱਚੇ ਸੁਹਣੇ ਜਵਾਨ ਸਨ। ਆਪ ਜੀ ਦਾ ਚਿਹਰਾ ਚੌੜਾ, ਸੁੰਦਰ ਨੈਣ, ਤਿੱਖਾ ਨੱਕ, ਲੰਮੀ ਗਰਦਨ ਅਤੇ ਲੰਮੀਆਂ ਭੁਜਾਵਾਂ ਸਨ। ਜਵਾਨੀ ਵਿਚ ਪੈਰ ਧਰਦਿਆਂ ਹੀ ਆਪ ਜੀ ਕੰਵਰ ਨੌਨਿਹਾਲ ਦੀ ਪਲਟਨ ਵਿਚ ਭਰਤੀ ਹੋ ਗਏ :

*ਬੜੇ ਥਾਇ, ਜਾਇ ਕੈ ਲਹੌਰ, ਪਲਟਨ ਮਾਂਹਿ,*

*ਠਾਨ ਲਈ ਨੌਕਰੀ, ਪਛਾਨ ਕੈ ਸੁਕ੍ਰਿਤ ਹੈ।*

*ਬਾਣੀ ਗੁਰੂ ਕੀ ਪਦੈ ਹੈਂ ਭਜਨ ਕਰੈ ਹੈਂ,*

*ਰੈਹੈਂ ਰਹਿਨੇ ਇਕੰਤ, ਦੈ ਹੈਂ ਆਜਜ਼ੋ ਕੋ ਬਿਤ ਹੈ*

*(ਗਿਆਨੀ ਗਿਆਨ ਸਿੰਘ ਜੀ)*

ਫੌਜ ਵਿਚ ਰਹਿੰਦਿਆਂ ਆਪ ਜੀ ਨੇ ਵੇਖਿਆ ਕਿ ਸਿੱਖ ਨਾਮ ਜਪਣਾ ਅਤੇ ਬਾਣੀ ਪੜ੍ਹਨੀ ਛੱਡ ਬੈਠੇ ਹਨ। ਅਪਣੇ ਸੱਚੇ ਅਤੇ ਸੁੱਚੇ ਆਚਾਰ ਨੂੰ ਤਿਆਗ ਕੇ ਕੁਕਰਮ ਕਰਨ ਲਗ ਪਏ ਹਨ, ਧਰਮ ਭਾਵਨਾ ਨਹੀਂ ਰਹੀ, ਨਸ਼ਿਆਂ ਦੀ ਵਰਤੋਂ ਹਦੋਂ ਵਧ ਹੋ ਗਈ ਹੈ, ਖਾਣ ਪੀਣ ਦਾ ਕੋਈ ਪਰਹੇਜ਼ ਨਹੀਂ ਰਿਹਾ। ਧੜੇ ਬਾਜ਼ੀ ਕਾਰਨ ਸਿੱਖ ਕਈ ਧੜਿਆਂ ਵਿਚ ਵੰਡੇ ਗਏ ਹਨ। ਸਿੱਖਾਂ ਵਿਚੋਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਖਸ਼ੀ ਹੋਈ ਸਿੱਖੀ ਅਲੋਪ ਹੋ ਗਈ ਹੈ।

*ਸਿਖੀ ਦਸਮੇਸ ਕੀ ਸੁ ਕੀ ਅਪਰਦੇਸ ਕੀ*

ਅਤੇ ਹੁਣ

*ਅਸਿਖੀ ਪਰੀ ਪੇਸ਼ਗੀ*

ਜਿਵੇਂ

*ਛਿਨਾਰ (ਵੇਸ਼ਵਾ) ਬਨ ਠਨ ਕੈ*

ਫੌਜ ਵਿਚ ਰਹਿੰਦਿਆਂ ਸਤਿਗੁਰੂ ਜੀ ਅਪਣਾ ਨਿਤਨੇਮ ਰੋਜ਼ ਕਰਦੇ ਸਨ, ਭਜਨ ਵੀ ਕਰਦੇ ਅਤੇ ਬਾਣੀ ਵੀ ਪੜ੍ਹਦੇ ਸਨ। ਆਪ ਜੀ ਦੀ ਪ੍ਰੇਰਨਾ ਨਾਲ ਆਪ ਜੀ ਦੀ ਪਲਟਨ ਦੇ ਸਾਰੇ ਫੌਜੀ ਭਜਨ ਬਾਣੀ ਕਰਨ ਲਗ ਪਏ ਸਨ ਅਤੇ ਹੌਲੀ ਹੌਲੀ ਇਸ ਪਲਟਨ ਦਾ ਨਾਮ ਹੀ ਭਗਤਾਂ ਵਾਲੀ ਫੌਜ ਪੈ ਗਿਆ ਸੀ।

*ਸੰਮਤ ਅਠਾਰਾਂ ਸੌ ਅਠਾਨਵੇਂ ਮੈ ਪਲਟਨ,*

*ਗਈ ਥੀ ਸੋ ਹਜਰੋ ਮੈਂ, ਰਾਜ ਕਾਜ ਹਿਤ ਹੈ।*

ਸੰਮਤ ੧੮੯੮ (ਸੰਨ ੧੮੪੧) ਵਿਚ ਇਹ ਭਗਤਾਂ ਵਾਲੀ ਫੌਜ ਸਰਕਾਰੀ ਖਜ਼ਾਨਾ ਲੈਣ ਪਿਸ਼ਵਾਰ ਨੂੰ ਗਈ ਸੀ। ਰਸਤੇ ਵਿੱਚ ਹਜ਼ਰੋ ਵਿਚ ਜਦੋਂ ਆਪ ਜੀ ਨੇ ਸ੍ਰੀ ਗੁਰੂ ਬਾਲਕ ਸਿੰਘ ਜੀ ਦੀ ਪ੍ਰਸਿੱਧੀ ਸੁਣੀ ਤਾਂ ਆਪ ਜੀ ਨੇ ਅਪਣੇ ਕਮਾਂਡਰ (Commander) ਤੋਂ ਆਗਿਆ ਲੈ ਕੇ, ਆਪਣੇ ਕਈ ਸਾਥੀਆਂ ਸਮੇਤ ਸ੍ਰੀ ਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ ਗਏ। ਅਗੇ ਸ੍ਰੀ ਗੁਰੂ ਬਾਲਕ ਸਿੰਘ ਜੀ ਇਸ ਸ਼ਬਦ ਦੀ ਕਥਾ ਕਰ ਰਹੇ ਸਨ:-

*ਠਾਕੁਰ ਤੁਮ ਸਰਣਾਈ ਆਇਆ*

ਉਤਰਿ ਗਇਓ ਮੇਰੇ ਮਨ ਕਾ ਸੰਸਾ ਜਬ ਤੇ ਦਰਸਨੁ ਪਾਇਆ।

ਆਪ ਜੀ ਨੇ ਜਦੋਂ ਸੰਗਤ ਵਿਚ ਜਾ ਕੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਮੱਥਾ ਟੇਕਿਆ ਤਾਂ ਉਹਨਾਂ ਨੇ ਬੜੇ ਸਤਿਕਾਰ ਸਹਿਤ ਬਚਨ ਕੀਤਾ:

"ਆਓ ਠਾਕੁਰ ਜੀ ਮਹਾਰਾਜ! ਅਸੀਂ ਤਾਂ ਬੜੇ ਚਿਰਾਂ ਤੋਂ ਆਪ ਜੀ ਦੀ ਉਡੀਕ ਕਰ ਰਹੇ ਹਾਂ"

ਇੰਨਾ ਬਚਨ ਕਰ ਕੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਉੱਠ ਕੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਜੱਫੀ ਪਾ ਕੇ ਮਿਲੇ ਅਤੇ ਅਪਣੇ ਕੋਲ ਹੀ ਗੱਦੀ ਤੇ ਬੈਠਾ ਲਿਆ ਅਤੇ ਸਾਰੀ ਸੰਗਤ ਨੂੰ ਦੱਸਿਆ ਕਿ ਇਹ ਓਹੀ ਠਾਕੁਰ ਜੀ ਹਨ ਜਿਨ੍ਹਾਂ ਬਾਰੇ ਮੈਨੂੰ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਹੁਕਮ ਕਰ ਗਏ ਸਨ ਕਿ ਅਸੀਂ ਆਪ ਹੀ ਇਥੇ ਆ ਕੇ ਅਪਣੀ ਇਮਾਨਤ (ਗੁਰਗੱਦੀ) ਲੈ ਲਵਾਂਗੇ ਅਤੇ ਉਹ ਹੀ ਹਨ ਜਿਨ੍ਹਾਂ ਬਾਰੇ ਲਿਖਿਆ ਹੈ:

*ਦੁਆਦਸ ਪੁਰਖ ਹੈ ਆਦਿ ਸੈ ਸਭਹਨ ਕੇ ਸਿਰਮੌਰ।*

*ਸ਼ਕਤਿ ਅਨੰਤੀ ਆਇ ਹੈਂ, ਆਦਿ ਇਹੋ ਨਹੀਂ ਔਰ।।*

ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅੱਗੇ ਪੰਜ ਪੈਸੇ ਅਤੇ ਇਕ ਨਾਰੀਅਲ (ਗੁਰਿਆਈ ਦੇਣ ਦੀ ਮਰਿਯਾਦਾ) ਰੱਖ ਕੇ ਪਹਿਲਾਂ ਆਪ ਮੱਥਾ ਟੇਕਿਆ ਅਤੇ ਫਿਰ ਸਾਰੀ ਸੰਗਤ ਨੂੰ ਮੱਥਾ ਟੇਕਣ ਦਾ ਹੁਕਮ ਦਿੱਤਾ।

ਸਰਕਾਰੀ ਕੰਮ ਕਰਕੇ ਸਾਰੀ ਪਲਟਨ, ਸਤਿਗੁਰੂ ਜੀ ਸਮੇਤ ਲਾਹੌਰ ਆ ਗਈ। ਸੰਨ ੧੮੪੫ ਵਿਚ ਮੁਦਕੀ ਦੀ ਲੜਾਈ ਲਈ ਜਦੋਂ ਸਿੱਖ ਫੌਜਾਂ ਕੂਚ ਕਰਨ ਲਗੀਆਂ ਤਾਂ ਆਪ ਜੀ ਨੂੰ ਸਿੱਖ ਸਰਦਾਰਾਂ ਨੇ ਫਤਹਿ ਲਈ ਅਰਦਾਸ ਕਰਨ ਲਈ ਕਿਹਾ।



ਆਪ ਨੇ ਕਿਹਾ, 'ਅਰਦਾਸ ਕਰੋ ਜਾਂ ਨਾ, ਸਿੱਖ ਹੁਣ ਜਿਤਣ ਨਹੀਂ ਲਗੇ, ਜਦੋਂ ਫੌਜਾਂ ਹਰੀ ਕੇ ਪਤਣ ਪਹੁੰਚੀਆਂ ਤਾਂ ਸਤਿਗੁਰੂ ਜੀ ਨੇ ਅਪਣੀ ਬੰਦੂਕ ਸਤਲੁਜ ਦਰਿਆ ਵਿਚ ਸੁੱਟ ਦਿੱਤੀ। ਦੂਜੇ ਫੌਜੀਆਂ ਦੇ ਪੁੱਛਣ ਤੇ ਆਪ ਜੀ ਨੇ ਨਿਡਰ ਹੋ ਕੇ ਕਹਿਆ ਕਿ "ਮੈਂ ਅੱਜ ਸੁੱਟੀ ਹੈ ਤੁਸੀਂ ਕਲ ਸੁੱਟੋਗੇ"। ਆਪ ਨੇ ਘਰ ਆ ਕੇ ਕਿਰਤ ਕਮਾਈ ਸ਼ੁਰੂ ਕੀਤੀ ਅਤੇ ਨਾਮ ਸਿਮਰਨ ਕਰਨ ਲੱਗੇ।

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ :

*ਭਈ ਤੌਂ ਅਕਾਸ਼ ਬਾਨੀ ਖਾਸ ਯੌ ਮਹਾਨੀ ਤਾਂਹਿ,*
*ਦੇਹੁ ਨਾਮ ਜੀਵਨ ਕੋ ਸੀਖ ਭੇਗ ਦਾਇਕੈ।*
*ਪੰਥ ਗੁਰੁ ਦਸਮ ਕੀ ਰਸਮ ਬਢਾਵੈ ਜਗਿ,*
*ਖਸਮ ਕਾ ਖਾਲਸਾ ਹੈ ਖਾਸ ਯੇ ਲਖਾਇਕੈ।*

ਆਪ ਨੇ ੧੮੫੭ ਈ. ਵਿੱਚ ਨਾਮਧਾਰੀ ਪੰਥ ਦੀ ਸਾਜਣਾ ਕੀਤੀ ਅਤੇ,

*ਪਾਇ ਏਹ ਹੁਕਮ ਪ੍ਰਮੇਸ ਕਾ ਬਿਸੇਸ ਫਿਰ,*
*ਰਾਮ ਮਿਰਗੇਸ ਉਪਦੇਸ ਦੈਨ ਲਾਗਿਓ।*

ਪ੍ਰਸਿਧ ਲਿਖਾਰੀ ਸ੍ਰ. ਗੁਰਬਖਸ਼ ਸਿੰਘ ਜੀ ਪ੍ਰੀਤ ਲੜੀ ਵਾਲੇ ਲਿਖਦੇ ਹਨ, 'ਉਨ੍ਹਾਂ ਦੀ ਸ਼ਖਸੀਅਤ ਵਿਚ ਇਹੋ ਜਿਹਾ ਚ੍ਰਮਤਕਾਰ ਸੀ ਕਿ ਉਨ੍ਹਾਂ ਦੇ ਸ਼ਬਦਾਂ ਉੱਤੇ ਕੋਈ ਦੁਨੀਆਂ ਪਲਰਦੀ ਦਿਸਦੀ ਸੀ।"

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ:

*ਰਾਮ ਸਿੰਘ ਜਾਇ ਜਿਤ, ਸਿੱਖ ਹੈ ਹਜ਼ਾਰੋਂ ਤਿਤ,*
*ਭੇਟ ਦੈਹੈਂ ਪੀਨ ਧਨ, ਦੀਨ ਬੋਲ ਬੈਨ ਹੈਂ। -ਪੰਥ ਪ੍ਰਕਾਸ਼*

ਆਪ ਜੀ ਦਾ ਪਰਚਾਰ ਇੰਨਾ ਹਰਮਨ ਪਿਆਰਾ ਸੀ ਕਿ ਥੋੜੇ ਹੀ ਸਮੇਂ ਵਿਚ ਲਖਾਂ ਹੀ ਇਸਤਰੀਆਂ ਅਤੇ ਪੁਰਖਾਂ ਨੇ ਭਜਨ ਪੁੱਛ ਅਤੇ ਅੰਮ੍ਰਿਤ ਛਕ ਕੇ ਸਿੱਖੀ ਮੰਡਲ ਵਿਚ ਪ੍ਰਵੇਸ਼ ਕਰ ਲਿਆ।

*ਫੈਲਯੋ ਜਸ ਭਾਰੀ, ਸਿੱਖ ਥੀਏ ਤਾਂਹਿ ਕੇ ਅਪਾਰੀ,*
*ਸਿੰਘ ਪੰਥ ਬਿਰਧਾਇਓ, ਨਾਮ ਰਸ ਪਾਗਿਓ। -ਪੰਥ ਪ੍ਰਕਾਸ਼*
*ਆਈਨਾਏ ਖੁਦਾ ਨੁਮਾ ਹਸਤ ਰੁਏ ਤੋ*
*ਦੀਦਾਰੇ ਹਕਜਿ ਆਈਨਾਏ ਰੁਏ ਤੂ ਮੇਕੁਨਦ।*

ਭਾਵ ਉਹ ਸਤਿਗੁਰੂ ਜੀ ਦੇ ਚਿਹਰੇ ਤੋਂ ਪਰਮੇਸ਼ਰ ਦਾ ਦੀਦਾਰ ਕਰਦੇ ਸਨ। ਸ੍ਰੀ ਸਤਿਗੁਰੂ ਜੀ ਜਿਥੇ ਨਾਮ ਜਪਣ ਅਤੇ ਬਾਣੀ ਪੜ੍ਹਨ ਦੀ ਸਿਖਿਆ ਦਿੰਦੇ ਉਥੇ ਨਾਲ ਹੀ ਬੜੇ ਪ੍ਰੇਮ ਨਾਲ ਸਮਝਾਂਦੇ ਕਿ ਭਾਈ ਸਿੱਖੋ, ਜੇ ਨਾਮ ਜਪਣ ਅਤੇ ਬਾਣੀ ਪੜ੍ਹਨ ਦੇ ਨਾਲ ਸਿੱਖੀ ਰਹਿਤ ਵੀ ਰੱਖੋ ਤਾਂ ਇਹ ਸੋਨੇ ਉੱਤੇ ਸੁਹਾਗੇ ਦਾ ਕੰਮ ਹੋ ਜਾਏਗਾ ਕਿਉਂ ਜੋ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਲਿਖਦੇ ਹਨ:

*'ਰਹਿਤ ਪਿਆਰੀ ਮੁਝ ਕਉ ਸਿਖ ਪਿਆਰਾ ਨਾਹਿ।"*

ਆਪ ਜੀ ਨੇ ਸਿੱਖਾਂ ਨੂੰ ਹੁਕਮ ਕੀਤਾ ਜੋ ਕੋਈ ਮੰਦਾ ਕਰਮੁ ਕਰੇ ਜਾਰੀ ਚੋਰੀ ਤਾਂ ਕਿਸੇ ਹੀ ਥਾਂ ਦੁਵਾਨ੍ਹ ਵਿਚ ਨਹੀਂ ਵੜਨ ਦੇਣਾ ਅਤੇ ਇਹ ਵੀ ਹੁਕਮ ਕੀਤਾ ਕਿ ਦਾਰੂ ਮਾਸ ਨਹੀ ਖਾਣਾ ਪੀਣਾ। ਸਮਾਜ ਦੀ ਅੱਧੀ ਗਿਣਤੀ ਇਸਤਰੀਆਂ ਦੀ ਹੈ। ਸਮੁੱਚੇ ਸਮਾਜ ਸੁਧਾਰ ਲਈ ਮਰਦਾਂ ਦੇ ਸੁਧਾਰ ਕਰਨ ਦੇ ਨਾਲ ਇਸਤਰੀਆਂ ਦਾ ਸੁਧਾਰ ਕਰਨਾ ਵੀ ਜ਼ਰੂਰੀ ਹੈ। ਇਸਤਰੀਆਂ ਦੇ ਸੁਧਾਰ ਵਾਸਤੇ ਇਹ ਜ਼ਰੂਰੀ ਹੈ ਕਿ ਪਹਿਲਾਂ ਉਨ੍ਹਾਂ ਨਾਲ ਹੋ ਰਹੇ ਅਨਿਆਏ ਨੂੰ ਰੋਕਿਆ ਜਾਏ। ਅਨਿਆਏ ਕਾਰਨ ਹੀ ਬਦਇਖਲਾਕੀ ਫੈਲਦੀ ਹੈ।

ਸ੍ਰੀ ਸਤਿਗੁਰੂ ਜੀ ਦੀ ਨਿਗਾਹ ਵਿਚ ਬਦਇਖਲਾਕੀ ਦੇ ਕੁਝ ਕੁ ਕਾਰਨ ਇਹ ਸਨ: ਕੁੜੀਆਂ ਮਾਰਨਾ, ਕੁੜੀਆਂ ਵੇਚਣਾ, ਵੱਟਾ ਕਰਨਾ, ਬਾਲ ਵਿਆਹ, ਵਿਧਵਾ ਵਿਵਾਹ ਦੀ ਮਨਾਹੀ।

**ਕੁੜੀਆਂ ਮਾਰਨਾ :**

ਕਹਾਵਤ ਸੀ ਕਿ ਸਹੁਰੇ ਦੇ ਹੱਥ ਜਵਾਈ ਦੇ ਪੈਰਾਂ ਹੇਠ ਹੁੰਦੇ ਹਨ। ਭਾਵ ਇਹ ਹੈ ਕਿ ਲੜਕੀ ਵਾਲਿਆਂ ਨੂੰ ਲੜਕੇ ਵਾਲਿਆਂ ਅਗੇ ਵਾਧੂ ਨਿਉਣਾ ਪੈਂਦਾ ਹੈ। ਲੜਕੀ ਵਾਸਤੇ ਨਿਉਣ ਨੂੰ ਕਈ ਅਪਣੀ ਹੇਠੀ ਸਮਝਣ ਲਗ ਪਏ ਸਨ। ਏਸ ਹੇਠੀ ਤੋਂ ਬਚਣ ਲਈ ਰਾਠ, ਗਰੇਵਾਲ ਆਦਿ ਕਈ ਖਾਨਦਾਨਾਂ ਨੇ ਸੋਚ ਲਿਆ ਕਿ ਕੁੜੀਆਂ ਵਾਸਤੇ ਨਿਉਣ ਨਾਲੋਂ ਚੰਗਾ ਇਹ ਹੀ ਹੈ ਕਿ ਕੁੜੀਆਂ ਨੂੰ ਜੰਮਦੇ ਸਾਰ ਹੀ ਮਾਰ ਦਿੱਤਾ ਜਾਏ। ਕੁੜੀਆਂ ਨੂੰ ਜੰਮਦਿਆਂ ਹੀ ਮਾਰਨ ਨਾਲ ਇਕ ਪੰਥ ਦੋ ਕਾਜ ਹੋ ਜਾਣਗੇ। ਇਕ ਤਾਂ ਕਿਸੇ ਅੱਗੇ ਨਿਉਣਾ ਨਾ ਪਏਗਾ ਅਤੇ ਦੂਜਾ ਕੁੜੀ ਦੇ ਪਾਲਣ ਪੋਸਣ ਅਤੇ ਵਿਆਹ ਦੇ ਖਰਚ ਤੋਂ ਬਚਾਅ ਹੋ ਜਾਵੇਗਾ। ਸਤਿਗੁਰੂ ਜੀ ਨੇ ਕੁੜੀਆਂ ਮਾਰਨ ਦੀ ਮਨਾਹੀ ਕੀਤੀ।

**ਕੁੜੀਆਂ ਵੇਚਣੀਆਂ :**

ਕਈ ਲਾਲਚੀ ਜਾਂ ਥੁੜੇ ਹੋਏ ਮਾਪੇ ਅਪਣੀ ਲੜਕੀ ਦਾ ਵਿਆਹ ਪੈਸੇ ਲੈ ਕੇ ਕਰਦੇ ਸਨ। ਅਜਿਹੀ ਹਾਲਤ ਵਿਚ ਮੁੰਡੇ ਵਿਚ ਕੋਈ ਨ ਕੋਈ ਨੁਕਸ ਜਾਂ ਐਬ ਜ਼ਰੂਰ ਹੁੰਦਾ ਹੋਵੇਗਾ। ਜ਼ਰਾ ਧਿਆਨ ਨਾਲ ਸੋਚੀਏ ਕਿ ਪੈਸੇ ਦੇ ਲਾਲਚ ਕਾਰਨ ਇਕ ਜਵਾਨ ਬੱਚੀ ਨੂੰ ਇਕ ਬੁੱਢੇ ਅਗੇ, ਜਾਂ ਕਿਸੇ ਅੰਗਹੀਣ ਅਗੇ ਜਾਂ ਕਿਸੇ ਰੋਗੀ ਅਗੇ ਜਾਂ ਕਿਸੇ ਦੁਰਾਚਾਰੀ ਅਗੇ ਵੇਚਣ ਨਾਲ ਬੱਚੀ ਦੇ ਗ੍ਰਿਸਤ ਧਰਮ ਦਾ ਕੀ ਬਣੇਗਾ? ਕੀ ਉਹ ਕਲਿਜੁਗ ਵਿਚ ਪਤੀ ਬ੍ਰਤ ਰਹਿ ਸਕੇਗੀ?

**ਵੱਟਾ ਕਰਨਾ :**

ਆਮ੍ਹੋ ਸਾਮ੍ਹਣਾ ਵੱਟਾ। ਆਪਣੀ ਲੜਕੀ ਦਾ ਵਿਆਹ ਜਿਸ ਕਿਸੇ ਦੇ ਲੜਕੇ ਨਾਲ ਕਰਨਾ, ਉਸੇ ਹੀ ਕੁੜਮ ਦੀ ਲੜਕੀ ਦਾ ਵਿਆਹ ਆਪਣੇ ਲੜਕੇ ਨਾਲ ਕਰਨਾ। ਵਿਵਾਹ ਭਾਂਵੇ ਅੱਗੇ ਪਿੱਛੇ ਹੋ ਜਾਣ ਪਰ ਕਰਨੇ ਜ਼ਰੂਰ ਪੈਂਦੇ ਸਨ। ਇਸ ਤਰ੍ਹਾਂ ਦੋ ਆਦਮੀ ਇਕੋ ਸਮੇਂ ਇਕ ਦੂਜੇ ਦੇ ਸਾਲੇ ਵੀ ਬਣ ਜਾਂਦੇ ਸਨ ਅਤੇ ਭਣੌਵਈਏ ਵੀ।

ਵੱਟੇ ਦੇ ਸਾਕ ਕਰਨ ਨਾਲ ਜਿੱਥੇ ਇਕ ਜੋੜੇ ਦੀ ਕਿਸੇ ਕਾਰਨ ਬੇਇਤਫਾਕੀ ਹੋ ਜਾਣੀ ਹੈ ਉਥੇ ਦੂਜੇ ਜੋੜੇ ਵਿਚ ਜਬਰਨ ਬੇਇਤਫਾਕੀ ਪੈਦਾ ਕੀਤੀ ਜਾਂਦੀ। ਭਾਵ ਜੇ ਕਿਸੇ ਦੀ ਲੜਕੀ ਨੂੰ ਕਿਸੇ ਗਲਤੀ ਕਾਰਨ ਕੁਝ ਕਿਹਾ ਜਾਵੇ ਜਾਂ ਤੰਗ ਕੀਤਾ ਜਾਵੇ ਤਾਂ ਤੰਗ ਕਰਨ ਵਾਲੇ ਕੁੜਮ ਦੀ ਲੜਕੀ ਨੂੰ ਵੀ ਤੰਗ ਕੀਤਾ ਜਾਂਦਾ ਹੈ ਭਾਵੇਂ ਉਹ ਵਿਚਾਰੀ ਅਸਲੋਂ ਹੀ ਬੇਕਸੂਰ ਹੋਵੇ।

**ਬਾਲ ਵਿਵਾਹ :**

ਇਤਿਹਾਸ ਦਸਦਾ ਹੈ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਵਿਵਾਹ ਵੀ ਛੋਟੀ ਉਮਰ ਵਿਚ ਹੀ ਕੀਤਾ ਗਿਆ ਸੀ। ਇਸ ਤੋਂ ਸਹਿਜੇ ਹੀ ਅੰਦਾਜ਼ਾ ਲਾਇਆ ਜਾ ਸਕੀਦਾ ਹੈ ਕਿ ਉਨ੍ਹਾਂ ਦਿਨਾਂ ਵਿਚ ਬਾਲ ਵਿਵਾਹ ਆਮ ਹੁੰਦੇ ਹੋਣਗੇ।

ਛੋਟੀ ਉਮਰ ਵਿਚ ਹੀ ਬੱਚਿਆਂ ਦੇ ਵਿਵਾਹ ਕਰ ਦੇਣ ਨਾਲ ਲੜਕੀ ਵਾਲੇ ਤਾਂ ਇਹ ਸਮਝਦੇ ਸਨ ਕਿ ਸਾਡੀ ਲੜਕੀ ਵਿਵਾਹੀ ਗਈ ਹੈ ਸਾਡੇ ਸਿਰੋਂ ਭਾਰ ਲੱਥਾ, ਹੁਣ ਚਿੰਤਾ ਕਰਨ ਦੀ ਲੋੜ ਨਹੀਂ।



ਦੂਜੇ ਪਾਸੇ ਲੜਕੇ ਵਾਲੇ ਸੋਚਦੇ ਕਿ ਸ਼ੁਕਰ ਏ ਕਿ ਸਾਨੂੰ ਬਹੂ ਮਿਲ ਗਈ ਹੈ। ਸ਼ਾਇਦ ਮਿਲੇ ਕਿ ਨਾਂ ਮਿਲੇ ਵਾਲੀ ਚਿੰਤਾ ਮੁਕ ਗਈ ਹੈ। ਬਾਲ ਵਿਵਾਹ ਦਾ ਵੱਡਾ ਨੁਕਸ ਇਹ ਹੈ ਕਿ ਬੱਚਿਆਂ ਦੇ ਜਵਾਨ ਹੋਣ ਤਕ ਪਤਾ ਨਹੀਂ ਕਿ ਲੜਕੇ ਜਾਂ ਲੜਕੀ ਦੀ ਸਰੀਰਕ ਹਾਲਤ ਕੈਸੀ ਹੋ ਜਾਵੇ।

**ਵਿਧਵਾ ਵਿਵਾਹ ਦੀ ਮਨਾਹੀ :**

ਸਾਡੇ ਸਮਾਜ ਵਿਚ ਜੇ ਕਿਸੇ ਆਦਮੀ ਦੀ ਪਤਨੀ ਸੁਰਗ ਸਿਧਾਰ ਜਾਂਦੀ ਸੀ ਤਾਂ ਜੇ ਉਹ ਚਾਹੇ, ਉਹ ਦੂਜਾ ਵਿਵਾਹ ਕਰਵਾ ਸਕਦਾ ਸੀ ਪਰ ਕਾਰਨ ਵਸ ਜੇ ਕੋਈ ਔਰਤ ਵਿਧਵਾ ਹੋ ਜਾਂਦੀ ਸੀ ਤਾਂ ਧਰਮ ਦੀਆਂ ਝੂਠੀਆਂ ਧਮਕੀਆਂ ਦੇ ਕੇ ਅਤੇ ਸੁਰਗ ਦੇ ਝੂਠੇ ਲਾਰੇ ਲਾ ਕੇ ਉਸ ਨੂੰ ਸਤੀ ਹੋਣ ਵਾਸਤੇ ਪ੍ਰੇਰਿਆ ਜਾਂਦਾ ਸੀ। ਕਈ ਵਾਰੀ ਵਿਧਵਾ ਨੂੰ ਜਬਰਨ ਵੀ ਸਤੀ ਕੀਤਾ ਜਾਂਦਾ ਸੀ। ਜੇ ਕੋਈ ਵਿਧਵਾ ਸਤੀ ਨ ਹੁੰਦੀ ਤਾਂ ਉਸ ਨੂੰ ਸਾਰੀ ਉਮਰ ਨਰਕੀ ਜੀਵਨ ਹੀ ਬਿਤਾਣਾ ਪੈਂਦਾ ਸੀ। ਸਮਾਜ ਦੀ ਐਸੀ ਹਾਲਤ ਵਿਚ ਵਿਧਵਾ ਦਾ ਕਿਸੇ ਦੂਜੇ ਥਾਂ ਵਿਆਹ ਕਰਨ ਬਾਰੇ ਸੋਚਣ ਦੀ ਵੀ ਗੁੰਜਾਇਸ਼ ਨਹੀਂ ਸੀ। ਕਿੰਨਾ ਅਨਿਆਂ ਸੀ ਇਕ ਵਿਧਵਾ ਵਾਸਤੇ ਖਾਸ ਕਰਕੇ ਇਕ ਛੋਟੀ ਉਮਰ ਦੀ ਲੜਕੀ ਵਾਸਤੇ।

ਸਤਿਗੁਰੂ ਰਾਮ ਸਿੰਘ ਜੀ ਨੇ ਇਸਤਰੀ ਨਾਲ ਹੋ ਰਹੇ ਅਨਿਆਂ ਬਾਰੇ ਦੱਸਦਿਆਂ ਕਿਹਾ ਕਿ ਇਸਤਰੀਆਂ ਵਿਚ ਬਹੁਤ ਗੁਣ ਹਨ, ਅਨੇਕਾ ਤਰ੍ਹਾਂ ਦੇ ਸੁਖ ਦਿੰਦੀਆਂ ਹਨ। ਸਾਨੂੰ ਇਸਤਰੀਆਂ ਦੀ ਕਦਰ ਕਰਨੀ ਚਾਹੀਦੀ ਹੈ।

*ਕਿੰਨਾ ਪਾਪ ਹੈ ਜੰਮਦੀ ਕੁੜੀ ਨੂੰ ਮਾਰ ਦੇਨਾ?*

*ਕਿੰਨਾ ਨਿਰਦਈ ਹੈ ਇਹ ਨੀਚ ਕੰਮ ਕਰਨ ਵਾਲਾ?*

ਦੂਜੇ ਪਾਸੇ ਤੁਸੀਂ ਆਪ ਹੀ ਸੋਚੋ ਕਿ ਜੇ ਕੁੜੀਆਂ ਮਾਰੀ ਜਾਵੇਗੇ ਤਾਂ ਫਿਰ ਮੁੰਡਿਆਂ ਦੇ ਵਿਆਹ ਕਿੰਨ੍ਹਾਂ ਨਾਲ ਕਰੋਗੇ?

ਹੋਰ ਸੁਣੋ, ਜਿਹੜੇ ਮਾਪੇ ਆਪਣੀਆਂ ਨੌਜਵਾਨ ਕੁੜੀਆਂ ਦੇ ਪੈਸੇ ਲੈ ਕੇ ਬੁਢਿਆਂ, ਰੋਗੀਆਂ, ਦੁਰਾਚਾਰੀਆਂ ਜਾਂ ਅੰਗਹੀਨਾਂ ਨਾਲ ਵਿਆਹ ਕਰ ਦਿੰਦੇ ਹਨ ਇਹ ਵੀ ਬਹੁਤ ਭਾਰੀ ਪਾਪ ਹੈ ਅਤੇ ਨੌਜਵਾਨ ਬੱਚੀਆਂ ਤੇ ਜ਼ੁਲਮ ਹੈ। ਬੱਚੀਆਂ ਨੂੰ ਵੀ ਆਪਣੇ ਵਰਗਾ ਸਮਝੋ। ਇਹ ਮੱਝਾਂ, ਗਊਆਂ ਜਾਂ ਬਕਰੀਆਂ ਨਹੀਂ ਹਨ ਕਿ ਜਿੱਥੇ ਚਾਹੋ ਵੇਚ ਦਿਓ। ਇਹ ਵੀ ਤੁਹਾਡੀ ਹੀ ਅੰਸ਼ ਹਨ। ਇਨ੍ਹਾਂ ਵਾਸਤੇ ਯੋਗ ਵਰ ਲੱਭੋ। ਬੱਚੀ ਭਾਂਵੇ ਕਿਸੇ ਗ਼ਰੀਬ ਲੜਕੇ ਨਾਲ ਵੀ ਵਿਹਾਉਣੀ ਪਵੇ ਤਾਂ ਇਸ ਵਿਚ ਕੋਈ ਹਰਜ ਨਹੀਂ। ਜੇ ਜਵਾਈ ਚੰਗਾ ਹੈ ਤਾਂ ਗ਼ਰੀਬੀ ਵਿਚ ਵੀ ਲੜਕੀ ਸੁਖੀ ਰਹਿ ਸਕਦੀ ਹੈ ਅਤੇ ਲੜਕੀ ਦਾ ਧਰਮ ਵੀ ਕਾਇਮ ਰਹਿ ਸਕਦਾ ਹੈ। ਯਾਦ ਰਖੋ ਜੇ ਧਰਮ ਹੈ ਤਾਂ ਸਭ ਕੁਛ ਹੈ ਅਤੇ ਜੇ ਧਰਮ ਨਹੀਂ ਤਾਂ ਕੁਛ ਭੀ ਨਹੀਂ।

ਸ੍ਰੀ ਸਤਿਗੁਰੂ ਜੀ ਨੇ ਸਮਝਾਇਆ ਕਿ ਅੱਗੇ ਤੋਂ ਕੁੜੀਆਂ ਨਾ ਮਾਰਨੀਆਂ ਅਤੇ ਨਾ ਹੀ ਵੇਚਣੀਆਂ। ਬਾਲ ਵਿਵਾਹ ਨਾ ਕਰਨੇ। ਲੜਕੀ ਦਾ ਵਿਆਹ ਘੱਟ ਤੋਂ ਘੱਟ ੧੫-੧੬ ਸਾਲ ਦੀ ਉਮਰ ਤੋਜ ਪਹਿਲਾਂ ਨਾ ਕਰਨਾ। ਵੱਟੇ ਦਾ ਵਿਆਹ ਵੀ ਨਾ ਕਰਨੇ ਅਤੇ ਵਿਧਵਾ ਬੀਬੀ ਵਾਸਤੇ ਜੋਗ ਆਦਮੀ ਲੱਭ ਕੇ ਉਸਦਾ ਵਿਆਹ ਜ਼ਰੂਰ ਕਰ ਦਿਉ।

ਸਤਿਗੁਰੂ ਜੀ ਦਾ ਪਵਿਤਰ ਉਪਦੇਸ਼ ਸੁਣ ਕੇ ਸਾਰੇ ਸ੍ਰੋਤੇ ਧੰਨ ਸਤਿਗੁਰੂ ਜੀ, ਧੰਨ ਸਤਿਗੁਰੂ ਜੀ, ਕਹਿਣ ਲੱਗ ਪਏ। ਔਰਤਾਂ ਨੇ ਤਾਂ ਖੁਸ਼ ਹੋਣਾ ਹੀ ਸੀ ਕਿ ਸਤਿਗੁਰੂ ਜੀ ਨੇ ਉਹਨਾਂ ਨਾਲ ਹੋ ਰਹੇ ਅਨਿਆ ਨੂੰ ਖਤਮ ਕਰਨ ਵਾਸਤੇ ਬੀੜਾ ਚੁੱਕ ਲਿਆ ਹੈ ਅਤੇ ਦੂਜੇ ਪਾਸੇ ਆਦਮੀਆਂ ਨੂੰ ਵੀ ਸੋਝੀ ਹੋ ਗਈ ਕਿ ਠੀਕ ਕੁੜੀਆਂ ਮਾਰਨੀਆਂ ਅਤੇ ਕੁੜੀਆਂ ਵੇਚਣੀਆਂ ਕੋਈ ਸਾਊਪੁਣਾ ਨਹੀਂ ਹੈ, ਨਿਰਾ ਪਾਪ ਹੀ ਪਾਪ ਹੈ।

ਇਸ ਦੇ ਪਿਛੋਂ ਨਾਮਧਾਰੀ ਘਰਾਂ ਵਿਚ ਸਤਿਗੁਰੂ ਜੀ ਦੇ ਹੁਕਮ ਕਰਕੇ ਕੁੜੀਆਂ ਮਾਰਨੀਆਂ ਅਤੇ ਵੇਚਣੀਆਂ ਬੰਦ ਹੋ ਗਈਆਂ। ਇਸਤਰੀਆਂ ਪ੍ਰਤੀ ਅਨਾਦਰ ਦੀ ਭਾਵਨਾ ਦਿਨੋ ਦਿਨ ਘਟਣ ਲਗੀ ਅਤੇ ਉਨ੍ਹਾਂ ਦੀ ਕਦਰ ਸ਼ਨਾਸੀ ਵਧਣ ਲਗੀ। ਹੁਣ ਔਰਤਾਂ ਵੀ ਸਮਾਜ ਸੁਧਾਰ ਵਿਚ ਹਿੱਸਾ ਪਾਉਣ ਲਗ ਪਈਆਂ ਅਤੇ ਸਾਧ ਸੰਗਤ ਵਿਚ ਵੀ ਬਿਨਾਂ ਕਿਸੇ ਰੋਕ ਟੋਕ ਦੇ ਆਉਣ ਜਾਣ ਲਗ ਪਈਆਂ।

ਯਾਦ ਰਹੇ ਕਿ ਸੰਮਤ ੧੯੧੪ ਵੈਸਾਖੀ ਵਾਲੇ ਦਿਨ, ਸਤਿਗੁਰੂ ਜੀ ਨੇ ਅੰਮ੍ਰਿਤ ਸਿਰਫ ਭਾਈਆਂ ਨੂੰ ਹੀ ਛਕਾਇਆ ਸੀ।

ਔਰਤਾਂ ਨੂੰ ਅੰਮ੍ਰਿਤ ਨਹੀਂ ਸੀ ਛਕਾਇਆ ਗਿਆ ਉਹਨਾਂ ਦੇ ਬਸਤਰ ਗੁਰਮੁਖੀ ਨਹੀਂ ਸਨ ਹੁੰਦੇ। ਕਛਿਹਰੇ ਤਾਂ ਇਨ੍ਹਾਂ ਨੇ ਹਾਲੀ ਤਕ ਧਾਰਨ ਨਹੀ ਸਨ ਕੀਤੇ। ਇਹ ਆਮ ਤੌਰ ਤੇ ਲੁੰਗੀਆਂ, ਘਘਰੀਆਂ ਅਤੇ ਸਲਵਾਰਾਂ ਹੀਪਾਂਦੀਆਂ ਸਨ ਜਾਂ ਧੋਤੀਆਂ ਬੰਨ੍ਹਦੀਆ ਸਨ। ਇਨ੍ਹਾਂ ਦੀ ਨਹਾਉਣ ਧੋਣ ਦੀ ਕੋਈ ਮਰਯਾਦਾ ਨਹੀਂ ਸੀ। ਘਰਾਂ ਵਿਚ ਜਾਂ ਬਾਹਰ ਖੂਹਾਂ ਤੇ ਮਾੜਾ ਮੋਟਾ ਓਹਲਾ ਕਰ ਕੇ ਹੀ ਨਹਾ ਲੈਂਦੀਆਂ ਸਨ।

ਸਤਿਗੁਰੂ ਜੀ ਸਿੱਖਾਂ ਸਮੇਤ ਸੰਮਤ ੧੯੨੦ (੧੮੬੩ ਈ.) ਵਿਚ ਦੌਰਾ ਕਰਦੇ ਕਰਦੇ ਸਿਆਹੜ (ਜ਼ਿਲਾ ਲੁਧਿਆਣਾ) ਗਏ। ਸਤਿਗੁਰੂ ਜੀ ਨੇ ਐਲਾਨ ਕੀਤਾ ਕਿ ਕੱਲ ਮਾਈਆਂ ਬੀਬੀਆ ਨੂੰ ਅੰਮ੍ਰਿਤ ਛਕਾਇਆ ਜਾਏਗਾ, ਜਿਨ੍ਹਾਂ ਬੀਬੀਆ ਨੇ ਛਕਣਾ ਹੋਵੇ ਉਹ ਸਣੇ ਕੇਸੀਂ ਇਸ਼ਨਾਨ ਕਰਕੇ ਤੇੜ ਕਛਹਿਰੇ ਅਤੇ ਉਪਰ ਚਿੱਟੇ ਬਸਤਰ ਪਹਿਨ ਕੇ ਆਉਣ, ਸਾਰੀਆਂ ਬੀਬੀਆਂ ਨੰਗੇ ਮੂੰਹ ਦੀਵਾਨ ਵਿਚ ਆਉਣ। ਮਿਥੇ ਦਿਨ ਬੀਬੀਆਂ ਨੂੰ ਅੰਮ੍ਰਿਤ ਛਕਾਇਆ ਗਿਆ। ਪਹਿਲੀਆਂ ਛੇ ਬੀਬੀਆਂ ਸਨ:

੧. ਬੀਬੀ ਖੇਮ ਕੌਰ ਜੀ।
੨. ਮਾਈ ਇੰਦ ਕੌਰ ਜੀ।
੩. ਬੀਬੀ ਸਾਹਿਬ ਕੌਰ ਜੀ।
੪. ਬੀਬੀ ਕਰਮ ਕੌਰ ਜੀ।
੫. ਮਾਈ ਗੁਰਦਈ ਕੌਰ ਜੀ।
੬. ਮਾਈ ਦਿਆਲ ਕੌਰ ਜੀ।

ਅਤੇ ਆਪ ਜੀ ਦੇ ਮਹਿਲ ਮਾਤਾ ਜੱਸਾਂ ਜੀ ਵੀ ਸਨ। ਇਸ ਤੋਂ ਪਿਛੋਂ ਹੋਰ ਵੀ ਕਈਆਂ ਬੀਬੀਆਂ ਨੇ ਅੰਮ੍ਰਿਤ ਛਕਿਆ।

ਅੰਮ੍ਰਿਤ ਛਕਾਣ ਤੋਂ ਪਿਛੋਂ ਸ੍ਰੀ ਸਤਿਗੁਰੂ ਜੀ ਨੇ ਉਪਦੇਸ਼ ਦਿੱਤਾ ਕਿ ਮਾਈਆਂ ਅਪਣੇ ਪਤੀਆਂ ਅਤੇ ਭਰਾਵਾਂ ਨੂੰ ਪੂਰਾ ਸਹਿਯੋਗ ਦੇਣ। ਜੇ ਉਹ ਗੁਰਮਤ ਵਿਚ ਠੀਕ ਜਾ ਰਹੇ ਹੋਣ ਤਾਂ ਐਵੇਂ ਨ ਉਨ੍ਹਾਂ ਦੀ ਟੋਕਾ ਟਾਕੀ ਕਰਨ ਅਤੇ ਜੇ ਉਹ ਠੀਕ ਨ ਜਾ ਰਹੇ ਹੋਣ ਤਾਂ ਉਨ੍ਹਾਂ ਨੂੰ ਪਰੇਰ ਕੇ ਗੁਰਮਤ ਵਲ ਲਿਆਉਣ। ਸਾਰੇ ਮਾਈ ਭਾਈ ਪੰਜ ਕਕਾਰ ਦੀ ਰਹਿਤ ਰੱਖਣ, ਸੁੱਚ ਸੰਜਮ ਦਾ ਧਿਆਨ ਰਖਣ। ਸਭ ਮਾਈ ਭਾਈ ਗੁਰਮੁਖੀ ਪੜ੍ਹਨ। ਗੁਰਬਾਣੀ ਕੰਠ ਕਰਨ। ਦਾਰੂ ਮਾਸ ਨਹੀਂ ਖਾਣਾ ਪੀਣਾ। ਸਾਦਾ ਖਾਣਾ ਅਤੇ ਸਾਦਾ ਪਹਿਨਣਾ। ਕਿਸੇ ਜਾਦੂ ਟੂਨੇ ਤੇ ਵਿਸ਼ਵਾਸ ਨਹੀਂ ਕਰਨਾ, ਭਰਮਾਂ ਵਹਿਮਾਂ ਨੂੰ ਤਿਆਗ ਕੇ ਭਜਨ ਬੰਦਗੀ ਕਰਨੀ, ਗੁਰਬਾਣੀ



ਦਾ ਪਾਠ ਕਰਨ ਅਤੇ ਅਜ਼ਾਦੀ ਦੇ ਸੰਘਰਸ਼ ਵਿੱਚ ਹਿੱਸਾ ਲੈਣਾ।

ਸ੍ਰੀ ਸਤਿਗੁਰੂ ਜੀ ਨੇ ਵਿਆਹ ਦੀ ਦੋਸ਼ ਪੂਰਨ ਪਧਤੀ ਦੀ ਥਾਂ ਉੱਤੇ ਅਨੰਦ ਮਰਯਾਦਾ ਸ਼ੁਰੂ ਕਰਨ ਲਈ ਹੁਕਮ ਕੀਤਾ ਕਿ ਇਸ ਨਵੀਂ ਮਰਿਆਦਾ ਅਨੁਸਾਰ ਵਿਆਹ (ਅਨੰਦ ਕਾਰਜ) ਜੇਠ ਸੁਦੀ ੧੦ ਸੰਮਤ ੧੯੨੦ (੩ ਜੂਨ ਸੰਨ ੧੮੬੩) ਨੂੰ ਪਿੰਡ ਖੋਟਿਆਂ ਵਿਖੇ ਕੀਤੇ ਜਾਣਗੇ। ਜਿਨ੍ਹਾਂ ਸਿੱਖਾਂ ਨੇ ਅਪਣੇ ਲੜਕੇ ਲੜਕੀਆਂ ਦੇ ਵਿਆਹ ਇਸ ਨਵੀਂ ਮਰਯਾਦਾ ਅਨੁਸਾਰ ਕਰਨੇ ਹੋਣ ਉਹ ਸਮੇਂ ਸਿਰ ਪਿੰਡ ਖੋਟਿਆਂ ਵਿਖੇ ਪਹੁੰਚ ਜਾਣ। ਸ੍ਰੀ ਸਤਿਗੁਰੂ ਜੀ ਨੇ ਇਹ ਵੀ ਸਿੱਖਿਆ ਦਿੱਤੀ ਕਿ ਬੱਚਿਆਂ ਦੇ ਰਿਸ਼ਤੇ ਕਰਨ ਸਮੇਂ ਜਾਤ ਪਾਤ ਦਾ ਧਿਆਨ ਨ ਰੱਖਿਆ ਕਰੋ। ਜਿਨ੍ਹਾਂ ਨਾਲ ਰੋਟੀ ਦੀ ਸਾਂਝ ਹੈ, ਉਨ੍ਹਾਂ ਨਾਲ ਬੇਟੀ ਦੀ ਸਾਂਝ ਸਥਾਪਤ ਕਰਨ ਵਿਚ ਕੋਈ ਹਰਜ ਨਹੀਂ।

ਸੰਗਤ ਹੁੰਮ ਹੁਮਾ ਕੇ ੨ ਜੂਨ ਨੂੰ ਪਿੰਡ ਖੋਟਿਆਂ ਵਿਖੇ ਪਹੁੰਚ ਗਈ। ਸਾਧ ਸੰਗਤ ਤੋਂ ਬਿਨਾਂ ਹੋਰ ਤਮਾਸ਼ਬੀਨ ਆਏ। ਅਪਣੀ ਹੇਠੀ ਸਮਝ ਕੇ ਦੂਰ ਨੇੜੇ ਦੇ ਬ੍ਰਾਹਮਣ ਵੀ ਝਗੜਾ ਕਰਨ ਵਾਸਤੇ ਬਹੁਤ ਆਏ।

੩ ਜੂਨ ਸੰਨ ੧੮੬੩ ਨੂੰ ਅੰਮ੍ਰਿਤ ਵੇਲੇ ਸੰਗਤ ਸਣੇ ਕੇਸੀਂ ਇਸ਼ਨਾਨ ਕਰਕੇ ਦੀਵਾਨ ਸਥਾਨ ਤੇ ਪਹੁੰਚ ਗਈ। ਦੀਵਾਨ ਸਥਾਨ ਤੇ ਇਕ ਪਾਸੇ ਸ੍ਰੀ ਸਤਿਗੁਰੂ ਜੀ ਵਾਸਤੇ ਆਸਣ ਵਿਛਿਆ ਹੋਇਆ ਸੀ। ਆਸਣ ਦੇ ਸਾਮ੍ਹਣੇ ਕੁਝ ਜਗ੍ਹਾ ਛੱਡ ਕੇ ਰਾਗੀ ਸਿੰਘ ਸ੍ਰੀ ਆਸਾ ਦੀ ਵਾਰ ਦਾ ਕੀਰਤਨ, ਸ਼ਬਦਾਂ ਛਕਿਆਂ ਸਹਿਤ ਕਰ ਰਹੇ ਸਨ। ਸਤਿਗੁਰੂ ਜੀ ਦੇ ਆਸਣ ਅਤੇ ਕੀਰਤਨ ਵਾਲੀ ਜਗਹ ਵਿਚਕਾਰ ਵੇਦੀ ਗੱਡੀ ਹੋਈ ਸੀ ਅਤੇ ਵੇਦੀ ਦੇ ਵਿਚਕਾਰ ਹਵਨ ਕੁੰਡ ਬਣਿਆ ਹੋਇਆ ਸੀ ਅਤੇ ਹਵਨ ਕੁੰਡ ਦੇ ਕੋਲ ਸੱਤ ਸੋਧੀ ਸਿੱਖ ਬੈਠੇ ਹਵਨ ਕਰ ਰਹੇ ਸਨ। ਇੰਨੇ ਚਿਰ ਨੂੰ ਸ੍ਰੀ ਸਤਿਗੁਰੂ ਜੀ ਵੀ ਦੀਵਾਨ ਸਥਾਨ ਤੇ ਪਹੁੰਚ ਗਏ। ਸੰਗਤ ਨੇ ਉੱਠ ਕੇ ਸਤਿ ਸ੍ਰੀ ਅਕਾਲ ਦੇ ਜੈਕਾਰੇ ਨਾਲ ਸੁਆਗਤ ਕੀਤਾ। ਸਤਿਗੁਰੂ ਜੀ ਸ਼ਬਦ ਕੀਰਤਨ ਨੂੰ ਮੱਥਾ ਟੇਕਕੇ ਅਪਣੇ ਆਸਣ ਤੇ ਸੁਭਾਏਮਾਨ ਹੋ ਗਏ। ਸਾਰੀ ਸੰਗਤ ਮਾਈ ਭਾਈ ਸ੍ਰੀ ਸਤਿਗੁਰੂ ਜੀ ਨੂੰ ਯਥਾ ਸ਼ਕਤ ਭੇਟਾ ਰਖਕੇ ਵਾਰੀ ਵਾਰੀ ਨਮਸਕਾਰ ਕਰਕੇ ਅਪਣੀ ਅਪਣੀ ਥਾਂ ਤੇ ਬਹਿ ਕੇ ਰਸਨਾ ਨਾਲ ਭਜਨ ਕਰਦੀ ਹੋਈ ਕੀਰਤਨ ਦਾ ਰਸ ਮਾਣਨ ਲਗ ਪਈ।

ਸੂਰਜ ਚੜ੍ਹਨ ਦੇ ਨਾਲ ਹੀ ਸ੍ਰੀ ਆਸਾ ਦੀ ਵਾਰ ਦੀ ਸਮਾਪਤੀ ਹੋ ਗਈ। ਹਵਨ ਕਰਨ ਵਾਲੇ ਸਿੰਘਾਂ ਨੇ ਵੀ ਹਵਨ ਦੀ ਸਮਾਪਤੀ ਦੀ ਅਰਦਾਸ ਕਰ ਦਿੱਤੀ। ਹੁਣ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਦੀ ਬੀੜ ਸਤਿਕਾਰ ਸਹਿਤ ਲਿਆਂਦੀ ਗਈ ਅਤੇ ਨਿਸਚਿਤ ਜਗਹ ਤੇ ਚੰਦੋਏ ਥੱਲੇ ਮੰਜੇ ਸਾਹਿਬ ਉੱਤੇ ਰਖ ਦਿੱਤੀ ਗਈ।

ਇਸੇ ਵਕਤ ਵੇਦੀ ਥੱਲੇ ਇਕ ਪਾਸੇ ਸਫੈਦ ਬਸਤ੍ਰ ਵਿਛੇ ਉੱਤੇ ਅਨੰਦ ਕਾਰਜ ਕਰਵਾਉਣ ਵਾਲੇ ਬੱਚਿਆਂ ਦੇ ਛੇ ਜੋੜੇ ਆ ਬੈਠੇ। ਸਭ ਨੇ ਸਫੈਦ ਬਸਤ੍ਰ ਪਹਿਨੇ ਹੋਇ ਸਨ। ਕਿਸੇ ਬੀਬੀ ਨੇ ਘੁੰਡ ਨਹੀਂ ਸੀ ਕੱਢਿਆ ਹੋਇਆ। ਇਨ੍ਹਾਂ ਛੀਆਂ ਜੋੜਿਆਂ ਨੂੰ ਅੰਮ੍ਰਿਤ ਛਕਾਇਆ ਗਿਆ ਅਤੇ ਭਜਨ ਦਿੱਤਾ ਗਿਆ ਅਤੇ ਫਿਰ ਜੋੜਿਆਂ ਦੇ ਗੰਢ ਚਤਰਾਵੇ ਕਰਾਏ।

ਕੁਝ ਬ੍ਰਾਹਮਣ ਰੌਲਾ ਪਾਉਂਦੇ ਹੋਇ ਸ੍ਰੀ ਸਤਿਗੁਰੂ ਜੀ ਨੂੰ ਕਹਿਣ ਲਗੇ ਕਿ ਤੁਸੀਂ ਆਪ ਵਿਆਹ ਨਹੀਂ ਕਰਾ ਸਕਦੇ। ਧਰਮ ਸ਼ਾਸਤ੍ਰ ਅਨੁਸਾਰ ਵਿਆਹ ਸਿਰਫ ਬ੍ਰਾਹਮਣ ਹੀ ਕਰਾ ਸਕਦੇ ਹਨ। ਸਤਿਗੁਰੂ ਜੀ ਨੇ ਬ੍ਰਾਹਮਣਾਂ ਨੂੰ ਸਮਝਾਇਆ ਕਿ ਤੁਸੀਂ ਕਿਸੇ ਨੂੰ ਮਜ਼ਬੂਰ ਨਹੀਂ ਕਰ ਸਕਦੇ ਕਿ ਵਿਆਹ ਤੁਹਾਡੇ ਕੋਲੋਂ ਹੀ ਕਰਾਵੇ, ਇਹ ਤਾਂ ਆਪਣੀ ਆਪਣੀ ਸ਼ਰਧਾ ਹੈ। ਅਸੀਂ ਅਪਣੇ ਸਿੱਖਾਂ ਲਈ ਨਵੀਂ, ਸਰਲ, ਸੁਖੇਨ ਤੇ ਗੁਰ ਮਰਯਾਦਾ ਤੋਰੀ ਹੈ। ਭਾਵੇਂ ਇਹ ਆਨੰਦ ਮਰਿਆਦਾ ਸਿਰਫ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੱਖਾਂ ਵਿਚ ਹੀ ਪ੍ਰਚਲਤ ਹੋਣ ਲਗੀ ਸੀ ਪਰ ਬ੍ਰਾਹਮਣਾਂ ਨੂੰ ਇਹ ਡਰ ਸੀ ਕਿ ਸਾਦਾ ਅਤੇ ਅਡੰਬਰ ਰਹਿਤ ਹੋਣ ਕਰਕੇ ਇਹ ਆਨੰਦ ਮਰਿਆਦਾ ਕਿਤੇ ਸਾਰੇ ਪੰਜਾਬ ਵਿਚ ਹੀ ਨ ਪ੍ਰਚਲਤ ਹੋ ਜਾਏ। ਉਨ੍ਹਾਂ ਨੂੰ ਅਪਣੀ ਰੋਟੀ ਦਾ ਫਿਕਰ ਪੈ ਗਿਆ ਸੀ। ਉਹ ਸੋਚਦੇ ਸਨ ਕਿ ਜੇ ਸਾਰੇ ਪੰਜਾਬੀ ਇਸ ਨਵੀਂ ਰਸਮ ਅਨੁਸਾਰ ਵਿਆਹ ਕਰਨ ਲਗ ਪਏ ਤਾਂ ਫਿਰ ਬ੍ਰਾਹਮਣਾਂ ਨੂੰ ਕਿਸੇ ਪੁੱਛਣਾ ਹੀ ਨਹੀਂ। ਉਨ੍ਹਾਂ ਪਹਿਲਾਂ ਸਰਕਾਰ ਦਾ ਡਰਾਵਾ ਪਾਇਆ ਅਤੇ ਹੁਣ ਇਹ ਧਮਕੀ ਦਿੱਤੀ ਕਿ ਅਸੀਂ ਤੁਹਾਡੇ ਸਾਹਮਣੇ ਅੱਗ ਵਿਚ ਸੜ ਮਰਦੇ ਹਾਂ, ਇਸ ਬ੍ਰਹਮ ਹਤਿਆ ਦਾ ਪਾਪ ਤੁਹਾਨੂੰ ਲਗੇਗਾ। ਸਤਿਗੁਰੂ ਜੀ ਨੇ ਬਿਨਾਂ ਝਿਜਕ ਆਖਿਆ, ਅੱਛਾ ਜੇ ਇਹ ਗੱਲ ਹੈ ਤਾਂ ਜਿਹੜਾ ਆਤਮਘਾਤ ਕਰਨਾ ਚਾਹੁੰਦਾ ਹੈ ਉਹ ਅਗੇ ਆਵੇ। ਇਹ ਸੁਣਦਿਆਂ ਸਾਰ ਬ੍ਰਾਹਮਣ ਡਰ ਗਏ ਅਤੇ ਨਿਰਉੱਤਰ ਹੋ ਗਏ। ਸ਼ਰਮਸਾਰ ਹੋ ਕੇ ਬੁੜ ਬੁੜ ਕਰਦੇ ਹੋਇ ਦੀਵਾਨ ਵਿਚੋਂ ਬਾਹਰ ਨਿਕਲ ਗਏ।

ਆਨੰਦ ਕਾਰਜਾਂ ਵਾਲੇ ਛੀਏ ਜੋੜੇ ਅਪਣੇ ਅਪਣੇ ਸਾਥ ਨਾਲ ਖਲੋ ਗਏ। ਪਾਠੀ ਸਿੰਘਾਂ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਤੋਂ ਲਾਵਾਂ ਦਾ ਪਾਠ ਉੱਚੀ ਸੁਰ ਵਿਚ ਪੜ੍ਹਨਾ ਸ਼ੁਰੂ ਕਰ ਦਿੱਤਾ, ਇਸ ਦੇ ਨਾਲ ਹੀ ਛੀਏ ਜੋੜੇ ਅਪਣੇ ਅਪਣੇ ਸਾਥ ਨਾਲ ਲੜਕਾ ਅਗੇ ਲੜਕੀ ਪਿਛੇ ਹੋ ਕੇ ਵੇਦੀ ਵਿੱਚ, ਹਵਨ ਕੁੰਡ ਨੂੰ ਖੱਬੇ ਰੱਖ ਕੇ ਹਵਨ ਕੁੰਡ ਦੀਆਂ ਪਰਕਰਮਾਂ ਕਰਨ ਲਗੇ। ਹਰ ਲਾਵ ਦੇ ਪਾਠ ਦੇ ਨਾਲ ਇਕ ਪਰਕਰਮਾ ਕੀਤੀ, ਚਾਰ ਲਾਵਾਂ ਦੇ ਪਾਠ

***ਆਨੰਦ ਕਾਰਜਾਂ ਵਾਲੇ ਛੀਏ ਜੋੜੇ ਅਪਣੇ ਅਪਣੇ ਸਾਥ ਨਾਲ ਖਲੋ ਗਏ। ਪਾਠੀ ਸਿੰਘਾਂ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਜੀ ਤੋਂ ਲਾਵਾਂ ਦਾ ਪਾਠ ਉੱਚੀ ਸੁਰ ਵਿਚ ਪੜ੍ਹਨਾ ਸ਼ੁਰੂ ਕਰ ਦਿੱਤਾ, ਇਸ ਦੇ ਨਾਲ ਹੀ ਛੀਏ ਜੋੜੇ ਅਪਣੇ ਅਪਣੇ ਸਾਥ ਨਾਲ ਲੜਕਾ ਅਗੇ ਲੜਕੀ ਪਿਛੇ ਹੋ ਕੇ ਵੇਦੀ ਵਿੱਚ, ਹਵਨ ਕੁੰਡ ਨੂੰ ਖੱਬੇ ਰੱਖ ਕੇ ਹਵਨ ਕੁੰਡ ਦੀਆਂ ਪਰਕਰਮਾਂ ਕਰਨ ਲਗੇ। ਹਰ ਲਾਵ ਦੇ ਪਾਠ ਦੇ ਨਾਲ ਇਕ ਪਰਕਰਮਾ ਕੀਤੀ, ਚਾਰ ਲਾਵਾਂ ਦੇ ਪਾਠ ਨਾਲ ਚਾਰ ਪਰਕਰਮਾਂ ਕੀਤੀਆਂ। ਪਾਠਾਂ ਦੇ ਭੋਗ ਪਾਏ ਗਏ। ਉਪਰੰਤ ਛੀਏ ਜੋੜੇ ਆਪੋ ਆਪਣੇ ਥਾਂ ਉੱਤੇ ਬਹਿ ਗਏ।***

ਨਾਲ ਚਾਰ ਪਰਕਰਮਾਂ ਕੀਤੀਆਂ। ਪਾਠਾਂ ਦੇ ਭੋਗ ਪਾਏ ਗਏ। ਉਪਰੰਤ ਛੀਦੇ ਜੋੜੇ ਆਪੋ ਆਪਣੇ ਥਾਂ ਉੱਤੇ ਬਹਿ ਗਏ।

ਫਿਰ ਰਾਗੀ ਸਿੰਘਾਂ ਨੇ ਵਿਆਹਾਂ ਦੀ ਖੁਸ਼ੀ ਵਿਚ ਇਕ ਸ਼ਬਦ ਪੜ੍ਹਿਆ। ਸ਼ਬਦ ਦੇ ਪਿਛੋਂ ਅਨੰਦ ਸਾਹਿਬ ਦੀਆਂ ਪਹਿਲੀਆਂ ਪੰਜ ਪਉੜੀਆਂ ਅਤੇ ਇਕ ਆਖਰੀ ਪਉੜੀ ਤੇ ਜਪ ਜੀ ਸਾਹਿਬ ਦਾ ਆਖਰੀ ਸਲੋਕ ਪੜ੍ਹ ਕੇ ਕੀਰਤਨ ਦੀ ਸਮਾਪਤੀ ਕੀਤੀ ਗਈ। ਫਿਰ ਅਰਦਾਸ ਕੀਤੀ ਗਈ ਅਤੇ ਕੜਾਹ ਪਰਸ਼ਾਦ ਵਰਤਾਇਆ ਗਿਆ।

ਇਸੇ ਮੇਲੇ ਵਿਚ ਹੀ ਸਤਿਗੁਰੂ ਜੀ ਨੇ ਐਲਾਨ ਕੀਤਾ ਕਿ ਇਹ ਆਨੰਦ ਕਾਰਜ ਗੁਰ ਮਰਿਆਦਾ ਅਨੁਸਾਰ ਹੋਏ ਹਨ। ਅਗੋ ਤੋਂ ਸਾਰੀ ਸੰਗਤ ਇਸੇ ਮਰਿਆਦਾ ਅਨੁਸਾਰ ਆਨੰਦ ਕਾਰਜ ਕੀਤਾ ਕਰੇ। ਬ੍ਰਾਹਮਣ ਥਾਣੇ ਚਲੇ ਗਏ। ਉੱਥੇ ਜਾ ਕੇ ਰਿਪੋਰਟ ਕੀਤੀ ਕਿ ਨਾਮਧਾਰੀਆਂ ਦੇ ਗੁਰੂ ਨੇ ਜੁਗਾਂ ਤੋਂ ਚਲੀ ਆ ਰਹੀ ਵਿਆਹ ਦੀ ਸ਼ਾਸਤਰੀ ਰੀਤ ਨੂੰ ਛੱਡ ਕੇ ਛੇ ਜੋੜਿਆਂ ਦੇ ਵਿਆਹ ਆਪਣੀ ਮਰਜ਼ੀ ਨਾਲ ਇਕ ਨਵੀਂ ਰੀਤ ਨਾਲ ਕੀਤੇ ਹਨ ਜੋ ਗੈਰ ਕਾਨੂੰਨੀ ਹਨ। ਉਨ੍ਹਾਂ ਬ੍ਰਾਹਮਣਾਂ ਨੇ ਇਹ ਵੀ ਚੁਗਲੀ ਕੀਤੀ ਕਿ ਇਹ ਗੁਰੂ ਆਪਣੇ ਸਿੱਖਾਂ ਨੂੰ ਅੰਗ੍ਰੇਜ਼ੀ ਸਰਕਾਰ ਦੇ ਬਰਖਿਲਾਫ ਭੜਕਾਉਂਦਾ ਹੈ ਅਤੇ ਚਾਹੁੰਦਾ ਹੈ ਕਿ ਅੰਗ੍ਰੇਜ਼ੀ ਰਾਜ ਦਾ ਖਾਤਮਾ ਕਰਕੇ ਅਪਣਾ ਰਾਜ ਕਾਇਮ ਕਰੇ।

ਥਾਣੇਦਾਰ ਨੇ ਰਿਪੋਰਟ ਤਿਆਰ ਕਰਕੇ ਡੀ.ਸੀ. ਫਿਰੋਜ਼ਪੁਰ ਨੂੰ ਭੇਜ ਦਿੱਤੀ। ਡੀ.ਸੀ. (Deputy Commissioner) ਨੇ ਪੰਜਾਬ ਦੇ ਲਾਟ ਨੂੰ ਭੇਜ ਦਿੱਤੀ। ਲਾਟ ਦੇ ਹੁਕਮ ਨਾਲ ਡੀ.ਸੀ. ਫਿਰੋਜ਼ਪੁਰ, ਆਪ ਪਿੰਡ ਖੋਟਿਆਂ ਪਹੁੰਚਿਆ ਅਤੇ ਪੰਜਾਬ ਸਰਕਾਰ ਦਾ ਹੁਕਮ ਸੁਣਾਉਂਦਿਆਂ ਸਤਿਗੁਰੂ ਜੀ ਨੂੰ ਆਖਿਆ ਕਿ ਅਗੇ ਤੋਂ ਤੁਸੀਂ ਕੋਈ ਦੀਵਾਨ ਜਾਂ ਕੋਈ ਮੇਲਾ ਸਾਰੇ ਫਿਰੋਜ਼ਪੁਰ ਦੇ ਜ਼ਿਲੇ ਵਿਚ ਕਿਤੇ ਵੀ ਨਹੀਂ ਕਰ ਸਕਦੇ। ਫਿਰ ਸਤਿਗੁਰੂ ਜੀ ਨੂੰ ਸੇਵਕਾਂ ਸਮੇਤ ਪੋਲਿਸ ਦੀ ਨਿਗਰਾਨੀ ਹੇਠ ਸ੍ਰੀ ਭੈਣੀ ਸਾਹਿਬ ਪਹੁੰਚਾਇਆ ਗਿਆ ਅਤੇ ਨਾਲ ਹੀ ਲੁਧਿਆਣੇ ਮੁਕੱਦਮਾ ਚਲਾਇਆ ਗਿਆ ਸਤਿਗੁਰੂ ਜੀ ਨੂੰ ੨੮ ਦਿਨ ਰੋਜ਼ ਲੁਧਿਆਣੇ ਕਚਹਿਰੀ ਵਿਚ ਹਾਜ਼ਰ ਹੋਣਾ ਪਿਆ। ਮੁਕੱਦਮੇ ਦਾ ਫੈਸਲਾ ਭਾਵੇਂ ਸਤਿਗੁਰੂ ਜੀ ਦੇ ਹੱਕ ਵਿਚ ਹੀ ਹੋਇਆ ਸੀ ਪਰ ਨਾਲ ਇਹ ਹੁਕਮ ਵੀ ਸੁਣਾਇਆ ਗਿਆ ਸੀ ਕਿ ਆਪ ਸਰਕਾਰੀ ਆਗਿਆ ਲੈਣ ਤੋਂ ਬਿਨਾਂ ਸ੍ਰੀ ਭੈਣੀ ਸਾਹਿਬ ਦੀ ਜੂਹ ਤੋਂ ਬਾਹਰ ਨਹੀਂ ਜਾ ਸਕਦੇ। ਮਾਈਆਂ ਨੂੰ ਅੰਮ੍ਰਿਤ ਛਕਾਉਣਾ ਅਤੇ ਆਨੰਦ ਮਰਿਆਦਾ ਦੀ ਰਸਮ ਚਾਲੂ ਕਰਨੀ ਇਹ ਸਮਾਜ ਵਿਚ ਇਕ ਬਹੁਤ ਵੱਡਾ ਪਰਿਵਰਤਨ ਸੀ। ਹੁਣ ਮਾਈਆਂ ਵੀ ਭਾਈਆਂ ਸਮਾਨ ਭਜਨ ਬਾਣੀ ਕਰਨ ਲਗ ਪਈਆਂ ਸਨ ਅਤੇ ਸਮਾਜ ਸੁਧਾਰ ਵਿਚ ਵੀ ਵਧ ਚੜ੍ਹ ਕੇ ਹਿੱਸਾ ਲੈਣ ਲਗ ਪਈਆਂ ਸਨ।

ਹੁਣ ਸਤਿਗੁਰੂ ਜੀ ਦਾ ਤੇਜ ਪ੍ਰਤਾਪ ਸਾਰੇ ਦੇਸ਼ ਵਿਚ ਫੈਲਣ ਲਗ ਪਿਆ, ਦੂਰੋਂ ਦੂਰੋਂ ਲੋਕ ਦਰਸ਼ਨ ਕਰਨ ਵਾਸਤੇ ਆਉਣ ਲਗ ਪਏ, ਜੋ ਜੋ ਵੀ ਕੋਈ ਇੱਛਾ ਧਾਰਕੇ ਆਉਂਦਾ ਉਸਦੀ ਪੂਰੀ ਹੋ ਜਾਂਦੀ ਹੈ।

*ਦੇਸਨ ਮੈਂ ਧੂਮ ਮਾਚੀ ਸਾਰੀ ਇਮ ਤਾਂਹਿ ਤਬਿ,*
*ਆਵੈਂ ਲੋਗ ਸਿੱਖ ਥਾਵੈਂ ਅਜਮਾਵੈਂ ਤੈਸ ਹੀ।*
*(ਗਿਆਨੀ ਗਿਆਨ ਸਿੰਘ ਜੀ)*
*ਫੈਲਯੋ ਜਸ ਭਾਰੀ, ਸਿੱਖ ਥੀਏ ਤਾਂਹਿ ਕੋ ਅਪਾਰੀ,*
*ਸਿੰਘ ਪੰਥ ਬਿਰਧਾਏਓ ਨਾਮ ਰਸ ਪਾਗਿਓ।।*

ਜਿਉਂ ਜਿਉਂ ਸਤਿਗੁਰੂ ਜੀ ਦਾ ਜਸ ਫੈਲਣ ਲਗਾ, ਅੰਗ੍ਰੇਜ਼ਾਂ ਦੇ ਦਿਲ ਧੜਕਣ ਲਗੇ ਸਰਕਾਰ ਇਹ ਬਰਦਾਸ਼ਤ ਨਹੀਂ ਸੀ ਕਰ ਸਕਦੀ ਕਿ ਇਸ ਦੇ ਰਾਜ ਵਿਚ ਇਕ ਆਦਮੀ ਦੀ ਇੰਨੀ ਮਾਨਤਾ ਹੋਵੇ ਕਿ ਲੱਖਾਂ ਆਦਮੀ ਉਸਦੇ ਇਸ਼ਾਰੇ ਤੇ ਚਲਦੇ ਹੋਣ ਅਤੇ ਅਪਣੀਆਂ ਜਾਨਾਂ ਵੀ ਕੁਰਬਾਨ ਕਰਨ ਤਕ ਤਿਆਰ ਹੋਣ। ਇਸੇ ਲਈ ਸਰਕਾਰ ਨੇ ਸਤਿਗੁਰੂ ਜੀ ਦਾ ਪਰਚਾਰ ਬੰਦ ਕਰਨ ਵਾਸਤੇ ਸਤਿਗੁਰੂ ਜੀ ਵਾਸਤੇ ਸ੍ਰੀ ਭੈਣੀ ਸਾਹਿਬ ਵਿਖੇ ਨਜ਼ਰ ਬੰਦੀ ਦਾ ਹੁਕਮ ਦਿੱਤਾ ਹੋਇਆ ਸੀ। ਸ੍ਰੀ ਸਤਿਗੁਰੂ ਜੀ ਭਾਵੇਂ ਨਜ਼ਰਬੰਦ ਸਨ ਪਰ ਅਪਣੇ ਪ੍ਰੋਗ੍ਰਾਮ ਨੂੰ ਚਾਲੂ ਹੀ ਰੱਖਿਆ। ਸਤਿਗੁਰੂ ਜੀ ਨੇ ਪਰਚਾਰ ਜਾਰੀ ਰੱਖਣ ਵਾਸਤੇ ਪੰਜ ਸੂਬੇ ਨਿਯੁਕਤ ਕੀਤੇ ਜਿਹੜੇ ਦੂਰ ਦੂਰ ਤਕ ਗੁਰਮਤ ਦਾ ਪਰਚਾਰ ਕਰਦੇ ਸਨ। ਸਰਕਾਰ ਦੀ ਖੁਫੀਆ ਪੋਲੀਸ (CID) ਵੀ ਹਰ ਵਕਤ ਚੌਕੰਨੀ ਰਹਿੰਦੀ ਸੀ। ਪੰਜਾਂ ਸੂਬਿਆਂ ਬਾਰੇ ਪਤਾ ਲਗਣ ਤੇ ਉਨ੍ਹਾਂ ਪੰਜਾ ਸੂਬਿਆ ਨੂੰ ਵੀ ਨਜ਼ਰ ਬੰਦ ਕੀਤਾ ਗਿਆ। ਸ੍ਰੀ ਸਤਿਗੁਰੂ ਨੇ ਸਤਾਰਾ ਸੂਬੇ ਹੋਰ ਥਾਪੇ। ਇਨ੍ਹਾਂ ਸਤਾਰਾਂ ਸੂਬਿਆਂ ਤੋਂ ਬਿਨਾ ਇਕ ਸੂਬਾ ਬੀਬੀ ਹੁਕਮ ਕੌਰ ਸੀ। ਸਰਕਾਰ ਨੇ ਇਨ੍ਹਾਂ ਸੂਬਿਆਂ ਨੂੰ ਵੀ ਨਜ਼ਰਬੰਦ ਕਰ ਦਿੱਤਾ। ਪਾਬੰਦੀ ਦੇ ਹੁੰਦਿਆਂ ਵੀ ਸਾਰੇ ਸੂਬੇ ਪਰਚਾਰ ਦਾ ਕੰਮ ਕਰਦੇ ਰਹੇ।

*ਸੂਬੇ ਕੀਨੇ ਥਾਈ ਤਿਨ ਅਕਬਰ ਸ਼ਾਹਿ ਨਿਆਈਂ,*
*ਉਨ ਕੀ ਜੁਬਾਨ ਮੈ ਤਸੀਰ ਥਾਈ ਵੈਸ ਹੀ।*

ਭਾਵ ਇਹ ਹੈ ਕਿ ਸ੍ਰੀ ਸਤਿਗੁਰੂ ਜੀ ਨੇ ਭਾਰਤ ਦੇ ਇਕ ਪੁਰਾਣੇ ਬਾਦਸ਼ਾਹ ਅਕਬਰ ਵਾਂਗ ਸਾਰੇ ਭਾਰਤ ਵਾਸਤੇ ਬਾਈ ਗਵਰਨਰ (Governors) ਥਾਪੇ। ਇਨ੍ਹਾਂ ਨੂੰ ਸੂਬੇ ਕਹਿਆ ਜਾਂਦਾ ਹੈ। ਹਰ ਸੂਬਾ ਅਪਣੇ ਅਪਣੇ ਖੇਤਰ ਵਿਚ ਗੁਰਸਿਖੀ ਦਾ ਪਰਚਾਰ ਕਰਦਾ ਸੀ ਅਤੇ ਨਵੇਂ ਸਜੇ ਸਿੱਖਾਂ ਨੂੰ ਭਜਨ (ਗੁਰਮੰਤ੍ਰ) ਦਿੰਦਾ ਸੀ। ਸੂਬੇ ਦੇ ਭਜਨ ਦੇਣ ਦਾ ਅਸਰ ਭੀ ਉੱਨਾ ਹੀ ਹੁੰਦਾ ਸੀ ਜਿੰਨਾ ਕਿ ਸਤਿਗੁਰੂ ਜੀ ਦੇ ਆਪ ਭਜਨ ਦੇਣ ਦਾ, ਅਥਵਾ

*ਉਨ ਕੀ ਜੁਬਾਨ ਮੈ ਤਸੀਰ ਥਾਈ ਵੈਸ ਹੀ।*

ਸੀ.ਆਈ.ਡੀ. ਜਾਂ ਸਿਪਾਹੀ ਥਾਣੇਦਾਰ ਤਾਂ ਆਮ ਸ੍ਰੀ ਭੈਣੀ ਸਾਹਿਬ ਆਉਂਦੇ ਰਹਿੰਦੇ ਸਨ ਪਰ ਇਕ ਵਾਰ ਅੰਬਾਲੇ ਦਾ ਕਮਿਸ਼ਨਰ ਆਪ ਸ੍ਰੀ ਭੈਣੀ ਸਾਹਿਬ ਆਇਆ। ਗੱਲਾਂ ਬਾਤਾਂ ਕਰਦਿਆਂ ਉਹਨੇ ਸਤਿਗੁਰੂ ਜੀ ਨੂੰ ਪੁੱਛਿਆ ਸੀ ਕਿ, "ਬਾਬਾ ਸਾਹਿਬ, ਅਬ ਤੋ ਆਪ ਕੀ ਤਹਿਰੀਕ ਮਹਿਦੂਦ ਹੋ ਗਈ ਹੋਗੀ ਅਬ ਆਪ ਕਿਆ ਕਰੋਗੇ।" ਸਤਿਗੁਰੂ ਜੀ ਨੇ ਨਿਰਭੈਤਾ ਨਾਲ ਉੱਤਰ ਦਿੱਤਾ,

"ਜਾ ਉਇ ਭੋਲਿਆ, ਹੁਣ ਮੈਂ ਘਰ ਘਰ ਰਾਮ ਸਿੰਘ ਕਰ ਦਿਆਂਗਾ, ਇੱਕ ਹਲਵਾਹ (ਹਲਵਾਹਕ) ਭੀ (ਜੇਕਰ ਕਿਸੇ) ਦੂਜੇ ਨੂੰ ਭਜਨ ਦੇਵੇਗਾ ਤਾਂ ਉਸ ਦਾ ਅਸਰ ਵੀ ਉੱਨਾ ਹੀ ਹੋਵੇਗਾ ਜਿੰਨਾ ਕਿ ਮੇਰਾ"

ਸ੍ਰੀ ਸਤਿਗੁਰੂ ਜੀ ਦਾ ਅਸਲੀ ਨਿਸ਼ਾਨਾ ਸ਼ਖਸੀ ਚਰਿਤ੍ਰ ਸੁਧਾਰ ਅਤੇ ਸਮਾਜ ਸੁਧਾਰ ਦੇ ਨਾਲ ਅਪਣਾ ਖਾਲਸਾ ਰਾਜ ਕਾਇਮ ਕਰਨ ਦਾ ਸੀ। ਪਹਿਲਾਂ ਸ਼ਖਸੀ ਚਰਿਤ੍ਰ ਸੁਧਾਰ ਵਾਸਤੇ ਸਿੱਖਾ ਨੂੰ ਭਜਨ ਬਾਣੀ ਵਲ ਲਾਇਆ। ਮਾਸ, ਸ਼ਰਾਬ, ਚੋਰੀ ਯਾਰੀ ਆਦਿ ਬੁਰੇ ਕੰਮ ਛੁਡਾਏ। ਫਿਰ ਸਮਾਜ ਸੁਧਾਰ ਵਲ ਧਿਆਨ ਦਿੱਤਾ, ਕੁੜੀਆਂ ਮਾਰਨੀਆਂ, ਕੁੜੀਆਂ ਵੇਚਣੀਆਂ, ਬਾਲ ਵਿਵਾਹ ਅਤੇ ਵੱਟੇ ਦਾ ਵਿਵਾਹ ਬੰਦ ਕੀਤੇ, ਵਿਧਵਾ ਵਿਆਹ ਦੀ ਖੁਲ ਦਿੱਤੀ,



ਮਾਈਆਂ ਨੂੰ ਵੀ ਅੰਮ੍ਰਿਤ ਛਕਾ ਕੇ ਭਾਈਆਂ ਸਮਾਨ ਭਜਨ ਬਾਣੀ ਕਰਨ ਵਲ ਲਾਇਆ। ਵਿਆਹ ਸਮੇਂ ਫਜ਼ੂਲ ਖਰਚਿਆਂ ਤੋਂ ਬਚਣ ਲਈ ਆਨੰਦ ਕਾਰਜ ਦੀ ਸਾਦਾ ਰਸਮ ਚਾਲੂ ਕੀਤੀ।

ਹੁਣ ਜਦੋਂ ਬ੍ਰਾਹਮਣਾਂ ਪੁਜਾਰੀਆਂ, ਜ਼ੈਲਦਾਰਾਂ ਅਥਵਾ ਨੰਬਰਦਾਰਾਂ ਦੀਆਂ ਝੂਠੀਆਂ ਰਿਪੋਰਟਾਂ (Reports) ਦੇ ਅਧਾਰ ਤੇ ਸਤਿਗੁਰੂ ਜੀ ਅਤੇ ਸੂਬਿਆਂ ਨੂੰ ਨਜ਼ਰਬੰਦ ਕੀਤਾ ਗਿਆ ਸੀ ਤਾਂ ਹੁਣ ਸਰਕਾਰ ਦੇ ਬਰਖਿਲਾਫ ਵੀ ਪਰਚਾਰ ਸ਼ੁਰੂ ਹੋ ਗਿਆ ਸੀ।

ਸਭ ਤੋਂ ਪਹਿਲਾਂ ਅਪਣੀ ਡਾਕ ਦਾ ਪ੍ਰਬੰਧ ਕੀਤਾ ਗਿਆ। ਆਪਣੇ ਮਿੱਥੇ ਹੋਇ ਟੀਚਿਆਂ ਦੀ ਕਿਸੇ ਨੂੰ ਭਿਣਕ ਤਕ ਦੇਣ ਤੋਂ ਬਿਨਾਂ ਆਪਣੀ ਮਿੱਥੀ ਹੋਈ ਮੰਜ਼ਲ ਤੇ ਪਹੁੰਚਣ ਲਈ ਇਹ ਜ਼ਰੂਰੀ ਸੀ ਕਿ ਡਾਕ ਦਾ ਪ੍ਰਬੰਧ ਖੁਫ਼ੀਆ ਹੋਵੇ। ਸਤਿਗੁਰੂ ਜੀ ਦਾ ਅਪਣਾ ਚਲਾਇਆ ਹੋਇਆ ਡਾਕ ਪ੍ਰਬੰਧ ਇੰਨਾ ਤੇਜ ਅਤੇ ਇੰਨਾ ਖੁਫੀਆ ਸੀ ਕਿ ਸਰਕਾਰ ਦੀ ਸੀ.ਆਈ.ਡੀ. (CID) ਕੋਈ ਸੂਹ ਨ ਕੱਢ ਸਕੀ। ਨਾਮਧਾਰੀਆਂ ਦੇ ਡਾਕ ਪ੍ਰਬੰਧ ਬਾਰੇ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਮੇਜਰ ਪਰਕਿਨਜ਼ ਨੇ ਲਿਖਿਆ ਸੀ ਕਿ—

"ਕੂਕਿਆਂ ਜਾਂ ਸੰਤ ਖਾਲਸਿਆਂ ਦਾ ਆਪਸ ਦੀ ਡਾਕ ਦਾ ਆਪਣਾ ਹੀ ਨਿੱਜੀ ਪ੍ਰਬੰਧ ਹੈ ਜੋ ਬਹੁਤ ਹੀ ਸ਼ਲਾਘਾ ਜੋਗ ਯੁਕਤੀ ਨਾਲ ਸੰਗਠਤ ਕੀਤਾ ਹੋਇਆ ਹੈ- ਇਕ ਪਿੰਡ ਵਾਲਾ ਕੂਕਾ, ਦੂਸਰੇ ਕੂਕੇ ਦੇ ਸੰਦੇਸ਼ ਜਾਂ ਚਿੱਠੀ ਉਸ ਪਿੰਡ ਵਿਚ ਲਿਆਉਂਦੇ ਸਾਰ ਹੀ ਇਕ ਦਮ ਸਾਰੇ ਕੰਮ ਵਿਚੇ ਛੱਡ ਕੇ ਦੂਸਰੇ ਨਿਯਤ ਹਕਾਰੇ ਵਲ ਜਾਂ ਆਪ ਹੀ ਦੂਸਰੀ ਮੰਜ਼ਲ ਵਲ ਨੂੰ ਦੌੜ ਪੈਂਦਾ ਹੈ। ਜੇ ਰੋਟੀ ਖਾਂਦਾ ਹੋਵੇ ਤਦ ਦੂਜੀ ਗਰਾਹੀ ਨਹੀਂ ਪਾਉਂਦਾ ਅਤੇ ਨਾ ਹੀ ਪਹਿਲੇ ਹਕਾਰੇ ਕੋਲੋਂ ਕੋਈ ਸੁਆਲ ਹੀ ਪੁੱਛਦਾ ਹੈ। ਜ਼ਰੂਰੀ ਗੱਲਾਂ ਕਾਗਜ਼ ਤੇ ਲਿਖ ਕੇ ਚਿੱਠੀ ਦੀ ਸ਼ਕਲ ਵਿਚ ਨਹੀਂ ਸਗੋਂ ਸੰਦੇਸ਼ ਰਾਹੀਂ ਜ਼ਬਾਨੀ ਭੇਜੀਆਂ ਜਾਂਦੀਆਂ ਹਨ। ਇਨ੍ਹਾਂ ਚਿੱਠੀਆਂ ਪੱਤਰਾਂ ਨੂੰ ਲਿਆਉਣ ਜਾਂ ਲੈ ਜਾਵਣ ਲਈ ਕੂਕੇ ਜਰਨੈਲੀ ਸੜਕ ਨਹੀਂ ਵਰਤਦੇ ਸਗੋਂ ਆਪਣੇ ਹੀ ਮਿੱਥੇ ਹੋਇ ਰਸਤੇ ਰਾਹੀਂ ਜਾਂਦੇ ਹਨ।

ਡਾਕ ਦਾ ਆਪਣਾ ਨਿੱਜੀ ਪ੍ਰਬੰਧ ਨਾਮਧਾਰੀਆਂ ਦਾ ਸਰਕਾਰ ਨਾਲ ਪਹਿਲਾ ਬਾਈਕਾਟ ਸੀ।

ਅੰਗਰੇਜ਼ ਭਾਰਤ ਵਿਚੋਂ ਕਪਾਹ ਸਸਤੀ ਖਰੀਦ ਕੇ ਇੰਗਲੈਂਡ ਲੈ ਜਾਂਦੇ ਸਨ, ਉਥੇ ਮਸ਼ੀਨਾਂ ਰਾਹੀਂ ਕਪੜਾ ਬਣਾ ਕੇ ਫਿਰ ਭਾਰਤ ਵਿਚ ਲਿਆ ਕੇ ਬਹੁਤ ਮਹਿੰਗਾ ਵੇਚਦੇ ਸਨ। ਇਸ ਤਰ੍ਹਾਂ ਕਰਨ ਨਾਲ ਇਕ ਤਾਂ ਕਪੜੇ ਵਿਚੋਂ ਬਹੁਤ ਲਾਭ ਖੱਟਦੇ ਸਨ ਅਤੇ ਦੂਜਾ ਇੰਗਲੈਂਡ ਦੇ ਮਜ਼ਦੂਰਾਂ ਨੂੰ ਕੰਮ ਮਿਲ ਜਾਂਦਾ ਸੀ। ਦੂਜੇ ਪਾਸੇ ਭਾਰਤ ਵਿਚ ਜੁਲਾਹਿਆਂ ਦਾ ਕੰਮ ਬਹੁਤ ਘਟ ਗਿਆ ਸੀ। ਦੂਰ ਅੰਦੇਸ਼ੀ ਸ੍ਰੀ ਸਤਿਗੁਰੂ ਜੀ ਨੇ ਅੰਗ੍ਰੇਜ਼ਾਂ ਦੀ ਚਾਲਾਕੀ ਨੂੰ ਭਾਂਪ ਕੇ ਬਦੇਸ਼ੀ ਕਪੜੇ ਦਾ ਬਾਈਕਾਟ ਕਰਦਿਆਂ ਸਿੱਖਾਂ ਨੂੰ ਸੁਦੇਸ਼ੀ ਕਪੜੇ ਦੇ ਵਰਤਣ ਦਾ ਹੁਕਮ ਕੀਤਾ। ਸਰਕਾਰੀ ਸਕੂਲਾਂ ਵਿਚ ਕਿਤਾਬੀ ਪੜ੍ਹਾਈ ਦੇ ਨਾਲ ਨਾਲ ਭਾਰਤੀ ਸਭਿਅਤਾ ਵਿਚ ਭਰਮ ਵਹਿਮ ਦੱਸਕੇ ਇਸਨੂੰ ਤਿਆਗਣ ਅਤੇ ਈਸਾਈ ਮਤ ਨੂੰ ਗ੍ਰਹਣ ਕਰਨ ਦਾ ਵੀ ਪਰਚਾਰ ਹੁੰਦਾ ਸੀ। ਇਸੇ ਪਰਚਾਰ ਕਰਕੇ ਕਈ ਭਾਰਤੀ ਈਸਾਈ ਹੁੰਦੇ ਜਾ ਰਹੇ ਸਨ। ਅਪਣੇ ਧਰਮ ਤੋਂ ਪਤਿਤ ਕਰਨ ਵਾਲੀ ਪੜ੍ਹਾਈ ਦਾ ਤਿਆਗ ਕਰਦਿਆਂ ਸਤਿਗੁਰੂ ਜੀ ਨੇ ਸਰਕਾਰੀ ਸਕੂਲਾਂ ਦਾ ਵੀ ਬਾਈਕਾਟ ਕਰ ਦਿੱਤਾ। ਬੱਚਿਆਂ ਅਤੇ ਬੱਚੀਆਂ ਦੀ ਪੜਾਈ ਦਾ ਇੰਤਜ਼ਾਮ ਧਰਮਸਾਲਾਵਾਂ ਵਿਚ ਕੀਤਾ।

ਕਚਹਿਰੀਆਂ ਵਿਚ ਧਨ ਅਤੇ ਵਕਤ ਬਰਬਾਦ ਹੋਣ ਦੇ ਨਾਲ ਪੱਖਪਾਤ ਅਤੇ ਰਿਸ਼ਵਤ ਖੋਰੀ ਵੀ ਚਲ ਰਹੀ ਸੀ। ਸਤਿਗੁਰੂ ਜੀ ਨੇ ਆਪਸੀ ਝਗੜੇ ਕਚਹਿਰੀ ਵਿਚ ਲੈ ਜਾਣ ਤੋਂ ਮਨ੍ਹਾ ਕੀਤਾ। ਆਪਣਿਆਂ ਝਗੜਿਆਂ ਦੇ ਫੈਸਲੇ ਇਲਾਕੇ ਦੇ ਸੂਬੇ ਕੋਲੋਂ ਜਾਂ ਪੰਚਾਇਤ ਕੋਲੋਂ ਕਰਵਾਉਣ ਦਾ ਆਦੇਸ਼ ਦਿੱਤਾ। ਸਤਿਗੁਰੂ ਜੀ ਨੇ ਸਰਕਾਰੀ ਨੌਕਰੀ ਦਾ ਵੀ ਬਾਈਕਾਟ ਕੀਤਾ। ਇਹ ਸਾਰੀਆਂ ਗੱਲਾਂ ਅੰਗਰੇਜ਼ੀ ਸਰਕਾਰ ਵਿਰੁਧ ਸਿੱਧੀ ਬਗਾਵਤ ਸੀ ਅਤੇ ਸੂਬਿਆਂ ਦੀ ਰਚਨਾ ਇਕ ਸਾਵੀਂ ਹਕੂਮਤ ਦੀ ਲਖਾਇਕ ਸੀ। ਸਵਰਗਵਾਸੀ ਡਾ: ਰਾਜਿੰਦਰ ਪਰਸ਼ਾਦ ਜੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਬਾਰੇ ਇਸ ਤਰ੍ਹਾਂ ਲਿਖਦੇ ਹਨ:

"ਗੁਰੂ ਰਾਮ ਸਿੰਘ ਜੀ ਸੁਤੰਤਰਤਾ ਨੂੰ ਭੀ ਧਰਮ ਦਾ ਅੰਗ ਮੰਨਦੇ ਸਨ। ਨਾਮਧਾਰੀਆਂ ਦਾ ਸੰਗਠਨ ਬਹੁਤ ਜੋਰਦਾਰ ਹੋ ਗਿਆ ਸੀ। ਸਾਡੇ ਦੇਸ਼ ਵਿਚ ਮਹਾਤਮਾ ਗਾਂਧੀ ਨੇ ਜੋ ਨਾ ਮਿਲਵਰਤਣ ਲਹਿਰ ਇੰਨੇ ਜੋਰ ਨਾਲ ਚਲਾਈ ਸੀ ਉਸਨੂੰ ਗੁਰੂ ਰਾਮ ਸਿੰਘ ਜੀ ਨੇ ੫੦ ਵਰ੍ਹੇ ਪਹਿਲਾਂ ਹੀ ਨਾਮਧਾਰੀਆਂ ਵਿਚ ਪਰਚਾਰਿਆ ਸੀ। ਉਨ੍ਹਾਂ ਦੇ ਸਿਧਾਂਤ ਵਿਚ ਪੰਜ ਚੀਜ਼ਾਂ ਹਨ:

੧) ਸਰਕਾਰੀ ਨੌਕਰੀ ਦਾ ਬਾਈਕਾਟ।
੨) ਸਰਕਾਰੀ ਸਕੂਲਾਂ ਦਾ ਬਾਈਕਾਟ।
੩) ਸਰਕਾਰੀ ਅਦਾਲਤਾਂ ਦਾ ਬਾਈਕਾਟ।
੪) ਬਦੇਸ਼ੀ ਬਸਤਰਾਂ ਦਾ ਬਾਈਕਾਟ।
੫) ਐਸੇ ਕਾਨੂੰਨ ਮੰਨਣ ਤੋਂ ਇਨਕਾਰ ਜੋ ਆਪਣੀ ਆਤਮਾ ਦੇ ਵਿਰੋਧ ਹੋਣ। ਪਹਿਲਾਂ ਪਹਿਲ ਇਹ ਲਹਿਰ ਨਿਰੋਲ ਧਾਰਮਕ ਜਾਪਦੀ ਸੀ ਪਰ ਹੌਲੀ ਹੌਲੀ ਇਸ ਨੇ ਅਪਣੇ ਦੂਸਰੇ ਮੰਤਵਾਂ ਦਾ ਵੀ ਪ੍ਰਗਟਾਵਾ ਸ਼ੁਰੂ ਕਰ ਦਿੱਤਾ ਸੀ।"ਅੰਬਾਲੇ ਦੇ ਕਮਿਸ਼ਨਰ ਨੇ ਲਿਖਿਆ ਸੀ:

I see in the early papers that Ram Singh was looked upon as a successor or actual embodiment of Guru Nanak,the saint. He is now, the representative of Govind, the warrior.

ਭਾਵ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਪਹਿਲਾਂ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਵਾਂਗੂ ਸਾਧੂ ਸੁਭਾਅ ਸਨ ਪਰ ਹੁਣ ਉਹ ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਵਾਂਗੂ ਦਲੇਰ ਜੋਧੇ ਹਨ।

ਪੰਡਿਤ ਜਵਾਹਰ ਲਾਲ ਨਹਿਰੂ ਜੀ ਲਿਖਦੇ ਹਨ:

Congress followed the path shown by Satguru Ram Singh Ji and attained Independence of India.

ਭਾਵ ਕਾਂਗਰਸ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਰਚਾਰੇ ਹੋਇ ਤਰੀਕੇ ਨਾਲ ਹੀ ਆਜ਼ਾਦੀ ਹਾਸਲ ਕੀਤੀ ਸੀ।

ਰਾਜਨੀਤਕ ਆਜ਼ਾਦੀ ਦਾ ਮਹਤਵ ਤਾਂ ਹੈ ਹੀ ਇਸਤਰੀਆਂ ਦੀ ਕੋਝੇ ਰਸਮਾਂ ਰਿਵਾਜਾਂ ਤੇ, ਦਬੇ ਕੁਚਲੇ ਹੋਣ ਤੋਂ ਆਜ਼ਾਦੀ ਵੀ ਬਹੁਤ ਵੱਡੀ ਗੱਲ ਹੈ। ਸਤਿਗੁਰੂ ਜੀ ਨੇ ਮਾਈਆਂ ਉੱਤੇ ਕਿਰਪਾ ਕਰਕੇ ਕੇਵਲ ਮਾਈਆਂ ਦਾ ਹੀ ਭਲਾ ਨਹੀਂ ਕੀਤਾ ਸਗੋਂ ਮਨੁਖ ਨੂੰ ਉੱਚੀ ਸੁੱਚੀ ਸਿਖਿਆ ਦੇਣ ਵਾਲੀ ਚੰਗੀ ਮਾਂ ਦਿੱਤੀ ਚੰਗੀ ਭੈਣ ਦਿੱਤੀ।

■



ਪੰਥ ਰਤਨ ਮਾਸਟਰ ਨਿਹਾਲ ਸਿੰਘ

# ਪਹਿਲਾ ਪ੍ਰਕਾਸ਼ ਉਤਸਵ

*ਇਸ ਨਗਰ ੪ ਹੋਲੇ ਹੋਏ। ਦੋ ਗੁਰੂ ਹਰੀ ਸਿੰਘ ਜੀ ਦੇ ਸਮੇਂ ਤੇ ਦੋ ਸਤਿਗੁਰੂ ਪ੍ਰਤਾਪ ਸਿੰਘ ਦੇ ਵੇਲੇ। ਕੂਕਿਆਂ ਤੇ ਸਰਕਾਰੀ ਪੱਖੀਆਂ ਵਿਚ ਭੇੜ ਹੁੰਦਾ ਹੀ ਰਹਿੰਦਾ। ਇਕ ਸਮੇਂ ਸਰਕਾਰ ਪੱਖੀਆਂ "ਕੂਕਿਆਂ ਦੇ ਗੁਰੂ ਨੂੰ ਸ਼ੀਸ਼ਾ" ਨਾਂ ਦਾ ਇਸ਼ਤਿਹਾਰ ਕੱਢਿਆ।*

**ਸਾਂਗਲੇ** ਤੋਂ ਕੋਈ ਚਾਰ ਪੰਜ ਮੀਲ ਦੀ ਦੂਰੀ ਤੇ ਪਿੰਡ ਗਿੱਲ ਹੈ, ਇਸ ਧਰਤੀ ਦੇ ਕਣ ਕਣ ਤੋਂ ਮਹਿਕਾਂ ਉਠਦੀਆਂ ਹਨ। ਤਾਂਈਏਂ ਤਾਂ ਇਕ ਅੰਗ੍ਰੇਜ਼ ਵਿਦਵਾਨ ਦੀ ਯਾਦ ਆਉਂਦੀ ਹੈ-

Home home Sweet home
There is no place like home

ਇਨ੍ਹਾਂ ਸ਼ਬਦਾਂ ਨੂੰ ਮਾਂ ਬੋਲੀ ਵਿਚ ਇਉਂ ਕਿਹਾ ਜਾਂਦਾ ਹੈ-

*ਘਰ ਵਰਗੀ ਕੋਈ ਸ਼ੈ ਨ ਮਿੱਠੀ,*
*ਨ ਕਦੇ ਸੁਣੀ ਨ ਵੇਖੀ ਡਿੱਠੀ।*

ਜਦ ਤੋਂ ਦੇਸ਼ ਵੰਡਾਰਾ ਹੋਇਆ ਹੈ, ਰੀਝਾਂ ਦਬੀਆਂ ਪਈਆਂ ਹਨ। ਹਾਂ ਕਈ ਵੇਰ ਰਾਤ ਦੇ ਹਨੇਰੇ ਵਿਚ ਮੇਰੇ ਸਰੀਰ ਨੂੰ ਖੰਭ ਲਗ ਜਾਂਦੇ ਤੇ ਬਿਨਾਂ ਪਾਸਪੋਰਟ ਪਿੰਡ ਪੁੱਜ ਜਾਂਦਾ ਹਾਂ। ਵਤਨ ਦੇ ਕੱਲਰਾਂ ਵਿਚ ਪੁਰਾਣੇ ਸਾਥੀਆਂ ਨਾਲ ਖਿੱਦੋ ਖੂੰਡੀ ਖੇਡਦਾ ਹਾਂ। ਕਈ ਵੇਰ ਬੋਹੜ ਦੀ ਦਾੜ੍ਹੀ ਨੂੰ ਹੱਥ ਪਾ ਲਟਕ ਝੂਟੇ ਲੈਂਦਾ ਹਾਂ, ਨਹਿਰ ਵਿਚ ਟੁੱਭੀਆਂ ਮਾਰਦਾ ਹਾਂ, ਮੱਝਾਂ ਚਾਰਦਾ ਢੋਲੇ ਗਾਂਦਾ ਹਾਂ।

ਇਹ ਗਿੱਲ ਜ਼ਿਲਾ ਸਿਆਲਕੋਟ ਦੇ ਗਿੱਲਾਂ, ਜਿਥੋਂ ਦੇ ਸੰਤ ਜਮੀਤ ਸਿੰਘ ਜੀ ਨਾਮਧਾਰੀ ਇਤਿਹਾਸ ਵਿਚ ਪ੍ਰਸਿਧ ਹਨ, ਵਿਚੋਂ ਉਠਕੇ ਆਏ ਸਿੰਘਾਂ ਦਾ ਗੜ੍ਹ ਸੀ। ਆਪਣੀ ਥਾਂ ਬੜਾ ਮਾਣਿਆ ਸਤਕਾਰਿਆ ਨਗਰਾਂ ਵਿਚੋਂ ਸੀ। ਏਥੇ ਦਿਨ ਰਾਤ ਢੋਲਕੀ ਛੈਣੇ ਗੂੰਜਦੇ, ਨਿਰਤਕਾਰੀ ਹੁੰਦੀ। 'ਹੋਲਾ ਖੇਡਣ ਕੇਸਾਧਾਰੀ' ਖੇਡਣ ਦੀਆਂ ਗੂੰਜਾਂ ਪੈਂਦੀਆਂ। ਗਿੱਲੀਂ ਅੱਜ ਸੰਤ ਭੂਰੀ ਵਾਲਿਆਂ ਦਾ ਜਥਾ ਆ ਗਿਆ। ਇਹ ਵਿਦਾ ਹੋਇਆ ਤਾਂ ਸੰਤ ਭਗਤ ਸਿੰਘ ਜੀ ਦਾਤੇਵਾਲ, ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ ਆ ਗੜਗੱਜ ਪਾਈ। ਸੰਤ ਨੱਥਾ ਸਿੰਘ ਪਤੰਗ ਜੀ ਬਾਰੇ ਕੀ ਕਹਿਣਾ ਏ, ਉਨ੍ਹਾਂ ਦੇ ਜਥੇ ਵਿਚ ਇਕ ਗੱਭਲਾ ਜਿਹਾ ਮੁੰਡਾ ਕਰਤਾਰ ਸਿੰਘ ਸੀ, ਜਿਸਦਾ ਹੱਥ ਢੋਲਕੀ ਤੇ ਵੱਜਣ ਨਾਲ ਕਲੇਜੀਂ ਧੂ ਪੈਂਦੀ ਸੀ।

ਇਸ ਨਗਰ ੪ ਹੋਲੇ ਹੋਏ। ਦੋ ਗੁਰੂ ਹਰੀ ਸਿੰਘ ਜੀ ਦੇ ਸਮੇਂ ਤੇ ਦੋ ਸਤਿਗੁਰੂ ਪ੍ਰਤਾਪ ਸਿੰਘ ਦੇ ਵੇਲੇ। ਕੂਕਿਆਂ ਤੇ ਸਰਕਾਰੀ ਪੱਖੀਆਂ ਵਿਚ ਭੇੜ ਹੁੰਦਾ ਹੀ ਰਹਿੰਦਾ। ਇਕ ਸਮੇਂ ਸਰਕਾਰ ਪੱਖੀਆਂ "ਕੂਕਿਆਂ ਦੇ ਗੁਰੂ ਨੂੰ ਸ਼ੀਸ਼ਾ" ਨਾਂ ਦਾ ਇਸ਼ਤਿਹਾਰ ਕੱਢਿਆ।

ਉਸ ਵਿਚ ਬੜਾ ਊਲ ਜਲੂਲ ਲਿਖਿਆ ਪਿਆ ਸੀ। ਅੰਤ ਉਨ੍ਹਾਂ ਦਾ ਮੂੰਹ ਤੋੜ ਜਵਾਬ ਦੇਣ ਹਿਤ ਨਾਮਧਾਰੀ ਸਿੱਖਾਂ ਵੱਲੋਂ ਵੀ ਇਸ਼ਤਿਹਾਰ ਕੱਢਿਆ ਗਿਆ, ਜਿਸਦੀਆਂ ਦੋ ਕੁ ਪੰਗਤੀਆਂ ਇਉਂ ਹਨ—

*ਆਈ ਤੇਰੀ ਭੈਣ ਲੈਣ, ਲੱਤਾਂ ਦੀ ਘੁਟਾਈ ਲੈਣ,*
*ਤੂੰ ਵੀ ਲੈ ਲੈ ਟਕਾ ਸ਼ੀਸ਼ੇ ਦੀ ਵਖਾਈ ਦਾ।*

ਇਥੋਂ ਦੇ ਇਕ ਹੋਲੇ ਦੀ ਯਾਦ ਦਿਲ ਦੀ ਪਲੇਟ ਤੇ ਡੂੰਘੀ ਉਕਰੀ ਪਈ ਏ ਉਹ ਅਮਿੱਟ ਹੈ। ਇਹ ਸ਼ਾਇਦ ਇਸ ਪਿੰਡ ਦਾ ਆਖ਼ਰੀ ਹੋਲਾ ਸੀ। ਇਹ ਹੋਲਾ ਸੰਤ ਚਰਨ ਸਿੰਘ ਨੇ ਕਰਵਾਇਆ ਸੀ। ਇਹ ਆਪ ਵੀ ਸ਼ਬਦ ਦੇ ਆਸ਼ਕ ਸਨ। ਰਾਤ ਸਮੇਂ ਆਪਣੇ ਕੋਠੇ ਦੀ ਛੱਤ ਤੇ ਢੋਲਕੀ ਵਜਾ ਕੇ ਕੀਰਤਨ ਕਰਦੇ ਤੇ ਸਾਰੇ ਨਗਰ ਨੂੰ ਰੱਬੀ ਬਾਣੀ ਨਾਲ ਸਰਸ਼ਾਰ ਕਰਦੇ।

ਉਸ ਹੋਲੇ ਵਿਚ ਅੰਮ੍ਰਿਤ ਵਰਖਾ ਹੋਈ। ਖੀਰ ਪੂਰੀ ਦੇ ਲੰਗਰ ਹੋਏ। ਇਕ ਦਿਨ ਇਕ ਭੇਖੀ ਹੱਟੀ ਵਿਚ ਚਲਾ ਗਿਆ ਤੇ ਬਿਨਾਂ ਪੁੱਛੇ ਘਿਉ ਦਾ ਗੜਵਾ ਭਰ ਲਿਆਇਆ। ਸੰਤਾਂ ਦੇ ਘਰੋਂ ਬੀਬੀ

***ਬਸੰਤ ਵਾਲੇ ਦਿਨ ਤੋਂ ਇਕ ਦਿਨ ਪਹਿਲਾਂ ਗਰੀਬ ਨਿਵਾਜ਼ ਸਤਿਗੁਰੂ ਪ੍ਰਤਾਪ ਸਿੰਘ ਜੀ ਘੁੜ ਸਵਾਰਾਂ ਵਿਚ ਘਿਰੇ ਆ ਦਰਸ਼ਨ ਦਿੱਤੇ। ਜਥਿਆਂ ਦੀ ਘੁਮਘਾਰ ਪੈਣੀ ਸ਼ੁਰੂ ਹੋ ਗਈ। ਸੰਤ ਭਗਤ ਸਿੰਘ ਜੀ ਦਾਤੇ ਵਾਲੀਏ, ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ, ਸੰਤ ਆਲਾ ਸਿੰਘ ਜੀ, ਸੰਤ ਭੂਰੀ ਵਾਲੇ, ਨੱਥਾ ਸਿੰਘ ਜੀ ਪਤੰਗ, ਰਾਗੀ ਭਾਈ ਕਾਲੂ ਜੀ। ਇਸ ਮੌਕਿਆਂ ਤੇ ਮਹਿਮਦਵਾਲੀ, ਤਿਤਰਵਾਲ, ਨੰਦੇ ਦਾ ਚੱਕ, ਕੋਟਲੀ, ਭਲੇਰ ਆਦਿ ਤੋਂ ਸੰਗਤਾਂ ਜੁੜੀਆਂ। ਬਾਹਰੋਂ ਆਈਆਂ ਸੰਗਤਾਂ ਦੇ ਘਰਾਂ ਵਿੱਚ ਡੇਰੇ ਲਗ ਗਏ।***

ਨੇ ਗੜਵਾ ਲਿਜਾਂਦਿਆਂ ਵੇਖ ਲਿਆ, ਪਰ ਅਣਵੇਖਿਆ ਕਰ ਛੱਡਿਆ। ਇਕ ਸਿੱਖ ਨੇ ਕਿਹਾ, "ਭੈਣ! ਉਹ ਸਿੰਘ ਘਿਉ ਦਾ ਗੜਵਾ ਭਰ ਕੇ ਲੈ ਗਿਆ ਏ।" ਤਾਂ ਬੀਬੀ ਨੇ ਕਿਹਾ, "ਸੰਤ ਜੀ! ਧੰਨਭਾਗ, ਮੈਂ ਤਾਂ ਸੁਖਣਾ ਸੁਖਦੀ ਰਹਿੰਦੀ ਹਾਂ ਕਿ ਸਾਧ ਮੇਰੇ ਘਰੋਂ ਘਿਉ ਦੇ ਗੜਵੇ ਭਰ ਭਰ ਲੈ ਜਾਣ।"

ਏਸੇ ਸੁਭਾਗੇ ਨਗਰ ਲੇਖਕ ਨੂੰ ਪਹਿਲੀ ਸੂਰਜ ਦੀ ਕਿਰਨ, ਸ਼ਨੀਵਾਰ, ਜਨਮ ਅਸ਼ਟਮੀ ੧੯੬੭ ਬਿ: ਵਾਲੇ ਦਿਨ ਨਜ਼ਰੀਂ ਪਈ। ਮਾਤਾ ਧੰਨ ਦੇਈ ਅਤੀ ਸ਼ੀਲ ਸੁਭਾਉ, ਨਿਰਮਾਣ, ਸਦਾ ਗੁਰੂ ਘਰ ਦੀ ਸੇਵਾ ਦੀ ਚਾਹਵਾਨ ਸੀ। ਪਰ ਪਿਤਾ ਸ੍ਰੀ ਰੁੜ ਸਿੰਘ ਖੁੱਲੇ ਡੁਲ੍ਹੇ ਸੁਭਾਉ ਦੇ ਮਾਲਕ ਸਨ। ਜਦ ਮਾਤਾ ਜੀ ਲੰਗਰ ਤਿਆਰ ਕਰ ਲੈਂਦੇ ਤਾਂ ਹੱਥ ਜੋੜ, ਨੇਤਰ ਮੁੰਦ ਅਰਦਾਸਾ ਸੋਧਦੇ। ਜਦ ਸਤਿਗੁਰੂ ਹਰੀ ਸਿੰਘ ਜੀ ਤੱਕ ਪੱਜਦੇ ਤਾਂ ਠੰਢੀ ਮੂਰਤੀ ਕਹਿ ਸ਼ੁਕਰਾਨਾ ਕਰਦੇ। ਨਿੱਕਿਆਂ ਹੁੰਦਿਆਂ ਹਾਣੀਆਂ ਨਾਲ ਕੌਡ ਕਬੱਡੀ, ਖਿੱਦੋ ਖੂੰਡੀ ਦੇ ਖੇਡ ਮਚਾਂਦੇ। ਰੌਲਾ ਰੱਪਾ ਪੈਂਦਾ ਤੇ ਹਾਸਾ ਠੱਠਾ ਹੁੰਦਾ।

ਏਸੇ ਨਗਰ ਦੇ ਧਰਮਸ਼ਾਲਾ ਸਨ। ਇਕ ਡੇਰਾ ਖੁਲ੍ਹੇ ਸਿੰਘਾਂ ਦਾ ਬਾਹਰਵਾਰ ਨਹਿਰ ਅਤੇ ਸੂਏ ਦੇ ਵਿਚਾਲੇ। ਇਸ ਧਰਮਸ਼ਾਲਾ ਦੇ ਗ੍ਰੰਥੀ ਸੰਤ ਮਤਾਬ ਸਿੰਘ ਪਿਛੋਂ ਦਾਤੇ ਵਾਲ, ਜ਼ਿਲਾ ਸਿਆਲਕੋਟ ਨਿਵਾਸੀ, ਪਤਲਾ ਸਰੀਰ, ਬੇਖੌਫ, ਨਿਧੜਕ ਤੇ ਵਧੀਆ ਪਾਠੀ ਸਨ। ਉਨ੍ਹਾਂ ਦੇ ਭਰਾ ਸੰਤ ਅਣਖਾ ਸਿੰਘ ਕੌਮੀ ਪ੍ਰਵਾਨਿਆਂ ਵਿਚੋਂ ਸਨ। ਉਨ੍ਹਾਂ ਦਾ ਬੜਾ ਦਬਦਬਾ ਸੀ। ਉਨ੍ਹਾਂ ਦੇ ਉਦਮ ਨਾਲ ਗਿੱਲਾਂ ਵਿਚ ਇਕ ਅਖੰਡ ਪਾਠੀਆਂ ਦੀ ਟੀਮ ਤਿਆਰ ਹੋ ਗਈ। ਹਰ ਸਿਆਲ ਹਰੇਕ ਘਰ ਵਿਚ ਅਖੰਡ ਪਾਠ ਤੇ ਸਾਰੇ ਪਾਠੀ, ਧੂਪੀਏ ਲਾਂਗਰੀ ਮਿਲ ਜਾਂਦੇ। ਇਨ੍ਹਾਂ ਸੰਤਾਂ ਪਾਸ ਹੀ ਮੈਂ ਪਾਠ ਕੀਤਾ। ਉਹ ਮੇਰੇ ਪਾਠ ਤੇ ਬੜੇ ਪ੍ਰਸੰਨ ਸਨ।

ਦੁਪਹਿਰ ਸਮੇਂ ਸੂਰਜ ਪ੍ਰਕਾਸ਼ ਜਾਂ ਕਿਸੇ ਹੋਰ ਗ੍ਰੰਥ ਦੀ ਕਥਾ ਬੇਹੜ ਥੱਲੇ ਹੁੰਦੀ। ਉਨੀਂ ਦਿਨੀਂ ਸਿੰਘ ਸਭੀਏ ਭਰਾ ਪਿੰਡਾਂ ਵਿਚ ਵੀ ਗੁਰਪੁਰਬ ਮਨਾਂਦੇ ਤੇ ਨਗਰ ਕੀਰਤਨ ਹੁੰਦੇ। ਅਜੇ ਬਸੰਤ ਨਹੀਂ ਆਈ ਸੀ ਤਾਂ ਸੂਰਜ ਪ੍ਰਕਾਸ਼ ਦੀ ਕਥਾ ਸਮੇਂ ਸੰਤਾਂ ਨੇ ਕਿਹਾ ਸਿੰਘ ਸਭੀਏ ਗੁਰਪੁਰਬ ਮਨਾਂਦੇ ਹਨ, ਅਸੀਂ ਵੀ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਦਿਵਸ ਮਨਾਈਏ। ਸੰਤਾਂ ਦੀ ਤਜ਼ਵੀਜ ਨੂੰ ਕੋਈ ਰੱਦ ਨਹੀਂ ਕਰ ਸਕਦਾ ਸੀ। ਸਭਨਾਂ ਨੇ ਖੁਸ਼ੀ ਦਾ ਜੈਕਾਰਾ ਛੱਡ ਦਿੱਤਾ।

ਸੰਤ ਮਤਾਬ ਸਿੰਘ ਜੀ ਸ੍ਰੀ ਭੈਣੀ ਸਾਹਿਬ ਗਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਅਰਜ਼ ਰੱਖੀ, ਜਿਹੜੀ ਪ੍ਰਵਾਨ ਹੋ ਗਈ। ਨਗਰ ਨਿਵਾਸੀਆਂ ਨੂੰ ਰੰਗ ਚੜ੍ਹ ਗਿਆ। ਹੁਣ ਨਾਮਧਾਰੀ ਸਿੱਖਾਂ ਵਾਲੀ ਪੱਤੀ ਵੀ ਆ ਸ਼ਾਮਲ ਹੋਈ। ਧਰਮਸ਼ਾਲਾ ਨੂੰ ਝੰਡੀਆਂ ਨਾਲ ਸਜਾਇਆ ਗਿਆ। ਆਟੇ, ਦਾਲੇ ਦੇ ਢੇਰ ਲਗ ਗਏ। ਬਸੰਤ ਵਾਲੇ ਦਿਨ ਤੋਂ ਇਕ ਦਿਨ ਪਹਿਲਾਂ ਗਰੀਬ ਨਿਵਾਜ਼ ਸਤਿਗੁਰੂ ਪ੍ਰਤਾਪ ਸਿੰਘ ਜੀ ਘੁੜ ਸਵਾਰਾਂ ਵਿਚ ਘਿਰੇ ਆ ਦਰਸ਼ਨ ਦਿੱਤੇ। ਜਥਿਆਂ ਦੀ ਘੁਮਘਾਰ ਪੈਣੀ ਸ਼ੁਰੂ ਹੋ ਗਈ। ਸੰਤ ਭਗਤ ਸਿੰਘ ਜੀ ਦਾਤੇ ਵਾਲੀਏ, ਸੰਤ ਮੰਗਲ ਸਿੰਘ ਜੀ ਅਰਸ਼ੀ ਫਰਿਸ਼ਤਾ, ਸੰਤ ਆਲਾ ਸਿੰਘ ਜੀ, ਸੰਤ ਭੂਰੀ ਵਾਲੇ, ਨੱਥਾ ਸਿੰਘ ਜੀ ਪਤੰਗ, ਰਾਗੀ ਭਾਈ ਕਾਲੂ ਜੀ। ਇਸ ਮੌਕਿਆਂ ਤੇ ਮਹਿਮਦਵਾਲੀ, ਤਿਤਰਵਾਲ, ਨੰਦੇ ਦਾ ਚੱਕ, ਕੋਟਲੀ, ਭਲੇਰ ਆਦਿ ਤੋਂ ਸੰਗਤਾਂ ਜੁੜੀਆਂ। ਬਾਹਰੋਂ ਆਈਆਂ ਸੰਗਤਾਂ ਦੇ ਘਰਾਂ ਵਿੱਚ ਡੇਰੇ ਲਗ ਗਏ। ਘਰ ਘਰ ਲੰਗਰ ਤੇ ਸੇਵਾ ਟਹਿਲ। ਇਹ ਪ੍ਰਕਾਸ਼ ਦਿਵਸ ੧੯੧੬ ਈ. ਵਿਚ ਮਨਾਇਆ ਗਿਆ।

ਉਨ੍ਹੀਂ ਦਿਨੀਂ ਪਿੰਡ ਦੇ ਲਾਗੇ ਤਿਤਰਵਾਲੀ ਪ੍ਰਾਇਮਰੀ ਸਕੂਲ ਵਿਚ ਮੈਂ ਪੜ੍ਹਦਾ ਸਾਂ ਤੇ ਕੱਦ, ਬੁਤ ਵਿਚ ਤਕੜਾ ਤੇ ਉੱਤਮ ਪੜ੍ਹਾਈ ਸਦਕਾ ਜਮਾਤ ਦਾ ਮਾਨੀਟਰ। ਪੁਰਬ ਤੋਂ ਇਕ ਦਿਨ ਪਹਿਲਾਂ ਪਿੰਡ ਦੇ ਮੁੰਡਿਆਂ ਸਲਾਹ ਕੀਤੀ ਕਿ ਸਾਡੇ ਪਿੰਡ ਬਸੰਤ ਦੀਆਂ ਰੌਣਕਾਂ ਹਨ, ਆਪਾਂ ਵੀ ਮੇਲਾ ਵੇਖੀਏ। ਸਭਨਾਂ ਛੁੱਟੀ ਦੀ ਸਲਾਹ ਕੀਤੀ। ਵੈਸੇ ਉਨ੍ਹੀਂ ਦਿਨੀਂ ਬਸੰਤ ਤੇ ਆਮ ਤੌਰ ਤੇ ਦਫਤਰਾਂ ਤੇ ਸਕੂਲਾਂ ਵਿਚ ਸਰਕਾਰੀ ਛੁੱਟੀ ਹੁੰਦੀ ਸੀ। ਸਕੂਲ ਦੇ ਹੈੱਡ ਮਾਸਟਰ ਲਾਲਾ ਨਰਾਇਣ ਦਾਸ ਸਨ। ਪਤਾ ਨਹੀਂ ਕੋਈ ਉਪਰੋਂ ਇਸ਼ਾਰਾ ਸੀ ਜਾਂ ਉਸਦੀ ਆਪਣੀ ਤੰਗ ਦਿਲੀ, ਉਸ ਨੇ ਛੁੱਟੀ ਨਾ ਕੀਤੀ। ਅਸੀਂ ਸਾਰੇ ਪਿੰਡ ਦੇ ਮੁੰਡੇ ਛੁੱਟੀ ਮੰਗਣ ਗਏ। ਬਜਾਏ ਇਸਦੇ ਕਿ ਉਹ ਧੀਰਜ ਨਾਲ ਹਾਂ ਜਾਂ ਨਾਂ ਕਰਦਾ ਉਸਨੇ ਹਵਾ ਵਿਚ ਡੰਡਾ ਘੁਮਾਂਦਿਆਂ, ਨੱਕੋਂ ਠੂਹੇਂ ਡੇਗਦਿਆਂ ਕਿਹਾ ਜਿਹੜਾ ਜਿਹੜਾ ਛੁੱਟੀ ਲੈਣੀ ਚਾਹੁੰਦਾ ਹੈ, ਉਹ ਖੜਾ ਹੋ ਜਾਵੇ। ਭਲਾ ਉਹ ਕਿਹੜਾ ਮੁੰਡਾ ਹੈ ਜਿਹੜਾ ਸਕੂਲੋਂ ਛੁੱਟੀ ਲੈਣਾ ਨਾ ਚਾਹੇ। ਮੁੰਡੇ ਤਾਂ ਅਗੇ ਹੀ ਗਾਉਂਦੇ ਹਨ।

'ਮਾਸਟਰ ਮਰਨ ਤੇ ਟੁੱਟਣ ਸਕੂਲ'। ਭਾਰਤ ਦੇ ਪਹਿਲੇ ਰਾਸ਼ਟਰਪਤੀ ਦੇਵਤਾ ਸਰੂਪ ਡਾ. ਰਾਜਿੰਦਰ ਪ੍ਰਸ਼ਾਦ ਜਦ ਆਪਣੀ ਟਰਮ ਪੂਰੀ ਕਰ ਰਾਸ਼ਟਰਪਤੀ ਭਵਨ ਤੋਂ ਬਾਹਰ ਆਏ ਤਾਂ ਆਪਣੇ ਪ੍ਰਸ਼ੰਸਕਾਂ ਨੂੰ ਵਦਾਇਗੀ ਸਮੇਂ ਨਮਸ਼ਕਾਰ ਕਰਦਿਆਂ ਕਿਹਾ ਸੀ ਕਿ ਮੈਂ ਅੱਜ ਏਨਾ ਖੁਸ਼ ਹਾਂ ਜਿਵੇਂ ਸਕੂਲੀ ਬੱਚੇ ਛੁੱਟੀ ਉਪ੍ਰੰਤ। ਖ਼ੈਰ ਕਾਫੀ ਮੁੰਡੇ ਖੜੇ ਹੋ ਗਏ। ਹੁਣ ਉਸ ਨੇ ਕੜਕਵੀਂ ਆਵਾਜ਼ ਵਿਚ ਕਿਹਾ, ਖੜੇ ਹੋਏ ਮੁੰਡੇ ਕੰਨ ਪਕੜਨ। ਹੁਕਮੇ ਹਾਕਮ, ਮਰਗੇ ਮੁਫਾਜਾ ਤਾਂ ਸਭ ਨੇ ਕੰਨ ਪਕੜ ਪਏ। ਜਦ ੧੦-੧੫ ਮਿੰਟ ਗੁਜਰੇ ਤਾਂ ਮੈਨੂੰ ਮਾਨੀਟਰੀ ਨੇ ਅੰਦਰੋਂ ਚੂੰਡੀ ਵੱਢੀ ਤੇ ਕੰਨ ਪਕੜਿਆਂ ਈ ਕਿਹਾ ਹੁਣ ਤਾਂ ਛੁੱਟੀ ਦਿਉ। ਹੈੱਡ ਮਾਸਟਰ ਗਰੂਰ ਦੇ ਹਾਥੀ ਤੇ ਸਵਾਰ ਸੀ, ਉਸਨੇ ਬਾਕੀਆਂ ਦੇ ਤਾਂ ਕੰਨ ਛੁਡਵਾ ਦਿੱਤੇ, ਪਰ ਮੇਰੀ ਪਿੱਠ ਤੇ ਇਕ ਭਾਰਾ ਮੁੰਡਾ ਬਿਠਾ ਦਿੱਤਾ। ਜਦ ਮੇਰੀਆਂ ਡਾਡਾਂ ਨਿਕਲਣ ਲਗੀਆਂ ਤਾਂ ਕੰਨਾਂ ਤੋਂ ਮੁਕਤੀ ਮਿਲੀ।

ਚਾਰ ਵਜੇ ਛੁੱਟੀ ਦੀ ਘੰਟੀ ਵੱਜੀ ਤਾਂ ਯਾਰਾਂ ਬਸਤਾ ਚੁੱਕਿਆ ਤੇ ਘਰ ਪੁੱਜੇ। ਦੀਵਾਨ ਦਾ ਤਾਂ ਭੋਗ ਪੈ ਚੁਕਾ ਸੀ ਪਰ ਕੜਾਹ ਪ੍ਰਸ਼ਾਦ ਦੇ ਤਗੜੇ ਗੱਫੇ ਲਾਏ। ਜਿੰਨੇ ਦਿਨ ਮੇਲਾ ਰਿਹਾ, ਯਾਰਾਂ ਸਕੂਲ ਵੱਲ ਮੂੰਹ ਨ ਕੀਤਾ। ਸੱਚੇ ਪਾਤਸ਼ਾਹ ਜੀ ਦੇ ਦਰਸ਼ਨ, ਹੱਲੇ ਦੇ ਦੀਵਾਨਾਂ, ਰਾਗੀਆਂ ਦਾ ਤਾਊਸ ਤੇ ਕੀਰਤਨ, ਮਸਤਾਨਿਆਂ



ਦੀਆਂ ਕਿਲਕਾਰੀਆਂ, ਰਾਮ ਵਿਜੋਗੀਆਂ ਦੇ ਕੀਰਨੇ ਦੀ ਮਨ ਤੇ ਡੂੰਘੀ ਛਾਪ ਲਗੀ। ਸੰਤ ਮੰਗਲ ਸਿੰਘ ਜੀ ਸੱਚੇ ਪਾਤਸ਼ਾਹ ਜੀ ਨੂੰ ਨਮਸ਼ਕਾਰ ਕਰਕੇ ਉਠੇ ਤੇ ਖਲੋਦਿਆਂ ਹੀ ਕਿਹਾ- ਸੁਣੋ ਓਏ ਅੰਨਿਓ ਲੋਕੋ! ਗੁਰੂ ਸਦਾ ਦੇਹਧਾਰੀ ਹੁੰਦਾ ਹੈ। ਪੁਸਤਕ ਕਦੇ ਗੁਰੂ ਨਹੀਂ ਹੋ ਸਕਦੀ। ਗ੍ਰੰਥ ਸਾਹਿਬ ਦੇਹਧਾਰੀ ਗੁਰੂ ਦੀ ਸ਼ਰਨ ਲੈਣ ਦਾ ਉਪਦੇਸ਼ ਦੇਂਦਾ ਹੈ। ਭਾਈ ਗੁਰਦਾਸ ਜੀ ਸਿੱਖ ਪੰਥ ਦੇ ਮੰਨੇ ਪ੍ਰਮੰਨੇ ਵਿਦਵਾਨ ਹੋਏ ਹਨ, ਉਹ ਕਹਿੰਦੇ ਹਨ:

*ਵੇਦ ਗ੍ਰੰਥ ਗੁਰ ਹਟ ਹੈ, ਜਿਤ ਲਗ ਭਵਜਲ ਪਾਰ ਉਤਾਰਾ।*
*ਸਤਿਗੁਰ ਬਾਝ ਨ ਬੁਝੀਐ, ਜਿਚਰ ਧਰੇ ਨ ਗੁਰ ਅਵਤਾਰਾ।*

ਏਸ ਤਰ੍ਹਾਂ ਰੱਬੀ ਬਾਣੀ ਨੇ ਦੇਹਧਾਰੀ ਗੁਰੂ ਦੀ ਸ਼ਰਨ ਵਿੱਚ ਪੁੱਜਣ ਦੀ ਤਾਕੀਦ ਕੀਤੀ ਹੈ, ਅਤੇ ਉਸਦੇ ਨਾਲ ਗੁਰੂ ਦੇ ਅੰਗ ਅੰਗ ਦੇ ਚਮਤਕਾਰੇ ਵਖਾਏ ਹਨ।

*ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ।।*
*ਏਤੇ ਚਾਨਣ ਹੋਂਦਿਆਂ ਗੁਰ ਬਿਨੁ ਘੋਰ ਅੰਧਾਰ।।*
*–(ਸ੍ਰੀ ਆਸਾ ਦੀ ਵਾਰ)*

ਗੁਰੂ ਜੀ ਦੀ ਦੇਹ ਵਿੱਚ ਅੰਮ੍ਰਿਤ ਹੈ :

*ਗੁਰ ਅੰਮ੍ਰਿਤ ਭਿੰਨੀ ਦੇਹੁਰੀ ਅੰਮ੍ਰਿਤੁ ਬੁਰਕੇ ਰਾਮ ਰਾਜੇ।।*
*-ਸ੍ਰੀ ਗੁਰੂ ਰਾਮ ਦਾਸ ਜੀ*

ਅਗੇ ਸੰਤ ਜੀ ਨੇ ਸਤਿਗੁਰ ਦੇ ਹੱਥ ਦੀ ਸ਼ਲਾਘਾ ਕੀਤੀ ਹੈ:

*ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ।।*
*ਸੇ ਮਥੇ ਨਿਹਚਲ ਰਹੇ ਜਿਨ ਗੁਰ ਧਾਰਿਆ ਹਥੁ।।*
*(ਮਹਲਾ ੩)*

ਸਾਰੇ ਤੀਰਥ ਗੁਰੂ ਦੇ ਚਰਨਾਂ ਵਿੱਚ ਹਨ:

*ਨਾਨਕ ਕਰਮੁ ਹੋਵੈ ਮੁਖਿ ਮਸਤਕਿ ਲਿਖਿਆ ਹੋਵੈ ਲੇਖੁ।।*
*ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਦਾ ਵਿਸੇਖੁ।।*

ਸਤਿਗੁਰ ਸਰੂਪ ਦੇ ਗੁਣਾਂ ਨੂੰ ਭੱਟ ਨੇ ਕੁੱਜੇ ਵਿਚ ਬੰਦ ਕਰ ਵਖਾਇਆ ਹੈ:

*ਕਚਹੁ ਕੰਚਨ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ।।*
*ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ।।*
*ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ।।*
*ਪਾਹਣ ਮਾਣਕ ਕਰੈ ਗਿਆਨੁ ਗੁਰਿ ਕਹਿਅਉ ਬੀਚਾਰੈ।।*
*ਕਾਠਹੁ ਸ੍ਰੀ ਖੰਡ ਸਤਿਗੁਰ ਕੀਅਉ*
*ਦੁਖ ਦਰਿਦ੍ਰ ਤਿਨਕੇ ਗਇਆ।।*
*ਸਤਿਗੁਰੂ ਚਰਨ ਜਿਨ ਪਰਸਿਆ*
*ਸੇ ਪਸੁ ਪਰੇਤ ਸੁਰਿ ਨਰ ਭਇਆ।। -(ਪੰਨਾ ੧੩੯੯)*

ਪਿਆਰਿਓ! ਸਭ ਕਹੋ: ਧੰਨ ਸਤਿਗੁਰੂ ਰਾਮ ਸਿੰਘ। ਧੰਨ ਸਤਿਗੁਰੂ ਹਰੀ ਸਿੰਘ ਜੀ ਠੰਡੀ ਮੂਰਤੀ।

ਮੇਲੇ ਉਪ੍ਰੰਤ ਸਕੂਲੇ ਗਿਆ, ਬਸਤਾ ਖੋਲ੍ਹਿਆ ਤੇ ਬਹਿ ਗਿਆ। ਵੱਡਾ ਮੁਨਸ਼ੀ ਆਇਆ। ਮੇਰੇ ਵੱਲ ਘੂਰੀ ਵੱਟੀ, ਲਾਲ ਲਾਲ ਅੱਖਾਂ ਨਾਲ ਮੇਰੇ ਵੱਲ ਵੇਖਿਆ ਪਰ ਮੈਂ ਆਪਣੇ ਕਰਮ-ਪਾਠ ਵਿੱਚ ਜੁੱਟ ਗਿਆ ਮੁਨਸ਼ੀ ਨੇ ਜੁਰਮਾਨਾ ਕਰ ਦਿੱਤਾ, ਜਿਹੜਾ ਅਗਲੇ ਦਿਨ ਮੈਂ ਉਸਦੀ ਤਲੀ ਤੇ ਲਿਆ ਰੱਖਿਆ। ਮਨ ਖੇੜੇ ਵਿੱਚ ਸੀ ਕਿ ਸਾਧ ਸੰਗਤ ਦੇ ਦਰਸ਼ਨਾਂ ਦਾ ਅਨੰਦ ਤਾਂ ਮਾਣ ਲਿਆ ਹੈ ਅਤੇ ਪਹਿਲੀ ਬਸੰਤ ਮਨਾ ਲਈ ਹੈ।

■



# ਤੇਰੀ ਬਦੌਲਤ ਸਤਿਗੁਰੂ, ਅੱਜ ਦੇਸ਼ ਤਾਂ ਆਜ਼ਾਦ ਹੈ

ਡਾ: ਬਲਵੰਤ ਸਿੰਘ ਦਰਦੀ

*ਅੰਬਰ ਦੀ ਛਾਂਵੇਂ ਆਣ ਕੇ ਇਕ ਅਜਨਬੀ ਸੀ ਬਹਿ ਗਿਆ।*
*ਉਹ ਗੁਣ ਗੁਣਾਂਦਾ ਗੁਣਾਂਦਾ ਗੁਣਾਂਦਾ ਕਹਿ ਰਿਹਾ।*

*ਫਿਰ ਕੂਕਦੀ ਤੇ ਸ਼ੂਕਦੀ ਭੈਣੀ ਚੋਂ ਉਠੀ ਇਕ ਸਦਾ।*
*ਤੂਫਾਨ ਵਾਂਗੂੰ ਫੈਲ ਗਈ ਗੋਰੇ ਨੂੰ ਵਖਤਾ ਪੈ ਰਿਹਾ।*

*ਦੇਸ਼ ਮੇਰੇ ਨੂੰ ਗ਼ੁਲਾਮੀ ਆਣ ਕਿੱਦਾਂ ਚੰਬੜੀ।*
*ਭਾਰਤੀ ਸੀ ਸੂਰਮਾਂ ਤੋਂ ਕਿਸ ਤਰ੍ਹਾਂ ਇਹ ਸਹਿ ਰਿਹਾ।*

*ਗੋਰੇ ਨੇ ਮੇਰੇ ਧਰਮ ਦੀ ਕੀਤੀ ਸੀ ਹਾਨੀ ਇਸ ਤਰ੍ਹਾਂ।*
*ਗਊਆਂ ਦਾ ਕੀਤਾ ਕਤਲ ਸੀ ਤਾਂ ਲਹੂ ਝਲਾਰੀਂ ਵਹਿ ਰਿਹਾ।*

*ਇਹ ਵੇਖ ਕੇ ਪ੍ਰਵਾਨਿਆਂ ਨੇ ਖੰਭ ਆਪਣੇ ਝਾੜ ਲੈ।*
*ਉਹ ਫਾਂਸੀਆਂ ਤੇ ਝੂਮ ਗਏ ਇਤਿਹਾਸ ਕੂਕਾ ਕਹਿ ਰਿਹਾ।*

*ਇਸ ਦੇਸ਼ ਦੇ ਜਰਨੈਲ ਨੂੰ ਗੋਰੇ ਨੇ ਕੀਤਾ ਕੈਦ ਸੀ।*
*ਪ੍ਰਦੇਸ ਨੂੰ ਜਦ ਤੋਰਿਆ ਤਾਂ ਦੇਸ਼ ਕਿੱਦਾਂ ਸਹਿ ਰਿਹਾ।*

*ਤੇਰੀ ਬਦੌਲਤ ਸਤਿਗੁਰੂ ਅਜ ਦੇਸ਼ ਤਾਂ ਆਜ਼ਾਦ ਹੈ।*
*ਰੰਗੂਨ ਬਰਮਾਂ ਛਾਣ ਲੈ ਦਾਤਾ ਤੂੰ ਕਿਥੇ ਬਹਿ ਰਿਹਾ।*

*ਗਾਂਧੀ ਨੂੰ ਮੈਂ ਸੀ ਪੁੱਛਣਾ ਬਾਨੀ ਜੋ ਤੇਰੀ ਲਹਿਰ ਦਾ।*
*ਵਾਸੀ ਉਹ ਭੈਣੀ ਸਾਹਿਬ ਦਾ ਤੂੰ ਨਾਮ ਕਿਉਂ ਨਹੀਂ ਲੈ ਰਿਹਾ।*

*'ਦਰਦੀ' ਨਿਮਾਣੀ ਕਲਮ ਵੀ ਕੁਝ ਲਿਖਣੇ ਨੂੰ ਸੋਚਦੀ।*
*ਮੈਂ ਸੋਚਦਾ ਹੀ ਸੋਚਦਾ ਕਿਉਂ ਸੋਚਦਾ ਹੀ ਰਹਿ ਰਿਹਾ।*

*ਅੰਬਰ ਦੀ ਛਾਂਵੇਂ ਆਣਕੇ ਇਕ ਅਜਨਬੀ ਸੀ ਬਹਿ ਰਿਹਾ।*
*ਉਹ ਗੁਣ ਗੁਣਾਂਦਾ ਗੁਣਾਂਦਾ ਗੁਣਾਂਦਾ ਕਹਿ ਰਿਹਾ।*



✍ ਜਸਵਿੰਦਰ ਸਿੰਘ ਹਿਸਟੋਰੀਅਨ

# ਗੁਰੁ ਮੇਰੈ ਸੰਗਿ ਸਦਾ ਹੈ ਨਾਲੇ

***ਮੈਂ ਨੇਤਰ ਬੰਦ ਕਰਕੇ ਲੇਟਿਆ ਹੋਇਆ ਸਾਂ। ਥੋੜੇ ਚਿਰ ਬਾਅਦ ਜੋ ਦ੍ਰਿਸ਼ ਮੈਂ ਦੇਖਿਆ ਉਸਦਾ ਵਰਨਣ ਕਰਨਾ ਮੇਰੇ ਵੱਸ ਤੋਂ ਬਾਹਰ ਹੈ। ਬਸ ਇਥੇ ਇਤਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਮੈਨੂੰ ਚੀਨੀ ਵਾਲੇ ਪਾਤਸ਼ਾਹ ਜੀ ਦੇ ਦਰਸ਼ਨ ਹੋਏ, ਕੁਝ ਬਚਨ ਬਿਲਾਸ ਹੋਏ। ਸਤਿਗੁਰੂ ਜੀ ਨੇ ਇੱਟ ਲਿਆਉਣ ਬਾਰੇ ਬਚਨ ਕੀਤਾ ਅਤੇ ਕੁਝ ਬਖਸ਼ਿਸ਼ ਭਰੇ ਆਸ਼ੀਰਵਾਦ ਦਿੱਤੇ। ਮੇਰੇ ਮੱਥਾ ਟੇਕਣ ਤੋਂ ਬਾਅਦ ਉਹ 'ਲੰਮੀ ਮੂਰਤ' ਅਦ੍ਰਿਸ਼ ਹੋ ਗਈ।***

**ਪਿਛਲੇ** ਕੁਝ ਸਮੇਂ ਵਿੱਚ ਮੈਂ ਕਈ ਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਨਾਲ ਬਰਮਾ ਦੀ ਯਾਤਰਾ ਤੇ ਜਾਂਦਾ ਰਿਹਾ ਹਾਂ। ਸ੍ਰੀ ਸਤਿਗੁਰੂ ਜੀ ਨੇ ਨਾਮਧਾਰੀ ਸ਼ਹੀਦਾਂ ਦੀਆਂ ਯਾਦਗਾਰਾਂ ਦੀ ਉਸਾਰੀ ਕਰਵਾਈ ਹੈ ਅਤੇ ਨਾਮਧਾਰੀ ਇਤਿਹਾਸ ਨੂੰ ਹੋਰ ਪ੍ਰਮਾਣੀਕਤਾ ਪੂਰਨ ਕਰਨ ਲਈ ਸਰਕਾਰੀ ਦਸਤਾਵੇਜ਼ ਇਕੱਠੇ ਕਰਵਾਏ ਹਨ ਅਤੇ ਅਨੇਕਾਂ ਥਾਵਾਂ ਤੇ ਵਿਅਕਤੀਗਤ ਤੌਰ ਤੇ ਮੈਨੂੰ ਭੇਜ ਕੇ ਠੋਸ ਜਾਣਕਾਰੀਆਂ ਇਕੱਤ੍ਰ ਕਰਵਾਈਆਂ ਹਨ। ਬਰਮਾ ਬਾਰੇ ਖੋਜ ਦਾ ਕੰਮ ਕਈ ਕਾਰਨਾਂ ਕਰਕੇ ਲਗਪਗ ਅਛੂਤਾ ਹੀ ਪਿਆ ਹੋਇਆ ਸੀ। ਜਦੋਂ ਯੋਗ ਸਮਾਂ ਆਇਆ, ਇਹਨਾਂ ਪੰਕਤੀਆਂ ਦੇ ਲੇਖਕ ਨੂੰ ਬਰਮਾ ਜਾ ਕੇ ਉਹਨਾਂ ਥਾਵਾਂ ਦੀ ਪ੍ਰਮਾਣੀਕ ਜਾਣਕਾਰੀ ਕਰਨ ਦਾ ਹੁਕਮ ਹੋਇਆ ਜਿੱਥੇ ਜਿੱਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅਤੇ ਉਹਨਾਂ ਦੇ ਤਿੰਨ ਸੂਬਿਆਂ ਨੂੰ ੧੨੫ ਸਾਲ ਪਹਿਲੇ ਰੱਖਿਆ ਗਿਆ ਸੀ।

ਸਾਲ ੧੯੬੨ ਤੋਂ ਬਰਮਾ (ਜਿਸ ਨੂੰ ਹੁਣ ਮਯਮਾਰ ਆਖਦੇ ਹਨ) ਵਿੱਚ ਫੌਜੀ ਸ਼ਾਸਨ ਹੋ ਜਾਣ ਕਰਕੇ ਵੱਡੀ ਗਿਣਤੀ ਵਿੱਚ ਭਾਰਤੀਆਂ ਨੂੰ ਉੱਥੋਂ ਨਿਕਲਨਾ ਪਿਆ ਅਤੇ ਉਸ ਦੇਸ਼ ਵਿੱਚ ਬਦੇਸ਼ੀਆਂ ਦੇ ਆਉਣ ਤੇ ਪਾਬੰਦੀ ਲਗਾ ਦਿੱਤੀ ਗਈ। ਹੁਣ ਪਿਛਲੇ ਕੁਝ ਸਾਲਾਂ ਤੋਂ ਬਰਮਾ ਤੇਜ਼ੀ ਨਾਲ ਤਰੱਕੀ ਦੀ ਰਾਹ ਤੇ ਚੱਲ ਪਿਆ ਹੈ। ਬਦੇਸ਼ੀਆਂ ਨੂੰ ਬਰਮਾ ਦੀ ਯਾਤਰਾ ਕਰਨ ਦੀ ਖੁਲ੍ਹ ਵੀ ਮਿਲ ਗਈ ਹੋਈ ਹੈ ਅਤੇ ਹੋਰ ਕਈ ਤਰ੍ਹਾਂ ਦੀਆਂ ਸਹੂਲਤਾਂ ਮੁਹੱਈਆ ਕਰਵਾਈਆਂ ਜਾ ਰਹੀਆਂ ਹਨ। ਹੁਣ ਸੈਲਾਨੀ ਵੱਡੀ ਗਿਣਤੀ ਵਿੱਚ ਬਰਮਾ ਦੀ ਯਾਤਰਾ ਤੇ ਜਾ ਰਹੇ ਹਨ।

ਪਹਿਲਾਂ ੧੯੮੯ ਵਿੱਚ ਦਾਸ ਨੂੰ ਬਰਮਾ ਜਾਣ ਦਾ ਹੁਕਮ ਹੋਇਆ ਸੀ, ਪਰ ਉਸ ਸਮੇਂ ਵੀਜ਼ਾ ਮਿਲਣਾ ਸ਼ੁਰੂ ਨਹੀਂ ਸੀ ਹੋਇਆ। ੧੯੯੩ ਵਿੱਚ ਫੇਰ ਆਗਿਆ ਹੋਈ ਅਤੇ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਜਨਵਰੀ ੧੯੯੪ ਵਿੱਚ ਮੈਨੂੰ ਬਰਮਾ ਜਾਣ ਦਾ ਮੌਕਾ ਮਿਲਿਆ। ਪਰ ਇਹ ਲੇਖ ਮੈਂ ਬਰਮਾ ਦੀ ਖੋਜ ਪੱਖੋਂ ਨਹੀਂ ਲਿਖ ਰਿਹਾ ਹਾਂ, ਸਗੋਂ ਭਾਵਨਾਤਮਕ ਪੱਖੋਂ ਜੋ ਤਜ਼ਰਬੇ ਮੈਨੂੰ ਬਰਮਾ ਦੀਆਂ ਯਾਤਰਾਵਾਂ ਦੌਰਾਨ ਹੋਏ, ਉਹ ਮੈਂ ਪਾਠਕਾਂ ਨਾਲ ਸਾਂਝੇ ਕਰ ਰਿਹਾ ਹਾਂ। ਇਹਨਾਂ ਯਾਤਰਾਵਾਂ ਦੌਰਾਨ ਮੈਨੂੰ ਇਹ ਲਗਾਤਾਰ ਮਹਿਸੂਸ ਹੁੰਦਾ ਰਿਹਾ ਹੈ ਕਿ ਕੋਈ 'ਮਹਾਨ ਗ਼ੈਬੀ ਤਾਕਤ' ਸਾਡੇ ਨਾਲ ਨਾਲ ਹੈ ਅਤੇ ਸਾਡੀ ਸਹਾਇਤਾ ਕਰ ਰਹੀ ਹੈ। ਉਹ 'ਮਹਾਨ ਗ਼ੈਬੀ ਤਾਕਤ' ਕਿਹੜੀ ਸੀ, ਪਾਠਕ ਪੜ੍ਹਕੇ ਆਪ ਅਨੁਮਾਨ ਲਗਾਉਣ ਤਾਂ ਚੰਗਾ ਹੈ।

**ਅਰਦਾਸ ਮਨਜ਼ੂਰ ਹੋਈ :**

ਪਹਿਲੀ ਬਰਮਾ ਯਾਤਰਾ ਤੇ ਬੰਕੋਕ ਦੇ ਪੰਜ ਨੌ-ਜਵਾਨ ਰਾਜਾ ਸੇਠੀ, ਹਰਪਾਲ ਸਿੰਘ, ਗੁਰਮੁਖ ਸਿੰਘ ਸਚਦੇਵ, ਤਰਲੋਕ ਸਿੰਘ ਅਤੇ ਬਲਵੰਤ ਸਿੰਘ ਵੀ ਮੇਰੇ ਨਾਲ ਗਏ ਸਨ। ੧੯ ਜਨਵਰੀ ੧੯੯੪ ਰਾਤ ਨੂੰ ਸਤ ਕੁ ਵਜੇ ਅਸੀਂ ਯੈਂਗੁਨ (ਰੰਗੂਨ ਨੂੰ ਅਜ ਕਲ ਯੈਂਗੂਨ ਕਹਿੰਦੇ ਹਨ) ਹਵਾਈ ਅੱਡੇ ਤੇ ਉਤਰੇ। ਇਮੀਗ੍ਰੇਸ਼ਨ ਚੈਕਅਪ ਤੋਂ ਰਾਜਾ ਸੇਠੀ ਨੂੰ ਛੱਡ ਕੇ ਬਾਕੀ ਅਸੀਂ ਸਾਰੇ ਫ਼ਾਰਗ ਹੋ ਗਏ। ਸੇਠੀ ਇੱਕ ਮਹੱਤਵਪੂਰਨ ਕਾਗਜ਼ ਜੋ ਵੀਜ਼ਾ ਦਿੰਦਿਆਂ ਅੰਬੈਸੀ ਵਾਲੇ ਨਾਲ ਦਿੰਦੇ ਹਨ, ਬੰਕੋਕ ਘਰੇ ਹੀ ਭੁਲ ਆਇਆ ਸੀ। ਇਸ ਲਈ ਉਸ ਨੂੰ ਇਮੀਗ੍ਰੇਸ਼ਨ ਵਾਲਿਆਂ ਉਥੇ ਹੀ ਰੋਕ ਲਿਆ। ਅਸੀਂ ਸਭ ਦੂਸਰੇ ਪਾਸੇ ਖੜ੍ਹੇ ਇੰਤਜ਼ਾਰ ਕਰ ਰਹੇ ਸਾਂ। ਜਦੋਂ ਸਾਰੇ ਯਾਤਰੀ ਨਿਪਟ ਗਏ ਤਾਂ ਹਵਾਈ ਅੱਡੇ ਦੇ ਇਮੀਗ੍ਰੇਸ਼ਨ



ਅਫ਼ਸਰ ਨੇ ਫੇਰ ਰਾਜਾ ਸੇਠੀ ਨੂੰ ਕੋਲ ਬੁਲਾ ਕੇ ਉਸ ਪਾਸੋਂ ਪਾਸਪੋਰਟ ਸਾਈਜ਼ ਦੀ ਫੋਟੋਆਂ ਮੰਗੀਆਂ ਤਾਂ ਜੋ ਨਵਾਂ ਫਾਰਮ ਭਰਿਆ ਜਾਵੇ, ਪਰ ਸੇਠੀ ਕੋਲ ਫੋਟੋਆਂ ਵੀ ਨਹੀਂ ਸਨ। ਇਮੀਗ੍ਰੇਸ਼ਨ ਅਫਸਰ ਨੇ ਖਿਝ ਕੇ ਕਿਹਾ- ਇਸ ਨੂੰ ਵਾਪਸ ਭੇਜੋ।

ਜਦੋਂ ਸਾਨੂੰ ਪਤਾ ਲੱਗਾ ਅਸੀਂ ਬੜੇ ਪਰੇਸ਼ਾਨ ਹੋਏ। ਰਾਜਾ ਸੇਠੀ ਸਾਡੇ ਟੂਰ ਦੀ ਅਗਵਾਈ ਕਰ ਰਿਹਾ ਸੀ। ਵਾਪਸ ਭੇਜ ਦੇਣ ਦੀ ਖ਼ਬਰ ਸੁਣ ਕੇ ਸਾਨੂੰ ਨਿਰਾਸ਼ਾ ਜਿਹੀ ਹੋਈ ਕਿ ਯਾਤਰਾ ਸ਼ੁਰੂ ਹੁੰਦਿਆਂ ਹੀ ਵਿਘਨ ਪੈਣ ਲੱਗਾ ਹੈ। ਅਸੀਂ ਕੁਝ ਕਰ ਨਹੀਂ ਸਾਂ ਸਕਦੇ ਪਰ ਸਾਨੂੰ ਸੁਖਦ ਹੈਰਾਨੀ ਹੋਈ ਜਦੋਂ ਥੋੜ੍ਹੀ ਦੇਰ ਬਾਅਦ ਹੀ ਰਾਜਾ ਸੇਠੀ ਹੱਸਦਿਆਂ ਹੋਇਆਂ ਸਾਡੇ ਕੋਲ ਆ ਗਿਆ। ਅਗਲੀ ਗੱਲ ਰਾਜਾ ਸੇਠੀ ਦੇ ਸ਼ਬਦਾਂ ਵਿੱਚ:- "ਜਦੋਂ ਸਾਰੇ ਯਾਤਰੀ ਨਿਪਟ ਗਏ ਤਾਂ ਅਫਸਰਾਂ ਨੇ ਮੈਨੂੰ ਬੁਲਾ ਕੇ ਦੋ ਫੋਟੋਆਂ ਮੰਗੀਆਂ, ਪਰ ਮੇਰੇ ਕੋਲ ਕੋਈ ਫੋਟੋ ਨਹੀਂ ਸੀ। ਇਸ ਤੇ ਇਮੀਗ੍ਰੇਸ਼ਨ ਅਫਸਰ ਨੇ ਗੁੱਸੇ ਨਾਲ ਅੰਗ੍ਰੇਜ਼ੀ ਵਿੱਚ ਵਾਪਸ ਭੇਜ ਦੇਣ ਲਈ ਕਹਿ ਦਿੱਤਾ। ਮੈਨੂੰ ਬੜੀ ਨਿਰਾਸ਼ਾ ਹੋਈ ਅਤੇ ਵਾਪਸ ਭੇਜਣ ਬਾਰੇ ਸੁਣ ਕੇ ਘਬਰਾ ਗਿਆ। ਝੱਟ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿੱਚ ਹੱਥ ਜੋੜ ਅਰਦਾਸ ਕੀਤੀ, ਹੇ ਸੱਚੇ ਪਾਤਸ਼ਾਹ ਜੀਓ, ਅਸੀਂ ਆਪ ਜੀ ਦੇ ਅਸਥਾਨਾਂ ਨੂੰ ਦੇਖਣ ਲਈ ਇਸ ਮੁਲਕ ਵਿੱਚ ਆਏ ਹਾਂ। ਕਿਰਪਾ ਕਰੋ ਜੋ ਅੜਚਨ ਪਈ ਹੈ ਉਹ ਦੂਰ ਹੋਵੇ। ਅਜੇ ਮੈਂ ਅਰਦਾਸ ਪੂਰੀ ਹੀ ਕੀਤੀ ਸੀ ਕਿ ਉਸੇ ਅਫਸਰ ਨੇ ਮੈਨੂੰ ਬੁਲਾ ਕੇ ਅੰਦਰ ਲੰਘ ਜਾਣ ਦਾ ਇਸ਼ਾਰਾ ਕਰ ਦਿੱਤਾ। ਕੋਈ ਫੋਟੋ ਨਹੀਂ ਲਈ, ਕੋਈ ਫ਼ਾਰਮ ਨਹੀਂ ਭਰਿਆ। ਵੱਡਾ ਅਸਚਰਜ ਹੋਇਆ ਮੈਨੂੰ ਕਿ ਅਰਦਾਸ ਸਮਾਪਤ ਹੁੰਦਿਆਂ ਹੀ ਮੇਰੀ ਅੜਚਨ ਦੂਰ ਹੋ ਗਈ ਹੈ। ਸਤਿਗੁਰੂ ਜੀ ਨੇ ਕਿਰਪਾ ਕੀਤੀ ਹੈ।" ਅਸੀਂ ਵੀ ਹੈਰਾਨ ਸਾਂ ਕਿ ਇਹ ਸਭ ਹੋ ਕਿਸ ਤਰ੍ਹਾਂ ਗਿਆ? ਸਭ ਖੁਸ਼ੀ ਖੁਸ਼ੀ ਬੈਲਟ ਤੋਂ ਆਪਣਾ ਸਮਾਨ ਚੁੱਕਣ ਲਈ ਤੁਰ ਪਏ। ਜਾਣਿਆਂ ਇਹ ਸਭ ਅਰਦਾਸ ਦਾ ਹੀ ਚਮਤਕਾਰ ਸੀ। ਜਿਸ ਅੱਗੇ ਅਰਦਾਸ ਕੀਤੀ ਹੈ, ਉਸੇ ਨੇ ਹੀ ਸਵੀਕਾਰ ਕੀਤੀ।

**ਫ਼ਾਟਕ ਖੁਲ੍ਹੇ :**

ਰੰਗੂਨ ਸ਼ਹਿਰ ਵਿੱਚ ਸਿੱਖਾਂ ਦੀ ਬਹੁਤ ਹੀ ਘਟ ਆਬਾਦੀ ਹੈ, ੧੨-੧੫ ਘਰ ਹੋਣਗੇ। ਗੁਰਦੁਆਰੇ ਅਤੇ ਉੱਥੇ ਰਹਿੰਦੇ ਸਿੱਖਾਂ ਪਾਸੋਂ ਸਾਨੂੰ ਲੋੜੀਂਦੀ ਜਾਣਕਾਰੀ ਕੋਈ ਨਾ ਮਿਲੀ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਰੰਗੂਨ ਭੇਜਿਆ ੧੨੦ ਸਾਲ ਤੋਂ ਉਪਰ ਹੋ ਚੁੱਕੇ ਸਨ ਅਤੇ ਅੱਜ ਦੇ ਹਾਲਾਤ ਵੀ ਬਦਲ ਚੁੱਕੇ ਸਨ। ਸ੍ਰੀ ਸਤਿਗੁਰੂ ਜੀ ਬਾਰੇ ਅਥਵਾ ਦਿੱਲੀ ਦੇ ਆਖ਼ਰੀ ਮੁਗ਼ਲ ਬਾਦਸ਼ਾਹ ਬਹਾਦੁਰ ਸ਼ਾਹ ਬਾਰੇ ਕਿਸੇ ਨੂੰ ਵੀ ਕੁਝ ਨਹੀਂ ਸੀ ਪਤਾ। ਪੁੱਛਦਿਆਂ ਪੁਛਾਂਦਿਆਂ ਸਾਨੂੰ ਪੁਰਾਣੀ ਜੇਲ੍ਹ ਬਾਰੇ ਜਾਣਕਾਰੀ ਮਿਲੀ ਜੋ ਕਾਫੀ ਸਮਾਂ ਪਹਿਲਾਂ ਤੋੜ ਦਿੱਤੀ ਗਈ ਸੀ ਅਤੇ ਹੁਣ ਉਸ ਥਾਂ ਤੇ ਛੇ ਸੌ ਬਿਸਤਰਿਆਂ ਦਾ ਹਸਪਤਾਲ ਬਣਾਏ ਜਾਣ ਦੀ ਤਿਆਰੀ ਹੋ ਰਹੀ ਸੀ। ਸਰਕਾਰੀ ਡਾਕੂਮੈਂਟਾਂ ਦੇ ਹਿਸਾਬ ਅਨੁਸਾਰ ਸਾਨੂੰ ਜੇਲ੍ਹ ਵਾਲੀ ਉਸ ਥਾਂ ਬਾਰੇ ਜਾਣਕਾਰੀ ਹੋ ਗਈ ਜਿੱਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਅਲਾਹਾਬਾਦ ਤੋਂ ਲੈ ਜਾ ਕੇ ਰੱਖਿਆ ਗਿਆ ਸੀ। ਇਹ ਥਾਂ ਰੰਗੂਨ ਜੇਲ੍ਹ ਦੇ ਯੂਰੋਪੀਅਨ ਵਾਰਡ ਅਤੇ ਇਸਤ੍ਰੀਆਂ ਦੇ ਵਾਰਡ ਦੇ ਨਾਲ ਲਗਦੀ ਸੀ ਅਤੇ ਓਥੇ ਇੱਕ ਖੂਹ ਵੀ ਹੋ ਸੀ। ਪਤਾ ਕਰਨ ਲਈ ਅਸੀਂ ਇੱਕ ਦੋ-ਭਾਸ਼ੀਏ ਨੂੰ ਨਾਲ ਲੈ ਕੇ ਗਏ। ਹਸਪਤਾਲ ਬਣਨ ਵਾਲੀ ਥਾਂ ਦੇ ਚਾਰ ਚੁਫੇਰੇ ਤਾਰਾਂ ਦਾ ਜੰਗਲਾ ਲਗਾਇਆ ਹੋਇਆ ਸੀ ਅਤੇ ਇੱਕ ਵੱਡਾ ਗੇਟ ਸੀ ਅਤੇ ਨਾਲ ਇੱਕ ਛੋਟਾ ਗੇਟ, ਵੱਡਾ ਗੇਟ ਬਿਨਾ ਖੋਲ੍ਹੇ ਆਉਣ ਜਾਣ ਲਈ ਸੀ। ਜਦੋਂ ਅਸੀਂ ਉਸ ਥਾਂ ਤੇ ਪੁੱਜੇ ਤਾਂ ਮੇਨ ਗੇਟ ਖੁਲ੍ਹਾ ਹੋਇਆ ਸੀ। ਅਸੀਂ ਸਭ ਹਸਪਤਾਲ ਵਾਲੀ ਵਲਗਣ ਦੇ ਅੰਦਰ ਚਲੇ ਗਏ। ਉਥੇ ਇੱਕ ਛੋਟੀ ਜਿਹੀ ਝੁੱਗੀ ਬਣੀ ਹੋਈ ਸੀ ਅਤੇ ਇੱਕ ੧੨ ਕੁ ਸਾਲ ਦੀ ਬਰਮੀ ਲੜਕੀ ਬਾਹਰ ਖੜ੍ਹੀ ਸੀ। ਦੋ-ਭਾਸ਼ੀਏ ਨੇ ਉਸ ਨੂੰ ਖੂਹ ਬਾਰੇ ਪੁੱਛਿਆ। ਲੜਕੀ ਨੇ 'ਹਾਂ ਹੈ' ਕਹਿ ਕੇ ਸਾਨੂੰ ਉਹ ਥਾਂ ਲੈ ਜਾ ਕੇ ਦਿੱਖਾ ਦਿਤੀ।

ਕਾਫੀ ਸਮਾਂ ਅਸੀਂ ਸਭ ਨੇ ਓਥੇ ਬਿਤਾਇਆ ਅਤੇ ਉਸ ਥਾਂ ਦੀ ਸਰਕਾਰੀ ਦਸਤਾਵੇਜ਼ਾਂ ਦੇ ਆਧਾਰ ਤੇ ਜਾਂਚ ਕੀਤੀ। ਚਾਰ ਚੁਫੇਰੇ ਬਹੁਤ ਘਾਹ ਉੱਗੀ ਹੋਈ ਸੀ ਅਤੇ ਖੂਹ ਲਗਪਗ ਪੂਰਿਆ ਜਾ ਚੁੱਕਾ ਸੀ। ਕੇਵਲ ਅੱਠ ਕੁ ਫੁੱਟ ਭਰਨਾ ਰਹਿੰਦਾ ਸੀ। ਅਗਲੇ ਦਿਨ ਫੇਰ ਅਸੀਂ ਉਸ ਥਾਂ ਤੇ ਪੁੱਜੇ। ਗੇਟ ਫੇਰ ਪਹਿਲਾਂ ਵਾਂਗੂ ਖੁੱਲ੍ਹਾ ਸੀ। ਸਾਨੂੰ ਕਿਸੇ ਨੇ ਰੋਕਿਆ ਟੋਕਿਆ ਨਾ। ਇਸ ਵਾਰ ਮੈਂ ਆਪਣੇ ਨਾਲ ਇੱਕ ਪੋਲੀਥੀਨ ਬੈਗ ਲੈ ਕੇ ਗਿਆ ਸਾਂ। ਥੋੜੀ ਜਿਹੀ ਮਿੱਟੀ ਉਸ ਵਿੱਚ ਪਾ ਲਈ ਅਤੇ ਖੂਹ ਦੀਆਂ ਦੋ ਇੱਟਾਂ ਵੀ ਲਾਹ ਲਈਆਂ। ਕੁਝ ਸਮਾਂ ਬਿਤਾ ਕੇ ਅਸੀਂ ਸਭ ਹੋਟਲ ਵਾਪਸ ਆ ਗਏ। ਅਗਲੇ ਦਿਨ, ਅਰਥਾਤ ਤੀਸਰੇ ਦਿਨ ਸਾਡੀ ਵਾਪਸੀ ਸੀ ਕਿਉਂਕਿ ਮਰਗੋਈ ਤੇ ਮੋਲਮੀਲ ਜਾਣ ਬਾਰੇ ਸਾਨੂੰ ਕਿਸੇ ਵੀ ਸੂਚਨਾ ਏਜੰਸੀ ਤੋਂ ਕੋਈ ਪੁਖਤਾ ਜਾਣਕਾਰੀ ਨਾ ਮਿਲ ਸਕੀ। ਸਵੇਰੇ ਹੋਟਲ 'ਕੰਫਰਟ ਇੰਨ' ਦੇ ਚੀਨੀ ਮਾਲਕ ਨਾਲ ਖੂਹ ਵਾਲੀ ਥਾਂ ਬਾਰੇ ਸੇਠੀ ਨੇ ਗਲਬਾਤ ਕੀਤੀ। ਉਸ ਨੇ ਥਾਂ ਦੇਖਣ ਦੀ ਇੱਛਾ ਪ੍ਰਗਟ ਕੀਤੀ।

ਵਾਪਸੀ ਦੀ ਸਾਰੀ ਤਿਆਰੀ ਕਰਕੇ ਅਸੀਂ ਸਭ ਚੀਨੇ ਨੂੰ ਲੈ ਕੇ ਫੇਰ ਪੁਰਾਣੀ ਜੇਲ੍ਹ ਵਾਲੀ ਥਾਂ ਤੇ ਗਏ। ਅਜੇ ਉਸ ਨੂੰ ਖੂਹ ਵਾਲੀ ਥਾਂ ਦਿਖਾਲ ਹੀ ਰਹੇ ਸਾਂ ਕਿ ਉਥੋਂ ਦੇ ਕੁਝ ਕਰਮਚਾਰੀ ਸਾਡੇ ਪਾਸ ਆ ਗਏ ਅਤੇ ਉਹਨਾਂ ਨੇ ਸਾਨੂੰ ਕਿਹਾ ਕਿ ਅਸੀਂ ਅੰਦਰ ਕਿਉਂ ਆਏ ਹਾਂ।

ਉਹਨਾਂ ਵਿੱਚੋਂ ਇੱਕ ਨੇ ਪਹਿਰੇ ਵਾਲੇ ਨੂੰ ਪੁੱਛਿਆ ਕਿ ਤਾਲਾ ਕਿਸ ਨੇ ਅਤੇ ਕਿਓਂ ਖੋਹਲਿਆ ਹੈ? ਅਸੀਂ ਦੱਸਿਆ ਕਿ ਗੇਟ ਦਾ ਤਾਲਾ ਕਿਸੇ ਨੇ ਨਹੀਂ ਸੀ ਖੋਲ੍ਹਿਆ, ਸਗੋਂ ਜਦੋਂ ਅਸੀਂ ਆਏ ਸਾਂ, ਪਹਿਲੋਂ ਤੋਂ ਹੀ ਗੇਟ ਖੁਲ੍ਹਾ ਪਿਆ ਸੀ। ਉਹਨਾਂ ਕਿਹਾ ਅਗਰ ਤੁਸੀਂ ਅੰਦਰ ਆਉਣਾ ਚਾਹੁੰਦੇ ਹੋ ਤਾਂ ਪਹਿਲਾਂ ਸੰਬੰਧਤ ਦਫਤਰ ਤੋਂ ਆਗਿਆ ਲਿਆਓ। ਸਾਡਾ ਕੰਮ ਹੋ ਚੁੱਕਾ ਸੀ ਅਤੇ ਚੀਨੇ ਨੂੰ ਥਾਂ ਦਿਖਾਈ ਜਾ ਚੁੱਕੀ ਸੀ, ਅਸੀਂ ਸਭ ਵਾਪਸ ਆ ਗਏ। ਗੇਟ ਨੂੰ ਤਾਲਾ ਲਗਾ ਦਿੱਤਾ ਗਿਆ। ਇਸ ਨੂੰ ਸੰਜੋਗ ਕਹਿ ਲਵੋ ਜਾਂ ਕੁਝ ਹੋਰ। ਗੇਟ ਸ਼ਾਇਦ ਸਾਡੇ ਲਈ ਹੀ ਖੋਲ੍ਹਿਆ ਪਿਆ ਸੀ ਨਹੀਂ ਤਾਂ ਸ਼ਾਇਦ ਸਾਨੂੰ ਖੂਹ ਵਾਲੀ ਥਾਂ ਲੱਭਣੀ ਔਖੀ ਹੁੰਦੀ। ਜਾਣਿਆ ਜਿਵੇਂ ਮਥੁਰਾ ਕਾਰਾਗਾਰ ਦੇ ਗੇਟ ਆਪੇ ਖੁਲ੍ਹ ਗਏ ਸਨ ਦੁਆਪਰ ਯੁਗ ਵਿੱਚ, ਓਸੀ ਤਰ੍ਹਾਂ ਸਾਡੀ ਮਦਦ ਲਈ ਰੰਗੂਨ ਜੇਲ੍ਹ ਵਾਲੀ ਥਾਂ ਦੇ ਗੇਟ ਵੀ ਖੁਲਵਾ ਰੱਖੇ ਸਨ 'ਗੈਬੀ ਸ਼ਕਤੀ' ਨੇ।

**ਅਲੌਕਿਕ ਦਰਸ਼ਨ :**

ਰੰਗੂਨ ਅਸੀਂ ੧੯ ਜਨਵਰੀ ਰਾਤ ਨੂੰ ਪਹੁੰਚੇ ਸਾਂ ਅਤੇ ਤੀਸਰੇ ਦਿਨ ਅਰਥਾਤ ੨੧ ਜਨਵਰੀ ਰਾਤ ਨੂੰ ਬੰਕੋਕ ਵਾਪਸ ਆ ਗਏ। ਰਾਤ ਦਾ ਖਾਣਾ ਤਰਲੋਕ ਸਿੰਘ ਦੇ ਘਰ ਛਕਿਆ। ਵਾਪਸੀ ਸਮੇਂ

ਤੋਂ ਹੀ ਮੈਂ ਮਨ ਕਰਕੇ ਸਰਕਾਰੀ ਦਸਤਾਵੇਜ਼ਾਂ ਵਿੱਚ ਗੁੰਮਿਆ ਹੋਇਆ ਸਾਂ। ਪੁਸਤਕਾਂ ਮੇਰੇ ਪਾਸ ਹੈ ਨਹੀਂ ਸਨ। ਪਰਸ਼ਾਦਾ ਛਕਣ ਤੋਂ ਬਾਅਦ ਮੈਂ ਤਰਲੋਕ ਸਿੰਘ ਨੂੰ ਪੁੱਛਿਆ ਕਿ ਸੁਰਜੀਤ ਸਿੰਘ ਖੁਰਾਣਾ ਦਾ ਘਰ ਕਿੱਥੇ ਕੁ ਹੈ। ਉਸ ਦੇ ਦੱਸਣ ਤੇ ਕਿ ਏਥੋਂ ਬਿਲਕੁਲ ਨੇੜੇ ਹੀ ਹੈ, ਮੈਂ ਇੱਕ ਜਣੇ ਨੂੰ ਨਾਲ ਲੈ ਕੇ ਰਾਤ ੧੦.੩੦ ਵਜੇ ਖੁਰਾਣਾ ਜੀ ਪਾਸ ਪੁੱਜਾ। ਐਨੇ ਹਨੇਰੇ ਆਉਣ ਕਰਕੇ ਉਹ ਹੈਰਾਨ ਸਨ। ਮੈਂ ਉਹਨਾਂ ਪਾਸੋਂ ਲੋੜੀਂਦੀਆਂ ਪੁਸਤਕਾਂ ਲੈ ਕੇ ਵਾਪਸ ਆ ਗਿਆ ਅਤੇ ਰਾਤ ੧੧ ਕੁ ਵਜੇ ਰਾਜਾ ਸੇਠੀ ਦੀ ਕੋਠੀ ਪੁੱਜ ਗਏ।

ਸੌਣ ਵਾਲੇ ਕਮਰੇ ਵਿੱਚ ਜਾ ਕੇ ਮੈਂ ਪੁਸਤਕਾਂ ਘੋਖਣ ਲੱਗ ਪਿਆ। ਥੋੜੇ ਸਮੇਂ ਬਾਅਦ, ਮੇਰੇ ਕਮਰੇ ਦੀ ਬੱਤੀ ਜਗਦੀ ਦੇਖ ਕੇ ਰਾਜਾ ਆਇਆ। ਉਸਨੇ ਸਮਝਿਆ ਕਿ ਸ਼ਾਇਦ ਮੈਨੂੰ ਕੁਝ ਚਾਹੀਦਾ ਹੋਵੇ।

ਮੈਂ ਦੱਸਿਆ ਕਿ ਮੈਨੂੰ ਕੁਝ ਵੀ ਨਹੀਂ ਚਾਹੀਦਾ। ਥੋੜਾ ਕੰਮ ਕਰਕੇ ਮੈਂ ਫੇਰ ਆਰਾਮ ਕਰਾਂਗਾ। ਇਸ ਤਰ੍ਹਾਂ ਲਗਪਗ ਇੱਕ ਵੱਜ ਗਿਆ। ਲੋੜੀਂਦੀਆਂ ਜਾਣਕਾਰੀਆਂ ਨੋਟ ਕਰਕੇ, ਬੱਤੀ ਬੰਦ ਕਰ ਲੇਟ ਗਿਆ।

ਨੀਂਦ ਦਾ ਸੁਭਾਵਿਕ ਸਮਾਂ ਨਿਕਲ ਜਾਣ ਕਰਕੇ ਨੀਂਦ ਨਹੀਂ ਸੀ ਆ ਰਹੀ, ਪਰ ਮੈਂ ਨੇਤਰ ਬੰਦ ਕਰਕੇ ਲੇਟਿਆ ਹੋਇਆ ਸਾਂ। ਥੋੜੇ ਚਿਰ ਬਾਅਦ ਜੋ ਦ੍ਰਿਸ਼ ਮੈਂ ਦੇਖਿਆ ਉਸਦਾ ਵਰਨਣ ਕਰਨਾ ਮੇਰੇ ਵੱਸ ਤੋਂ ਬਾਹਰ ਹੈ। ਬਸ ਇਥੇ ਇਤਨਾ ਹੀ ਕਹਿਣਾ ਚਾਹੁੰਦਾ ਹਾਂ ਕਿ ਮੈਨੂੰ ਚੀਨੀ ਵਾਲੇ ਪਾਤਸ਼ਾਹ ਜੀ ਦੇ ਦਰਸ਼ਨ ਹੋਏ, ਕੁਝ ਬਚਨ ਬਿਲਾਸ ਹੋਏ। ਸਤਿਗੁਰੂ ਜੀ ਨੇ ਇੱਟ ਲਿਆਉਣ ਬਾਰੇ ਬਚਨ ਕੀਤਾ ਅਤੇ ਕੁਝ ਬਖਸ਼ਿਸ਼ ਭਰੇ ਆਸ਼ੀਰਵਾਦ ਦਿੱਤੇ। ਮੇਰੇ ਮੱਥਾ ਟੇਕਣ ਤੋਂ ਬਾਅਦ ਉਹ 'ਲੰਮੀ ਮੂਰਤ' ਅਦ੍ਰਿਸ਼ ਹੋ ਗਈ।

ਮੈਂ ਜਾਗ ਰਿਹਾ ਸਾਂ, ਪਰ ਸਭ ਕੁਝ ਇੱਕ ਸੁਪਨੇ ਵਰਗਾ ਜਾਪਿਆ। ਇੱਕ ਅਲੌਕਿਕ ਸੀਨ ਕੁਝ ਹੀ ਪਲਾਂ ਵਿੱਚ ਚਮਕ ਦੇ ਕੇ ਬੰਦ ਹੋ ਗਿਆ ਸੀ। ਮੈਂ ਨੋਟ ਕੀਤਾ ਕਿ ਮੇਰਾ ਸਾਹ ਕੁਝ ਤੇਜ਼ ਚੱਲ ਰਿਹਾ ਹੈ, ਪਤਾ ਨਹੀਂ ਕਿਓਂ। ਫੇਰ ਦਿਲ ਵਿੱਚ ਆਈ ਕਿ ਕੁਝ ਚਿਰ ਹੋਰ ਦਰਸ਼ਨ ਕਰਦਾ ਚੀਨੀ ਵਾਲੇ ਪਾਤਸ਼ਾਹ ਜੀ ਦੇ। ਮੱਥਾ ਟੇਕਣ ਵਿੱਚ ਐਨ੍ਹੀ ਜਲਦੀ ਮੈਂ ਕਿਉਂ ਕੀਤੀ? ਏਸੇ ਉਧੇੜ ਬੁਨ ਵਿੱਚ ਰਾਤ ਲੰਘ ਗਈ, ਇੱਕ ਪਲ ਵੀ ਨਾਂ ਸੌਂ ਸਕਿਆ ਅਤੇ ਮੈਨੂੰ ਆਪਣਾ ਆਪ ਗੁਵਾਚਾ-ਗੁਵਾਚਾ ਜਿਹਾ ਲੱਗੇ।

ਅੱਜ ਐਤਵਾਰ ਸੀ। ਸਵੇਰੇ ਇਸ਼ਨਾਨ ਕਰਕੇ ਨਿਤਨੇਮ ਕੀਤਾ। ਆਪਣਾ ਨਿਤਨੇਮ ਪੂਰਾ ਕਰਕੇ ਰਾਜਾ ਸੇਠੀ ਮੇਰੇ ਕੋਲ ਆਇਆ ਗੁਰਦੁਆਰੇ ਜਾਣ ਲਈ। ਮੇਰੇ ਚੇਹਰੇ ਵੱਲ ਦੇਖਕੇ ਪਹਿਲਾਂ ਤਾਂ ਉਸ ਜਾਣਿਆ ਸ਼ਾਇਦ ਥਕੇਵਾਂ ਹੋਵੇ ਜਾਂ ਪੂਰੀ ਨੀਂਦ ਨਾ ਆਈ ਹੋਵੇ। ਪਰ ਪਤਾ ਨਹੀਂ ਉਸ ਨੂੰ ਕੀ ਮਹਿਸੂਸ ਹੁੰਦਾ ਸੀ ਮੇਰੇ ਚੇਹਰੇ ਵੱਲ ਦੇਖਕੇ, ਉਸਨੇ ਕਈ ਵਾਰ ਮੈਨੂੰ ਪੁੱਛਿਆ- 'ਕੀ ਗੱਲ ਹੈ?' ਤਬੀਅਤ ਤਾਂ ਠੀਕ ਹੈ? ਰਾਤ ਵੀ ਮੇਰੇ ਨੇਤਰਾਂ ਵਿੱਚੋਂ ਜਲ ਜਾਂਦਾ ਰਿਹਾ ਸੀ। ਅੱਖਾਂ ਭਰ ਆਈਆਂ ਅਤੇ ਆਖਿਰਕਾਰ ਰਾਤ ਵਾਲੀ ਘਟਨਾ ਮੈਨੂੰ ਦੱਸਣੀ ਹੀ ਪਈ। ਵਿਸਮਾਦ ਹੋਇਆ ਰਾਜਾ ਸੇਠੀ ਵੀ ਸੁਣਕੇ।

ਅਸੀਂ ਨਾਮਧਾਰੀ ਗੁਰਦੁਆਰੇ ਸੇਏ ਅਸੋਕ ਆ ਗਏ। ਉਹਨਾਂ ਦਿਨਾਂ ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇੰਗਲੈਂਡ ਦੀਆਂ ਸੰਗਤਾਂ ਨੂੰ ਦਰਸ਼ਨ ਦੇ ਰਹੇ ਸਨ। ਰੰਗੂਨ ਯਾਤਰਾ ਬਾਰੇ ਅਰਜ਼ ਕਰਨ ਲਈ ਰਾਜਾ ਅਤੇ ਹਰਪਾਲ ਸਿੰਘ ਨੇ ਇੰਗਲੈਂਡ ਕਈ ਥਾਈਂ ਫ਼ੋਨ ਕੀਤਾ। ਪਰ ਪਤਾ ਲੱਗਾ ਸ੍ਰੀ ਸਤਿਗੁਰੂ ਜੀ ਬ੍ਰਮਿੰਘਮ ਸ਼ਹਿਰ ਵਿੱਚ ਹਨ। ਫ਼ੋਨ ਮਿਲਦਿਆਂ ਹੀ ਉਹਨਾਂ ਨੇ ਰੰਗੂਨ ਯਾਤਰਾ ਦੀ ਰਿਪੋਰਟ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕਰ ਦਿੱਤੀ। ਆਖਿਰ ਵਿੱਚ ਸੇਠੀ ਨੇ ਰਾਤ ਵਾਲੀ ਘਟਨਾ ਵੀ ਅਰਜ਼ ਕਰ ਦਿੱਤੀ ਅਤੇ ਮੈਨੂੰ ਦੂਰ ਖੜ੍ਹੇ ਨੂੰ ਆਵਾਜ਼ ਮਾਰ ਕੇ ਕਿਹਾ ਕਿ ਪਾਤਸ਼ਾਹ ਜੀ ਲਾਈਨ ਤੇ ਹਨ, ਅਰਜ਼ ਕਰੋ ਰਾਤ ਵਾਲੀ ਘਟਨਾ।

*ਮੈਂ ਨਮਸ਼ਕਾਰ ਤਾਂ ਕਰ ਲਈ ਪਰ ਇਸ ਤੋਂ ਅੱਗੇ ਦੱਸਣ ਦੀ ਸਮਰੱਥਾ ਮੇਰੇ ਵਿੱਚ ਨਹੀਂ ਸੀ। ਅਲੌਕਿਕ ਘਟਨਾ ਦਾ ਪ੍ਰਭਾਵ ਉਦੋਂ ਵੀ ਮੇਰੇ ਉੱਤੇ ਭਾਰੂ ਸੀ, ਮੇਰੇ ਨੇਤਰਾਂ ਵਿੱਚੋਂ ਹੰਝੂ ਵਗ ਤੁਰੇ ਅਤੇ ਮੈਂ ਹਉਕੇ ਭਰ-ਭਰ ਰੋਣ ਲੱਗ ਪਿਆ। ਗੱਲ ਕੋਈ ਨਾ ਹੋ ਸਕੀ। ਫ਼ੋਨ ਵਾਪਸ ਸੇਠੀ ਨੂੰ ਫੜਾ ਦਿੱਤਾ। ਇਓਂ ਜਾਪਦਾ ਸੀ ਜਿਵੇਂ ਚੀਨੀ ਵਾਲੇ ਪਾਤਸ਼ਾਹ ਸਾਡੇ ਨਾਲ ਨਾਲ ਹੀ ਸਨ ਅਤੇ ਉਹਨਾਂ ਨੂੰ ਸਾਡੀ ਰੰਗੂਨ ਯਾਤਰਾ ਬਾਰੇ ਸਭ ਕੁਝ ਪਤਾ ਸੀ।*

ਫ਼ੋਨ ਤੇ ਮੈਂ ਨਮਸ਼ਕਾਰ ਤਾਂ ਕਰ ਲਈ ਪਰ ਇਸ ਤੋਂ ਅੱਗੇ ਦੱਸਣ ਦੀ ਸਮਰੱਥਾ ਮੇਰੇ ਵਿੱਚ ਨਹੀਂ ਸੀ। ਅਲੌਕਿਕ ਘਟਨਾ ਦਾ ਪ੍ਰਭਾਵ ਉਦੋਂ ਵੀ ਮੇਰੇ ਉੱਤੇ ਭਾਰੂ ਸੀ, ਮੇਰੇ ਨੇਤਰਾਂ ਵਿੱਚੋਂ ਹੰਝੂ ਵਗ ਤੁਰੇ ਅਤੇ ਮੈਂ ਹਉਕੇ ਭਰ-ਭਰ ਰੋਣ ਲੱਗ ਪਿਆ। ਗੱਲ ਕੋਈ ਨਾ ਹੋ ਸਕੀ। ਫ਼ੋਨ ਵਾਪਸ ਸੇਠੀ ਨੂੰ ਫੜਾ ਦਿੱਤਾ। ਇਓਂ ਜਾਪਦਾ ਸੀ ਜਿਵੇਂ ਚੀਨੀ ਵਾਲੇ ਪਾਤਸ਼ਾਹ ਸਾਡੇ ਨਾਲ ਨਾਲ ਹੀ ਸਨ ਅਤੇ ਉਹਨਾਂ ਨੂੰ ਸਾਡੀ ਰੰਗੂਨ ਯਾਤਰਾ ਬਾਰੇ ਸਭ ਕੁਝ ਪਤਾ ਸੀ।

ਇਹ ਘਟਨਾ ਅੱਜ ਵੀ ਮੇਰੇ ਲਈ ਉਸੇ ਤਰ੍ਹਾਂ ਹੀ ਤਾਜ਼ੀ ਹੈ ਅਤੇ ਗੱਲ ਕਰਦਿਆਂ ਅੱਖਾਂ ਵਿੱਚ ਜਲ ਭਰ ਆਉਂਦਾ ਹੈ।

**ਜਗਾਉਣ ਵਾਲਾ ਕੌਣ ਸੀ? :**

ਦੂਸਰੀ ਵਾਰ ਮਾਰਚ ੧੯੯੪ ਵਿੱਚ ਮੈਨੂੰ ਬਰਮਾ ਜਾਣਾ ਪਿਆ। ਇਸ ਵਾਰ ਬੀਬੀ ਸੁਰਿੰਦਰ ਕੌਰ ਖ਼ਰਲ ਅਤੇ ਉਸਦਾ ਪਤੀ ਭਗਵੰਤ ਸਿੰਘ ਵੀ ਮੇਰੇ ਨਾਲ ਗਏ। ਪਹਿਲੀ ਬਰਮਾ ਯਾਤਰਾ ਸਮੇਂ ਕੋਸ਼ਿਸ਼ ਕਰਨ ਦੇ ਬਾਵਜੂਦ ਅਸੀਂ ਮੌਲਮੀਨ ਅਥਵਾ ਮਰਗੋਈ ਨਹੀਂ ਸਾਂ ਜਾ ਸਕੇ ਪਰ ਇਸ ਵਾਰ ਭਾਵੇਂ ਸਾਨੂੰ ਕੋਈ ਪੁਖ਼ਤਾ ਜਾਣਕਾਰੀ ਮਰਗੋਈ ਜਾਣ ਬਾਰੇ ਸਰਕਾਰੀ ਦਫ਼ਤਰਾ ਤੋਂ ਨਹੀਂ ਸੀ ਮਿਲ ਸਕੀ, ਫੇਰ ਵੀ ਹੌਸਲਾ ਕਰਕੇ ਅਸੀਂ ਟਿਕਟਾਂ ਲੈ ਹਵਾਈ ਜਹਾਜ਼ ਰਾਹੀਂ ਮਰਗੋਈ ਪਹੁੰਚ ਗਏ। ਸਾਨੂੰ ਕਿਸੇ ਨੇ ਨਹੀਂ ਰੋਕਿਆ। ਹਾਂ- ਮਰਗੋਈ ਹਵਾਈ ਅੱਡੇ ਤੇ ਚੰਗੀ ਪੁੱਛ ਪੜਤਾਲ ਹੋਈ।

ਤਾਰਾ ਚੰਦ (ਬਰਮੀ ਨਾ ਊ ਪੂ) ਸਾਨੂੰ ਲੈਣ ਲਈ ਹਵਾਈ ਅੱਡੇ ਤੇ ਆਇਆ ਹੋਇਆ ਸੀ ਅਤੇ ਅਸੀਂ ਉਸੇ ਦੇ ਘਰ ਠਹਿਰਨਾ ਸੀ। ਉੱਥੇ ਦੇ ਨਿਯਮਾਂ ਦੇ ਮੁਤਾਬਿਕ ਘਰ ਵਾਲੇ ਨੂੰ ਬਦੇਸੀ ਦੇ ਆਉਣ ਤੇ ਸਬੰਧਤ ਦਫ਼ਤਰ ਵਿੱਚ ਸੂਚਨਾ ਦੇਣੀ ਹੁੰਦੀ ਹੈ, ਪਰ ਕਿਉਂਕਿ ਮਰਗੋਈ ਪੁੱਜਦਿਆਂ ਹੀ ਮੈਂ ਤਾਰਾ ਚੰਦ ਨੂੰ ਨਾਲ ਲੈ ਕੇ ਆਪਣੇ ਕੰਮ ਤੇ ਤੁਰ ਪਿਆ ਸਾਂ, ਉਸ ਦਿਨ ਉਹ ਸਾਡੇ ਆਉਣ

ਦੀ ਸੂਚਨਾ ਦਫਤਰ ਨੂੰ ਨਾ ਦੇ ਸਕਿਆ। ਅਗਲੇ ਦਿਨ ਮਿਲਟਰੀ ਦੇ ਇੰਟੈਲੀਜੈਂਸ ਦਫਤਰ ਤੋਂ ਉਸ ਨੂੰ ਫ਼ੋਨ ਆ ਗਿਆ ਕਿ ਉਸ ਨੇ ਮਹਿਮਾਨਾਂ ਦੇ ਆਉਣ ਦੀ ਸੂਚਨਾ ਕਿਓਂ ਨਹੀਂ ਦਿੱਤੀ ਅਤੇ ਹੁਣ ਉਹ ਮਹਿਮਾਨਾਂ ਨੂੰ ਨਾਲ ਲੈ ਕੇ ਇੰਟੈਲੀਜੈਂਸ ਦਫਤਰ ਪਹੁੰਚੇ।

ਤਾਰਾ ਚੰਦ ਦਾ ਮਰਗੋਈ ਵਿੱਚ ਕਾਫੀ ਰਸੂਖ ਹੈ। ਉਹ ਭਲਾ ਅਤੇ ਮਿਲਣਸਾਰ ਵਿਅਕਤੀ ਹੈ। ਅਗਲੇ ਦਿਨ ਅਸੀਂ ਸਭ ਮਿਲਟਰੀ ਦੇ ਦਫ਼ਤਰ ਪਹੁੰਚ ਗਏ। ਕਈ ਮਿਲਟਰੀ ਅਫ਼ਸਰਾਂ ਨੇ ਸਾਡੇ ਨਾਲ ਗਲਬਾਤ ਕੀਤੀ। ਉਹਨਾਂ ਦਾ ਇੰਚਾਰਜ ਮੇਜਰ ਰੈਂਕ ਦਾ ਅਫ਼ਸਰ ਸੀ ਜਿਸਨੇ ਮਰਗੋਈ ਸਾਡੇ ਆਉਣ ਬਾਰੇ ਕਈ ਸਵਾਲ ਕੀਤੇ। ਬਰਮਾ ਵਿੱਚ ਲੇਖਕਾਂ ਦਾ ਜਾਣਾ ਮਨ੍ਹਾ ਹੈ। ਬੀਬੀ ਖ਼ਰਲ ਆਪਣੇ ਸੁਭਾਓ ਅਨੁਸਾਰ ਹੀ ਡਾਇਰੀ ਅਤੇ ਪੈਨ ਕੱਢ ਕੇ ਲਿਖਣ ਲੱਗ ਪਈ। ਬਰਮੀ ਅਫ਼ਸਰਾਂ ਨਾਲ ਗਲਬਾਤ ਤਾਰਾ ਚੰਦ ਰਾਹੀਂ ਬਰਮੀ ਵਿੱਚ ਅਥਵਾ ਅੰਗ੍ਰੇਜ਼ੀ ਵਿੱਚ ਹੀ ਹੋ ਰਹੀ ਸੀ। ਮੈਂ ਬੀਬੀ ਖ਼ਰਲ ਨੂੰ ਮਨ੍ਹਾਂ ਕੀਤਾ (ਪੰਜਾਬੀ ਵਿੱਚ) ਕਿ ਉਹ ਡਾਇਰੀ ਵਿੱਚ ਕੁਝ ਨਾ ਲਿਖੇ ਅਤੇ ਉਸ ਨੂੰ ਬੰਦ ਕਰ ਦੇਵੇ। ਇੰਜ ਸ਼ੱਕ ਪੈ ਜਾਣ ਤੇ ਸਾਡੀ ਯਾਤਰਾ ਵਿੱਚ ਵਿਘਨ ਪੈ ਸਕਦਾ ਸੀ। ਪਰ ਕਈ ਵਾਰ ਕਹਿਣ ਦੇ ਵੀ ਉਸ ਨੇ ਮੇਰੀ ਗੱਲ ਨਾ ਮੰਨੀ। ਖ਼ੈਰ, ਗਲਬਾਤ ਉਪਰੰਤ ਅਸੀਂ ਸਭ ਤਾਰਾ ਚੰਦ ਦੇ ਘਰ ਆ ਗਏ ਅਤੇ ਅਗਲੇ ਦਿਨ ਵਾਪਸ ਰੰਗੂਨ ਮੁੜ ਆਏ।

ਮਰਗੋਈ ਦੇ ਕੁ ਵਿਅਕਤੀਆਂ ਨਾਲ ਅਸੀਂ ਸੰਪਰਕ ਬਣਾਇਆ ਸੀ ਅਤੇ ਉਹਨਾਂ ਨੂੰ ਮੇਹਨਤ ਦੇਣੀ ਕਰਕੇ ਕੁਝ ਕੰਮ ਦੱਸ ਆਏ ਸੀ। ਜੂਨ ੧੯੯੪ ਵਿੱਚ ਮਰਗੋਈ ਤੋਂ ਪੱਤਰ ਆਇਆ ਜਿਸ ਵਿੱਚ ਉਸ ਸੰਭਾਵਿਤ ਥਾਂ ਬਾਰੇ ਦੱਸਿਆ ਗਿਆ ਸੀ ਜਿੱਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਨਜ਼ਰਬੰਦ ਰੱਖਿਆ ਗਿਆ ਸੀ। ਇਹ ਗੱਲ ਉੱਥੋਂ ਦੇ ੮੪ ਸਾਲਾ ਪੋਸਟ ਮਾਸਟਰ ਪਾਸੋਂ ਪਤਾ ਲੱਗੀ ਸੀ ਜਿਸ ਦਾ ਘਰ ਉਸ ਸਮੇਂ ਜੇਲ੍ਹ ਦੇ ਨਾਲ ਹੀ ਸੀ। ਜਦੋਂ ਉਹ ਪੋਸਟ ਮਾਸਟਰ ਅਜੇ ਛੇ ਕੁ ਸਾਲਾਂ ਦਾ ਹੀ ਸੀ, ਉਸ ਦੀ ਮਾਂ ਨੇ ਦੱਸਿਆ ਸੀ ਕਿ ਉਹਨਾਂ ਦੇ ਘਰ ਦੇ ਸਾਹਮਣੇ ਇੱਕ ਪੰਜਾਬੀ ਬਾਬਾ ਰਹਿੰਦਾ ਹੁੰਦਾ ਸੀ ਜੋ ਕਈ ਵਾਰ ਉੱਚੀ -ਉੱਚੀ ਬੋਲਦਾ ਹੁੰਦਾ ਸੀ। ਇਸ ਸੂਚਨਾ ਬਾਬਤ ਮੈਂ ਕਈ ਪੱਤਰ ਮਰਗੋਈ ਲਿਖੇ ਪਰ ਗੱਲ ਅੱਗੇ ਨਾ ਵਧੀ। ਇਸ ਲਈ ਹੁਕਮ ਹੋਇਆ ਕਿ ਆਪ ਮਰਗੋਈ ਜਾ ਕੇ ਸਾਰੀ ਪੁੱਛ ਪੜਤਾਲ ਕੀਤੀ ਜਾਵੇ। ਇਸ ਤਰ੍ਹਾਂ ਤੀਸਰੀ ਵਾਰ ਨਵੰਬਰ ੧੯੯੪ ਨੂੰ ਮੈਂ ਫੇਰ ਰੰਗੂਨ ਪਹੁੰਚ ਗਿਆ ਅਤੇ ਡਾ. ਇੰਦਰਜੀਤ ਕੌਰ ਹੁਰਾਂ ਦੇ ਘਰ ਹੀ ਠਹਿਰਿਆ। ਅਗਲੇ ਦਿਨ ਐਤਵਾਰ ਸੀ। ਨੌਂ ਕੁ ਵਜੇ ਜਦੋਂ ਮੈਂ ਰੰਗੂਨ ਗੁਰਦੁਆਰੇ ਦੇ ਬਾਹਰ ਖੜਾ ਸਾਂ ਇੱਕ ਬਰਮੀ ਸਿੰਘ ਤਰਨਜੀਤ ਸਿੰਘ, ਜੋ ਅਪਰ ਬਰਮਾ ਦੇ ਸ਼ਹਿਰ ਮਰੀਨੇ ਵਿੱਚ ਰਹਿੰਦਾ ਹੈ, ਮਿਲਿਆ। ਉਸ ਨੇ ਮੇਰਾ ਨਾਂ ਪੁੱਛਿਆ। ਜਦੋਂ ਉਸ ਨੂੰ ਪਤਾ ਲੱਗਾ ਕਿ ਮੇਰਾ ਨਾਂ ਹੀ ਜਸਵਿੰਦਰ ਸਿੰਘ ਹੈ ਅਤੇ ਮੈਂ ਦਿੱਲੀ ਤੋਂ ਆਇਆ ਹਾਂ, ਉਸ ਨੇ ਆਪਣੀ ਜੇਬ ਚੋਂ ਮੇਰੇ ਨਾਂ ਅਤੇ ਅਡਰੈਸ ਵਾਲਾ ਕਾਗਜ਼ ਕੱਢ ਕੇ ਮੈਨੂੰ ਦਿਖਾਇਆ ਅਤੇ ਕਿਹਾ ਕਿ ਕੁਝ ਦਿਨ ਪਹਿਲਾਂ ਰੰਗੂਨ ਏਅਰਪੋਰਟ ਤੇ ਇੱਕ ਮਿਲਟਰੀ ਦੇ ਅਫ਼ਸਰ ਨੇ ਉਸਨੂੰ ਸਿੱਖ ਜਾਣਕੇ ਇਹ ਐਡਰੈਸ ਦਿੱਤਾ ਸੀ ਅਤੇ ਕਿਹਾ ਸੀ ਕਿ ਇਸ ਨੂੰ (ਅਰਥਾਤ ਮੈਨੂੰ) ਚਿੱਠੀ ਲਿਖੇ ਕਿ ਜਸਵਿੰਦਰ ਸਿੰਘ ਉਸ ਨੂੰ ਮਿਲੇ। ਉਸਨੇ ਦੱਸਿਆ ਕਿ ਉਸ ਕੋਲ ਤੁਹਾਡੀਆਂ ਫੋਟੋਆਂ ਅਤੇ ਇੱਕ ਪੱਤਰ ਵੀ ਸੀ।

ਖ਼ਤ ਤਾਂ ਮੈਂ ਮਰਗੋਈ ਤਾਰਾ ਚੰਦ ਹੁਰਾਂ ਵੱਲ ਨੂੰ ਲਿਖੇ ਸਨ ਅਤੇ ਫੋਟੋਆਂ ਵੀ ਉਹਨਾਂ ਨੂੰ ਭੇਜੀਆਂ ਸਨ, ਜਾਪਦਾ ਸੀ ਕਿ ਰਸਤੇ ਵਿੱਚ ਹੀ ਇੰਟੈਲੀਜੈਂਸ ਵਾਲਿਆਂ ਰੋਕ ਲਈਆਂ ਸਨ। ਪਹਿਲਾਂ ਤਾਂ ਮਨ ਡਰਿਆ ਕਿ ਇੰਟੈਲੀਜੈਂਸ ਦਾ ਅਫ਼ਸਰ ਮੈਨੂੰ ਕਿਉਂ ਬੁਲਾ ਰਿਹਾ ਹੈ, ਕੀ ਸਬੰਧ ਹੈ ਮਿਲਣ ਦਾ? ਫੇਰ ਇਹ ਸੋਚ ਕੇ ਕਿ ਮੇਰੇ ਪਿੱਛੇ ਸਤਿਗੁਰੂ ਜੀ ਦਾ ਹੱਥ ਹੈ, ਅਗਲੇ ਦਿਨ ਦੁਪਹਿਰ ਦੀ ਲਫਾਈਟ ਫੜਕੇ ਮੈਂ ਮਰਗੋਈ (ਇਸ ਨੂੰ ਅਜਕਲ 'ਬਈ' ਆਖਦੇ ਹਨ) ਪਹੁੰਚ ਗਿਆ। ਤਾਰਾ ਚੰਦ ਨੇ ਦੱਸਿਆ ਕਿ ਇੰਟੈਲੀਜੈਂਸ ਦਫਤਰ ਦਾ ਇੰਚਾਰਜ ਮੇਜਰ ਮਿੰਟ ਥਾਨ ਤੁਹਾਨੂੰ ਮਿਲਨਾ ਚਾਹੁੰਦਾ ਹੈ। ਉਹ ਅਜਕਲ ਸਾਰੇ ਇਲਾਕੇ ਦਾ ਵੱਡਾ ਇੰਚਾਰਜ ਅਫ਼ਸਰ ਹੈ। ਤਾਰਾ ਚੰਦ ਨੇ ਇਹ ਵੀ ਦੱਸਿਆ ਕਿ ਮੇਜਰ ਹਿੰਦੁਸਤਾਨੀ ਜਾਣਦਾ ਹੈ।

ਮੈਨੂੰ ਇਕ ਦੱਮ ਪਿਛਲੀ ਮਰਗੋਈ ਯਾਤਰਾ ਯਾਦ ਆ ਗਈ ਜਦੋਂ ਸਾਨੂੰ ਉਸ ਨੇ ਆਪਣੇ ਦਫਤਰ ਪੁਛਗਿਛ ਲਈ ਬੁਲਾਇਆ ਸੀ। ਉਦੋਂ ਲਿਖਣ ਨਾ ਲਿਖਣ ਬਾਰੇ ਪੰਜਾਬੀ ਵਿੱਚ ਮੈਂ ਤੇ ਖ਼ਰਲ ਨੇ ਗੱਲਾਂ ਕੀਤੀਆਂ ਸਨ। ਜਾਪਦਾ ਸੀ ਕਿ ਮੇਜਰ ਨੇ ਉਹ ਗੱਲਾਂ ਸੁਣ ਸਮਝ ਲਈਆਂ ਸਨ। ਖ਼ੈਰ ਹੁਣ ਕੀ ਹੋ ਸਕਦਾ ਸੀ? ਜੋ ਹੋਵੇਗੀ ਦੇਖੀ ਜਾਵੇਗੀ ਇਹ ਸੋਚ ਮੈਂ ਮਾਨਸਕ ਤੌਰ ਤੇ ਦ੍ਰਿੜ ਹੋ ਗਿਆ। ਮੇਰੇ ਮਰਗੋਈ ਪੁੱਜਣ ਤੋਂ ਇੱਕ ਦਿਨ ਪਹਿਲਾਂ ਹੀ ਤਾਰਾ ਚੰਦ ਨੇ ਉਸ ਮੇਜਰ ਨੂੰ ਮੇਰੇ ਮਰਗੋਈ ਆਉਣ ਬਾਰੇ ਦੱਸ ਦਿੱਤਾ ਹੋਇਆ ਸੀ। ਇਸ ਲਈ ਨਿਰਨਾ ਕੀਤਾ ਕਿ ਮੈਂ ਹੀ ਮੇਜਰ ਨੂੰ ਫ਼ੋਨ ਕਰਦਾ ਹਾਂ।

ਦਿਨੇ ਲਗਪਗ ੩.੩੦ ਵਜੇ ਮੈਂ ਅਫ਼ਸਰ ਨੂੰ ਫ਼ੋਨ ਕੀਤਾ। ਕੁਝ ਗਲਬਾਤ ਹੋਈ। ਮੈਂ ਕਿਹਾ ਕਿ ਮੈਨੂੰ ਪਤਾ ਹੈ ਕਿ ਤੁਸੀਂ ਹਿੰਦੁਸਤਾਨੀ ਜਾਣਦੇ ਹੋ, ਇਸ ਲਈ ਹੁਣ ਅਸੀਂ ਹਿੰਦੁਸਤਾਨੀ ਵਿੱਚ ਹੀ ਗਲਬਾਤ ਕਰਾਂਗੇ। ਮੇਜਰ ਨੇ ਫ਼ੋਨ ਤੇ ਕਿਹਾ ਕਿ ਉਹ ਅੱਧੇ ਘੰਟੇ ਵਿੱਚ ਮਿਲਣ ਨੂੰ ਮੇਰੇ ਪਾਸ ਆ ਰਿਹਾ ਹੈ।

ਮੇਜਰ ਮਿੰਟ ਥਾਨ ਛੇਤੀ ਹੀ ਆ ਗਿਆ। ਗਲਾਂਬਾਤਾਂ ਵਿੱਚ ਉਸ ਨੇ ਕਈ ਵਾਰ ਪੁੱਛਿਆ ਕਿ ਮੈਂ ਮਰਗੋਈ ਕਿਸ ਕੰਮ ਆਇਆ ਹਾਂ ਪਰ ਮੈਂ ਆਪਣਾ ਮਕਸਦ ਸਿਰਫ ਫਿਰਨ ਤੁਰਨ ਅਤੇ ਉਹ ਇਲਾਕਾ ਦੇਖਣ ਦਾ ਦੱਸਿਆ ਜਿੱਥੇ ਲਗਪਗ ੧੧੫ ਸਾਲ ਪਹਿਲਾਂ ਸਾਡੇ ਗੁਰੂ ਜੀ ਨੂੰ ਨਜ਼ਰਬੰਦ ਰੱਖਿਆ ਸੀ ਅੰਗ੍ਰੇਜ਼ ਸਰਕਾਰ ਨੇ। ਬਸ ਹੋਰ ਕੁਝ ਨਹੀਂ। ਮੈਂ ਸਤਰਕ ਸਾਂ ਕਿ ਸ਼ਾਇਦ ਅਫ਼ਸਰ ਮੇਰੇ ਪਾਸੋਂ ਹੋਰ ਜਾਣਕਾਰੀਆਂ ਲੈਣੀਆਂ ਚਾਹੁੰਦਾ ਹੈ ਕਿਉਂਕਿ ਉਹ ਮਿਲਟਰੀ ਇੰਟੈਲੀਜੈਂਸ ਦਾ ਇੰਚਾਰਜ ਵੀ ਸੀ। ਆਖ਼ਰ ਮੈਨੂੰ ਦੱਸਣਾ ਹੀ ਪਿਆ ਕਿ ਮੈਂ ਉਸ ਥਾਂ ਦੀ ਜਾਣਕਾਰੀ ਕਰਨੀ ਚਾਹੁੰਦਾ ਹਾਂ ਜਿੱਥੇ ਸਤਿਗੁਰੂ ਰਾਮ ਸਿੰਘ ਜੀ ਨੂੰ ਰੱਖਿਆ ਗਿਆ ਸੀ ਅਤੇ ਹੋਰ ਕਈ ਕੁਝ ਕਿਉਂਕਿ ਉਸ ਨੇ ਸਾਫ਼ ਕਹਿ ਦਿੱਤਾ ਕਿ ਉਸਨੇ ਪਿਛਲੀ ਵਾਰੀ ਮੇਰੀ ਅਤੇ ਖ਼ਰਲ ਦੀ ਗਲਬਾਤ ਸੁਣ ਅਤੇ ਸਮਝ ਲਈ ਸੀ ਪਰ ਆਖਿਆ ਕੁਝ ਨਹੀਂ ਸੀ। ਮੇਰੀ ਪੁਸਤਕ "ਕੂਕਾ ਮੂਵਮੈਂਟ-ਫਰੀਡਮ ਸਟ੍ਰਗਲ ਇੰਨ ਪੰਜਾਬ" ਵੀ ਉਸ ਨੇ ਤਾਰਾ ਚੰਦ ਤੋਂ ਲੈ ਕੇ ਪੜ੍ਹ ਲਈ ਹੈ। ਗੱਲ ਸਾਫ਼ ਹੋ ਗਈ ਸੀ ਅਤੇ ਅੰਦਰੋਂ ਮੈਂ ਡਰ ਰਿਹਾ ਸਾਂ। ਲੇਕਿਨ ਮੇਜਰ ਨੇ ਕਿਹਾ ਕਿ ਤੁਸੀਂ ਡਰੋ ਨਾ, ਮੇਰੇ ਲਾਇਕ ਕੋਈ ਸੇਵਾ ਹੋਵੇ ਤਾਂ ਦੱਸਣਾ। ਕਿਤਾਬ ਮੈਂ ਬਾਬਾ ਜੀ ਕੇ ਲੈਟਰ ਪੜ੍ਹੇ ਹੈ (ਸਤਿਗੁਰੁ ਜੀ ਹੁਕਮਨਾਮਿਆਂ ਦਾ ਅੰਗ੍ਰੇਜ਼ੀ ਅਨੁਵਾਦ ਛਪਿਆ ਹੋਇਆ ਹੈ ਮੇਰੀ ਪੁਸਤਕ ਵਿੱਚ।

ਕਿਤਨੀ ਅੱਛੀ ਬਾਤੇਂ ਲਿਖੀਂ ਹੈ....।" ਹੋਰ ਵੀ ਬਹੁਤ ਗੱਲਾਂ ਕੀਤੀਆਂ ਮੇਜਰ ਨੇ।

ਮੇਰਾ ਭੈ ਖ਼ਤਮ ਹੋ ਚੁੱਕਾ ਸੀ। ਮੈਂ ਚਾਹੁੰਦਾ ਸਾਂ ਕਿ ਮਰਗੋਈ ਸ਼ਹਿਰ ਦੇ ਬਾਹਰ ਇੱਕ ਪਹਾੜੀ ਤੇ ਕਿਸੇ ਬਜ਼ੁਰਗ ਦੀ ਥਾਂ ਦੱਸੀ ਜਾਂਦੀ ਹੈ, ਉਸ ਨੂੰ ਮੈਂ ਦੇਖਣਾ ਚਾਹੁੰਦਾ ਹਾਂ। ਮੇਜਰ ਇਹ ਕਹਿ ਕੇ ਉਠ ਪਿਆ ਕਿ ਸਵੇਰੇ ਸਾਢੇ ਛੇ ਅਤੇ ਸਤ ਦੇ ਵਿਚਕਾਰ ਉਹ ਜੀਪ ਲੈ ਕੇ ਆਵੇਗਾ ਅਤੇ ਆਪ ਮੈਨੂੰ ਲੈ ਕੇ ਪਹਾੜੀ ਤੇ ਚੱਲੇਗਾ।

ਮੇਜਰ ਮਿੰਟ ਥਾਨ ਦੇ ਪੂਰਵਜ ਪਠਾਣ ਸਨ। ਉਸ ਦਾ ਅਸਲੀ ਨਾਂ ਯੂਸਫ਼ ਖਾਨ ਪੰਛੇਰੀ ਹੈ। ਇਸ ਦੇ ਪੂਰਵਜ ਝਾਂਸੀ ਆਕੇ ਰਹਿਣ ਲੱਗ ਪਏ ਸਨ ਅਤੇ ਅੰਗ੍ਰੇਜ਼ਾਂ ਵਿਰੁਧ ਝਾਂਸੀ ਦੀ ਰਾਣੀ ਦੀ ਫ਼ੌਜ ਵਿੱਚ ਇੱਕ ਅਫ਼ਸਰ ਵਜੋਂ ਉਸਦਾ ਪੜਦਾਦਾ ਦਿਲਾਵਰ ਖਾਨ ਲੜਦਾ ਹੋਇਆ ਮਾਰਿਆ ਗਿਆ ਸੀ। ਰਾਤ ਨੂੰ ਪ੍ਰਸ਼ਾਦ ਛਕ ਕੇ ਅਸੀਂ ਸੌਣ ਚਲੇ ਗਏ।

ਸਵੇਰੇ ਤੜਕੇ ਮੈਨੂੰ ਮੋਢੇ ਤੇ ਹੱਥ ਰੱਖ ਕੇ ਕਿਸੇ ਨੇ ਦੋ ਵਾਰ ਹਿਲਾਇਆ, ਜਿਵੇਂ ਅਸੀਂ ਕਿਸੇ ਸੁੱਤੇ ਨੂੰ ਉਠਾਉਣ ਲਈ ਮੋਢਾ ਫੜਕੇ ਹਿਲਾਉਂਦੇ ਹਾਂ। ਮੇਰੀ ਨੀਂਦ ਟੁੱਟੀ। ਅਜੇ ਕੁਝ ਹਨੇਰਾ ਸੀ। ਦੇਖਿਆ ਮੇਰੇ ਤੋਂ ਲਗਪਗ ਅੱਠ ਕੁ ਫੁਟ ਦੂਰੀ ਤੇ ਕੋਈ ਲੰਮੀ ਜਿਹੀ ਮੂਰਤ ਖੜ੍ਹੀ ਹੈ। ਤਾਰਾ ਚੰਦ ਦਾ ਸਰੀਰ ਪਤਲਾ ਅਤੇ ਕਦ ਲੰਮਾ ਹੈ। ਮੈਂ ਜਾਣਿਆ ਸ਼ਾਇਦ ਥੱਕੇ ਹੋਣ ਕਰਕੇ ਉੱਠਣ ਵਿੱਚ ਦੇਰ ਹੋ ਗਈ ਹੈ। ਕਿਉਂਕਿ ਸਵੇਰੇ ਸੁਵਖ਼ਤੇ ਹੀ ਮੇਜਰ ਨੇ ਆਉਣਾ ਹੈ ਮੈਨੂੰ ਲੈਣ ਦੇਰ ਨਾ ਹੋ ਜਾਏ, ਇਸ ਲਈ ਤਾਰਾ ਚੰਦ ਮੈਨੂੰ ਜਗਾਉਣ ਆਇਆ ਹੈ। ਹਨੇਰੇ ਕਰਕੇ ਉਹ ਸਰੀਰ ਸਾਫ ਨਹੀਂ ਸੀ ਨਜ਼ਰ ਆਇਆ। ਰੇਡੀਅਮ ਵਾਲੀ ਘੜੀ ਵੱਲ ਨਜ਼ਰ ਮਾਰੀ ਤਾਂ ਸਵੇਰ ਦੇ ਸਵਾ ਦੋ ਵੱਜੇ ਸਨ। ਜਗਾਉਣ ਵਾਲਾ ਚਲਾ ਗਿਆ ਸੀ। ਮੈਂ ਫੇਰ ਲੇਟ ਗਿਆ ਪਰ ਨੀਂਦ ਟੁੱਟ ਚੁੱਕੀ ਸੀ। ਸਵੇਰੇ ਚਾਰ ਵਜੇ ਇਸ਼ਨਾਨ ਕਰਕੇ ਨਿਤਨੇਮ ਕੀਤਾ।

ਸਾਢੇ ਕੁ ਛੇ ਵਜੇ ਤਾਰਾ ਚੰਦ ਨੇ ਆ ਕੇ ਥੱਲੇ ਚੱਲ ਕੇ ਨਾਸ਼ਤਾ ਕਰਨ ਨੂੰ ਕਿਹਾ। ਮੈਂ ਉਸ ਨੂੰ ਪੁੱਛਿਆ ਕਿ ਕੀ ਉਹ ਸਵੇਰੇ ਸੁਵਖ਼ਤੇ ਮੈਨੂੰ ਜਗਾਉਣ ਆਇਆ ਸੀ? ਉਸ ਕਿਹਾ ਨਹੀਂ! ਪਰ ਕੀ ਗੱਲ ਹੈ। ਮੈਂ ਸਾਰੀ ਗੱਲ ਦੱਸੀ ਕਿ ਸਵੇਰੇ ਤੜਕੇ ਕਿਸੇ ਨੇ ਮੇਰਾ ਮੋਢਾ ਹਿਲਾ ਕੇ ਮੈਨੂੰ ਉਠਾਇਆ ਸੀ। ਮੈਂ ਸਮਝਿਆ ਤੁਸੀਂ ਹੋਵੋਗੇ। ਏਨੀ ਗੱਲ ਕਰਕੇ ਅਸੀਂ ਥੱਲੇ ਹਾਲ ਵਿੱਚ ਨਾਸ਼ਤਾ ਕਰਨ ਲਈ ਆ ਗਏ।

ਤਾਰਾ ਚੰਦ ਦਾ ਮਕਾਨ ਦੋ ਮੰਜਿਲਾ ਹੈ। ਥੱਲੇ ਵੱਡਾ ਹਾਲ ਹੈ ਜਿਸ ਨੂੰ ਉਹ ਦਫ਼ਤਰ ਵਜੋਂ ਵਰਤਦਾ ਹੈ। ਪਿਛਲੇ ਪਾਸੇ ਰਸੋਈ ਹੈ ਅਤੇ ਬਾਹਰ ਗੇਟ ਨੂੰ ਗਿਲ ਲੱਗੀ ਹੋਈ ਹੈ। ਰਹਿੰਦੇ ਸਭ ਉੱਪਰ ਹਨ।

**ਫੋਟੋ ਦੀ ਹੈਰਾਨੀ :**

ਅਸੀਂ ਇਕੱਠੇ ਹੀ ਹੇਠਾਂ ਉਤਰੇ। ਟੇਬਲ ਤੇ ਪਹੁੰਚਦਿਆਂ ਹੀ ਤਾਰਾ ਚੰਦ ਇੱਕ ਖਾਖੀ ਲਿਫ਼ਾਫ਼ਾ ਦੇਖਕੇ ਹੈਰਾਨ ਹੋ ਗਿਆ। ਉਸ ਨੇ ਨੌਕਰਾਂ ਨੂੰ ਬੁਲਾ ਕੇ ਪੁੱਛਿਆ ਕਿ ਉਹ ਲਿਫ਼ਾਫ਼ਾ ਕਿਸ ਨੇ ਰੱਖਿਆ ਹੈ? ਉਸ ਲਿਫ਼ਾਫ਼ੇ ਬਾਰੇ ਕਿਸੇ ਨੂੰ ਕੁਝ ਪਤਾ ਨਹੀਂ ਸੀ। ਫੇਰ ਲੜਕੀ ਅਤੇ ਦਾਮਾਦ ਨੂੰ ਪੁੱਛਿਆ। ਸਾਰਿਆਂ 'ਨਾ' ਵਿੱਚ ਸਿਰ ਹਿਲਾਇਆ। ਤਾਰਾ ਚੰਦ ਨੂੰ ਹੈਰਾਨ ਦੇਖਕੇ ਮੈਂ ਸਬੱਬ ਪੁੱਛਿਆ। ਉਸ ਨੇ ਜੋ ਦੱਸਿਆ ਉਸ ਦਾ ਸਾਰ ਇਹ ਹੈ ਕਿ ਜਦੋਂ ਮਾਰਚ ਵਿੱਚ ਅਸੀਂ ਮਰਗੋਈ ਆਏ ਸਾਂ ਤਾਂ ਇੱਕ ਆਦਮੀ ਦੇ ਘਰ ਮਰਗੋਈ ਦੀ ਜੈਟੀ (ਉਹ ਥਾਂ ਜਿੱਥੇ ਸਮੁੰਦਰੀ ਜਹਾਜ਼ ਅਥਵਾ ਕਿਸ਼ਤੀਆਂ ਸਵਾਰੀਆਂ ਅਤੇ ਸਮਾਨ ਉਤਾਰਦੇ ਹਨ) ਦੀ ਲਗਪਗ ੮੦-੯੦ ਸਾਲ ਪੁਰਾਣੀ ਫ਼ੋਟੋ ਪਈ ਸੀ। ਤਾਰਾ ਚੰਦ ਦਾ ਲੜਕਾ ਉਥੇ ਫੋਟੋਗ੍ਰਾਫ਼ਰ ਹੈ। ਮੈਂ ਉਸ ਨੂੰ ਬੇਨਤੀ ਕੀਤੀ ਕਿ ਉਸ ਫੋਟੋ ਦੀ ਇੱਕ ਕਾਪੀ ਮੈਨੂੰ ਬਣਵਾ ਦੇਵੇ। ਕਿਉਂਕਿ ਉਦੋਂ ਅਸੀਂ ਕੇਵਲ ਇੱਕ ਦਿਨ ਹੀ ਮਰਗੋਈ ਰੁਕੇ ਸਾਂ, ਤਾਰਾ ਚੰਦ ਨੇ ਬਾਅਦ ਵਿੱਚ ਉਸ ਫੋਟੋ ਦੀਆਂ ਚਾਰ ਕਾਪੀਆਂ ਕਰਵਾ ਲਈਆਂ ਸਾਨੂੰ ਭੇਜਣ ਲਈ। ਪਰ ਖਾਖੀ ਲਿਫ਼ਾਫ਼ੇ ਵਿੱਚ ਰੱਖੀਆਂ ਫੋਟੋਆਂ ਮੇਜ਼ ਤੇ ਪਈਆਂ ਹੀ ਕਿਧਰੇ ਗੁੰਮ ਹੋ ਗਈਆਂ ਸਨ। ਉਸ ਨੇ ਘਰ ਵਿੱਚ ਸਭ ਨੂੰ ਪੁੱਛਿਆ ਸੀ, ਪਰ ਕਿਸੇ ਨੇ ਨਹੀਂ ਸਨ ਚੁੱਕੀਆਂ ਜਾਂ ਦੇਖੀਆਂ। ਪਤਾ ਨਹੀਂ ਕਿਥੇ ਚਲੀਆਂ ਗਈਆਂ।

ਉਸ ਦਿਨ ਜਦੋਂ ਅਸੀਂ ਸਵੇਰੇ ਨਾਸ਼ਤੇ ਲਈ ਹੇਠਾਂ ਆਏ ਤਾਂ ਉਸੀ ਲਿਫ਼ਾਫ਼ੇ ਵਿੱਚ ਪਈਆਂ ਹੋਈਆਂ ਫੋਟੋਆਂ ਮੇਜ਼ ਤੇ ਪਈਆਂ ਸਨ ਜਿਥੋਂ ਉਹ ਗੁਵਾਚੀਆਂ ਸਨ। ਬਾਹਰ ਗਿਲ ਨੂੰ ਤਾਲਾ ਲਗਾ ਹੋਇਆ ਸੀ। ਮੈਂ ਆਪ ਦੇਖਿਆ ਸੀ। ਫੇਰ ਇਹ ਫੋਟੋਆਂ ਕਿੱਥੋਂ ਆਈਆਂ, ਕਿਸਨੇ ਰੱਖੀਆਂ? ਤਾਰਾ ਚੰਦ ਬੜਾ ਹੈਰਾਨ ਸੀ। ਉਸ ਫੇਰ ਮੈਨੂੰ ਮੁਖ਼ਾਤਬ ਕਰਦਿਆਂ ਹੋਇਆਂ ਕਿਹਾ—'ਬਾਬੂ ਜੀ, ਆਪ ਕਹਿ ਰਹੇ ਥੇ ਨਾ ਕਿਸੀ ਨੇ ਆਪਕੋ ਸੋਤੇ ਸਮੇਂ ਹਿਲਾ ਕੇ ਉਠਾਇਆ ਥਾ। ਮੈਂ ਸਮਝਤਾ ਹੂੰ ਆਪਕੋ ਉਠਾਨੇ ਵਾਲੇ ਵਹੀ ਥੇ ਜਿਨਕੀ ਤਲਾਸ਼ ਮੇਂ ਆਪ ਯਹਾਂ ਆਏ ਹੈਂ।'

ਉਸਦੀ ਭਾਵਨਾ ਦੇਖਕੇ ਮੈਂ ਵੀ ਹੈਰਾਨ ਸਾਂ। ਫੇਰ ਤਾਰਾ ਚੰਦ ਨੇ ਇੱਕ ਫੋਟੋ ਦੇ ਪਿੱਛੇ ਫੋਟੋਆਂ ਗੁੰਮ ਜਾਣ ਅਤੇ ਫੇਰ ਆਪੇ ਹੀ ਮੇਜ ਤੇ ਪਈਆਂ ਹੋਣ ਬਾਰੇ ਬਰਮੀ ਭਾਸ਼ਾ ਵਿੱਚ ਲਿਖਕੇ ਉਹ ਫੋਟੋ ਮੈਨੂੰ ਦੇ ਦਿੱਤੀ। ਫੋਟੋ ਦੇ ਪਿੱਛੇ ਤਾਰਾ ਚੰਦ ਨੇ ਜੋ ਲਿਖਿਆ ਸੀ ਉਸ ਦਾ ਗੁਰਮੁਖੀ ਅਨੁਵਾਦ ਇਹ ਹੈ:-

"ਇਹ ਫੋਟੋ ਜੋ ਹੈ ਮਰਗੋਈ ਸ਼ਹਿਰ ਦਾ ਬਹੁਤ ਪੁਰਾਣਾ ਫੋਟੋ ਹੈ। ਇਹ ਫੋਟੋ ਸਮੁੰਦਰ ਵੱਲੋਂ ਲਈ ਹੋਈ ਹੈ।

ਇਹ ਪੁਰਾਣੀ ਫੋਟੋ ਨੂੰ ੧੯੯੪ ਵਿੱਚ ਦੋਬਾਰਾ ਫੋਟੋ ਕਾਪੀ ਕਰਵਾ ਕੇ ਭੇਜ ਰਿਹਾ ਸਾਂ। ਉਸ ਤੋਂ ਬਾਅਦ ਇਹ ਫੋਟੋ ਗੁੰਮ ਹੋ ਗਈ ਸੀ। ਉਸ ਤੋਂ ਬਾਅਦ ਇਕ ਮਹਿਮਾਨ ੨੧-੧੧-੯੪ ਨੂੰ ਮੇਰੇ ਘਰ ਆਏ, ਉਹਨਾਂ ਨੂੰ ੨੨.੧੧.੯੪ ਨੂੰ ਮੇਜ ਤੇ ਇਹ ਫੋਟੋਆਂ ਪਈਆਂ ਮਿਲੀਆਂ। ਅਸੀਂ ਸਾਰਾ ਪ੍ਰਵਾਰ ਇਹ ਦੇਖਕੇ ਹੈਰਾਨ ਰਹਿ ਗਏ।" —ਉ. ਪੂ.

ਅਗਲੇ ਸਾਲ ਮਾਰਚ ਵਿੱਚ ਤਾਰਾ ਚੰਦ ਆਪਣੀ ਪਤਨੀ ਨਾਲ ਜਦੋਂ ਦਿੱਲੀ ਆਇਆ ਤਾਂ ਮੈਂ ਉਸਦੀ ਮੁਲਾਕਾਤ ਹੰਸਪਾਲ ਜੀ ਨਾਲ ਕਰਵਾਈ। ਏਥੇ ਵੀ ਉਪਰੋਕਤ ਘਟਨਾ ਸੁਣਾਉਂਦਿਆਂ ਹੋਇਆਂ ਤਾਰਾ ਚੰਦ ਬਹੁਤ ਹੀ ਭਾਵੁਕ ਹੋ ਜਾਂਦਾ ਸੀ। ਉਸ ਦੀਆਂ ਬਾਹਾਂ ਦੇ ਰੋਮ ਖੜ੍ਹੇ ਹੋ ਜਾਂਦੇ ਸਨ।

ਨਿਸਚੇ ਹੀ ਉਪਰੋਕਤ ਗੱਲਾਂ ਸਾਡੀ ਸਮਝ ਤੋਂ ਬਾਹਰ ਹਨ। ਪਹਿਲਾਂ ਫੋਟੋਆਂ ਗੁੰਮ ਜਾਣੀਆਂ ਅਤੇ ਫੇਰ ਮੇਜ ਤੇ ਪਈਆਂ ਹੋਣੀਆਂ ਇਕ ਵਿਲੱਖਣ ਗੱਲ ਸੀ। ਮੇਰੇ ਸਾਹਮਣੇ ਤਾਰਾ ਚੰਦ ਨੇ ਆਪਣੇ ਘਰਦਿਆਂ ਨੂੰ ਇਹਨਾਂ ਫੋਟੋਆਂ ਬਾਰੇ ਪੁੱਛਿਆ ਸੀ। ਬਾਹਰ ਗੇਟ ਨੂੰ ਤਾਲਾ ਲੱਗਾ ਹੋਇਆ ਸੀ। ਫੇਰ ਫੋਟੋਆਂ ਕੌਣ ਰੱਖ ਗਿਆ ਮੇਜ਼ ਤੇ ਅਤੇ ਕੌਣ ਸੀ ਜਿਸਨੇ ਮੈਨੂੰ ਮੋਢੇ ਤੋਂ ਫੜ ਕੇ ਜਗਾਇਆ ਸੀ? ਇਹ ਲੇਖ ਪੜ੍ਹ ਕੇ ਅਗਰ ਪਾਠਕ ਮੈਨੂੰ ਦਸ ਸਕਣ ਤਾਂ ਮੈਂ ਧੰਨਵਾਦੀ ਹੋਵਾਂਗਾ। ■



✍ ਪ੍ਰਿੰਸੀਪਲ ਅਜੀਤ ਸਿੰਘ 'ਚੀਮਾਂ'

# ਸੁਧਾਰਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ

*ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ੧੮੭੨ ਬਿਕਰਮੀ ਵਿਚ ਭੈਣੀ ਨਾਮੇਂ ਹੇਚ ਜੇਹੇ ਪਿੰਡ ਵਿਚ ਅਵਤਾਰ ਧਾਰਕੇ ਉਸਨੂੰ ਯਾਤਰਾ ਦਾ ਮਰਕਜ਼ ਬਣਾ ਦਿੱਤਾ। ਉਸ ਵੇਲੇ ਅੰਗਰੇਜ਼ ਰਾਜ ਦਾ ਸਿਤਾਰਾ ਬੁਲੰਦੀ ਤੇ ਜਾ ਰਿਹਾ ਸੀ। ਪੰਜਾਬ ਦੇ ਰਜਵਾੜੇ, ਜਾਗੀਰਦਾਰ ਤੇ ਲੈਂਡ-ਲਾਰਡ ਅੰਗਰੇਜ਼ ਦੇ ਬੂਟ ਚੱਟ ਬਣ ਚੁੱਕੇ ਸਨ, ਗਰੀਬ ਕਿਰਤੀ ਕਾਮੇਂ ਤੇ ਮਜ਼ਦੂਰਾਂ ਦਾ ਖੂਨ ਸਰਮਾਏਦਾਰ ਜੋਕਾਂ ਵਾਂਗ ਪੀ ਰਹੇ ਸਨ। ਲੋਕਾਂ ਨੂੰ ਕੋਈ ਵੀ ਰਹਿਨੁਮਾਈ ਕਰਨ ਵਾਲਾ ਆਗੂ ਨਜ਼ਰ ਨਹੀਂ ਸੀ ਆ ਰਿਹਾ। ਆਮ ਜਨਤਾ ਭੈੜੇ ਰਸਮਾਂ ਰਵਾਜਾਂ ਤੇ ਕੁਰੀਤੀ ਦੀਆਂ ਗੰਦੀਆਂ ਨਾਲੀਆਂ ਵਿਚ ਡਿੱਗਕੇ ਲਿੱਬੜ ਚੁੱਕੀ ਸੀ।*

**ਨੀਲੇ** ਅਕਾਸ਼ ਮੰਡਲ ਵਿਚ ਲੱਖਾਂ ਸਿਤਾਰੇ ਪੈਦਾ ਹੋਕੇ ਨੇਸਤੇ ਨਾਬੂਦ ਹੋ ਗਏ, ਪਰ ਸੂਰਜ ਤੇ ਚੰਦਰਮਾ ਆਪਣੇ ਟਿਕਾਣੇ ਅਸਥਿਰ ਹਨ। ਏਸੇ ਤਰਾਂ ਦੁਨੀਆਂ ਦੇ ਅਕਾਸ਼ ਮੰਡਲ ਵਿਚ ਕਰੋੜਾਂ ਬੰਦੇ ਆ ਕੇ ਪਾਣੀ ਦੇ ਬੁਲਬਲੇ ਵਾਂਗ ਚਲਦੇ ਬਣੇ ਪਰ ਕੁਝ ਖਾਸ ਵਿਅਕਤੀਆਂ ਜਿਨ੍ਹਾਂ ਦੇਸ, ਕੌਮ, ਮਜ਼੍ਹਬ ਅਤੇ ਮਨੁੱਖਤਾ ਲਈ ਕੁਝ ਕਰਕੇ ਵਿਖਾਇਆ, ਉਹ ਸੂਰਜ ਵਾਂਗ ਅੱਜ ਵੀ ਚਮਕ ਰਹੀਆਂ ਹਨ ਅਤੇ ਜਿਨ੍ਹਾਂ ਦੀ ਰੋਸ਼ਨੀ ਅਜੇ ਤਕ ਕੁਰਾਹੀਆਂ ਅਤੇ ਭੁੱਲੇ ਭਟਕਿਆ ਨੂੰ ਇਸ ਜ਼ਿੰਦਗੀ ਦੀ ਕਾਲੀ ਬੋਲੀ ਤੇ ਡਰੋਣੀ ਰਾਤ ਵਿਚ ਰਾਹੇ-ਰਾਸਤ ਤੇ ਲਿਆ ਰਹੀ ਹੈ। ਉਨ੍ਹਾਂ ਨੇਤਾਵਾਂ ਦੀ ਬਾਬਤ ਇਕਬਾਲ ਲਿਖਦਾ ਹੈ—

*ਦੁਨੀਆਂ ਮੇਂ ਅਹਿਲੇ ਈਮਾਂ, ਮਿਸਲੇ ਖੁਰਸ਼ੀਦ ਜੀਤੇ ਹੈਂ,*
*ਉਧਰ ਡੂਬੇ ਇਧਰ ਨਿਕਲੇ, ਇਧਰ ਡੂਬੇ ਉਧਰ ਨਿਕਲੇ।*

ਸਮੇਂ ਸਮੇਂ ਸਿਰ ਈਸਾ, ਸ੍ਰੀ ਰਾਮ ਚੰਦਰ, ਸ੍ਰੀ ਕ੍ਰਿਸ਼ਨ, ਗੁਰੂ ਨਾਨਕ ਦੇਵ, ਗੁਰੂ ਗੋਬਿੰਦ ਸਿੰਘ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਮਨੁੱਖਤਾ ਦੇ ਸੁਧਾਰ ਲਈ ਅਵਤਾਰ ਧਾਰਨਾ ਪਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ੧੮੭੨ ਬਿਕਰਮੀ ਵਿਚ ਭੈਣੀ ਨਾਮੇਂ ਹੇਚ ਜੇਹੇ ਪਿੰਡ ਵਿਚ ਅਵਤਾਰ ਧਾਰਕੇ ਉਸਨੂੰ ਯਾਤਰਾ ਦਾ ਮਰਕਜ਼ ਬਣਾ ਦਿੱਤਾ। ਉਸ ਵੇਲੇ ਅੰਗਰੇਜ਼ ਰਾਜ ਦਾ ਸਿਤਾਰਾ ਬੁਲੰਦੀ ਤੇ ਜਾ ਰਿਹਾ ਸੀ। ਪੰਜਾਬ ਦੇ ਰਜਵਾੜੇ, ਜਾਗੀਰਦਾਰ ਤੇ ਲੈਂਡ-ਲਾਰਡ ਅੰਗਰੇਜ਼ ਦੇ ਬੂਟ ਚੱਟ ਬਣ ਚੁੱਕੇ ਸਨ, ਗਰੀਬ ਕਿਰਤੀ ਕਾਮੇਂ ਤੇ ਮਜ਼ਦੂਰਾਂ ਦਾ ਖੂਨ ਸਰਮਾਏਦਾਰ ਜੋਕਾਂ ਵਾਂਗ ਪੀ ਰਹੇ ਸਨ। ਲੋਕਾਂ ਨੂੰ ਕੋਈ ਵੀ ਰਹਿਨੁਮਾਈ ਕਰਨ ਵਾਲਾ ਆਗੂ ਨਜ਼ਰ ਨਹੀਂ ਸੀ ਆ ਰਿਹਾ। ਆਮ ਜਨਤਾ ਭੈੜੇ ਰਸਮਾਂ ਰਵਾਜਾਂ ਤੇ ਕੁਰੀਤੀ ਦੀਆਂ ਗੰਦੀਆਂ ਨਾਲੀਆਂ ਵਿਚ ਡਿੱਗਕੇ ਲਿੱਬੜ ਚੁੱਕੀ ਸੀ। ਉਸ ਸਮੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਕੌਮ ਤੇ ਸਮਾਜ ਲਈ ਜੋ ਕੁਝ ਕੀਤਾ ਉਸਤੋਂ ਕੋਈ ਵੀ ਪੜ੍ਹਿਆ ਲਿਖਿਆ ਸੂਝਵਾਨ ਇਨਸਾਨ ਅਣ-ਜਾਣੂ ਨਹੀਂ। ਮੈਂ ਕੇਵਲ ਜੋ ਕੁਝ ਉਨ੍ਹਾਂ ਸਮਾਜ ਦੇ ਸੁਧਾਰ ਬਾਰੇ ਕੀਤਾ ਕੁਝ ਇਤਿਹਾਸਕਾਰਾਂ ਦੇ ਹਵਾਲੇ ਦੇਕੇ ਵਰਨਣ ਕਰਾਂਗਾ।

ਉਸ ਸਮੇਂ ਆਮ ਲੋਕ ਮੜ੍ਹੀਆਂ ਮਸਾਣਾ ਦੀ ਪੂਜਾ, ਗੁੱਗਾ ਪੀਰ, ਸਖੀ ਸਰਵਰ ਅਤੇ ਯਾਰਵੀਂ ਵਾਲੇ ਪੀਰ ਦੀ ਮਨੌਤ ਕਰਦੇ ਸਨ। ਅਕਾਲ ਪੁਰਖ ਦੇ ਨਾਮ ਨੂੰ ਭੁੱਲੇ ਬੈਠੇ ਸਨ। ਮਾਸ, ਸ਼ਰਾਬ, ਹੁੱਕਾ, ਤਮਾਕੂ ਦੀ ਵਰਤੋਂ, ਚੋਰੀ ਯਾਰੀ ਵਲ ਬਹੁ ਗਿਣਤੀ ਦਾ ਰੁਝਾਨ ਸੀ। ਇਸਤਰੀ ਨੂੰ ਪੈਰ ਦੀ ਜੁੱਤੀ ਸਮਝਿਆ ਜਾਂਦਾ ਸੀ। ਅੰਮ੍ਰਿਤ ਦੀ ਦਾਤ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਵੇਲੇ ਵੀ ਇਨ੍ਹਾਂ ਨੂੰ ਪ੍ਰਾਪਤ ਨਹੀਂ ਸੀ ਹੋਈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਭ ਤੋਂ ਵੱਡਾ ਉਪਕਾਰ ਇਸਤਰੀ ਨੂੰ ਮਰਦ ਦੇ ਬਰਾਬਰ ਖੜ੍ਹਾ ਕਰਨ ਦਾ ਕੀਤਾ। ਆਪ ਨੇ ਇਸਤ੍ਰੀ ਦੀ ਜ਼ਿੰਦਗੀ ਦੀ ਖ਼ਿਜਾਂ ਤੇ ਬਹਾਰ ਲਿਆਂਦੀ ਜਿਸਦੀ ਪ੍ਰੋੜ੍ਹਤਾ ਸ. ਕਪੂਰ ਸਿੰਘ ਜੀ ਸਪਤ ਸਰਿੰਗ ਪੁਸਤਕ ਦੇ ਪੰਨਾ ੧੦ ਤੇ ਕਰਦੇ ਹਨ:

ਬਾਬਾ ਰਾਮ ਸਿੰਘ ਇਕ ਬੜੇ ਮਹਾਨ ਸੁਧਾਰਕ ਤੇ ਰਹਿਨੁਮਾ ਹੋਏ ਹਨ। ਜਿਨ੍ਹਾਂ ਨੇ ਸਮਾਜ ਵਿਚ ਮਰਦ ਇਸਤਰੀ ਦੀ ਸੰਪੂਰਣ ਤੇ ਮੁਕੰਮਲ ਏਕਤਾ ਦਾ ਪ੍ਰਚਾਰ ਕੀਤਾ। ਇਸਤਰੀ ਨੂੰ ਅੰਮ੍ਰਿਤ ਦੀ ਦਾਤ ਆਪ ਤੋਂ ਹੀ ਪ੍ਰਾਪਤ ਹੋਈ।

ਵੱਟੇ ਦੇ ਸਾਕ ਕਰਨ ਦੀਆਂ ਲ੍ਹਾਨਤਾਂ ਲੋਕਾਂ ਦੇ ਗਲੋਂ ਲਾਹੁਣ ਦਾ ਅਤਿਅੰਤ ਜਤਨ ਕੀਤਾ। ਵਿਆਹ ਸ਼ਾਦੀਆਂ ਦੇ ਭੈੜੇ ਤੇ



ਕੋਝੇ-ਰਸਮ-ਰਵਾਜ ਤੇ ਵਖਾਵਿਆਂ ਦੀ ਜ਼ੋਰਦਾਰ ਸ਼ਬਦਾਂ ਵਿਚ ਨਿਖੇਧੀ ਕੀਤੀ।

ਸ੍ਰ. ਨਾਹਰ ਸਿੰਘ ਜੀ ਐਮ.ਏ. "ਨਾਮਧਾਰੀ ਇਤਿਹਾਸ"ਦੇ ਪੰਨਾ ੧੨੭ ਦੀ ਆਖਰੀ ਸਤਰ ਵਿਚ ਲਿਖਦੇ ਹਨ—

"ਜੰਮਦੀਆਂ ਕੁੜੀਆਂ ਮਾਰਣ, ਉਨ੍ਹਾਂ ਦਾ ਮੁਲ ਲੈ ਕੇ ਬੁੱਢੇ, ਰੋਗੀ, ਦਰਿਦਰੀ, ਬਦਮਾਸ਼, ਕੁਰੈਹਤੀ, ਕੁਕਰਮੀ, ਅਸਿੱਖ ਨਾਲ ਵਿਆਹ ਕਰਨ, ਵੱਟੇ ਜਾਂ ਵਟਾਂਦਰੇ ਦੇ ਸਾਕ ਲੈਣ ਦੇਣ ਦੀ ਉੱਕਾ ਹੀ ਮਨਾਹੀ ਕੀਤੀ।

ਹਜ਼ੂਰ "ਹੁਕਮ-ਨਾਮੇ" ਵਿੱਚ ਵੱਟਾ ਕਰਨ ਤੇ ਪੈਸਾ ਲੈਣ ਦੇ ਖਿਲਾਫ ਆਪਣੀ ਮੁਬਾਰਕ ਕਲਮ ਨਾਲ ਇਉਂ ਅੰਕਤ ਕਰਦੇ ਹਨ।

"ਹੋਰ ਜੀ ਕਿਸੇ ਨੇ ਧੀ ਦਾ ਪੈਸਾ ਨਹੀਂ ਲੈਣਾਂ, ਬੱਟਾ ਨਹੀਂ ਕਰਨਾ ਸਦਾ ਗੁਰੂ ਗੁਰੂ ਜਪਦੇ ਰਹਿਣਾ।"

ਵਿਆਹਾਂ ਸ਼ਾਦੀਆਂ ਤੇ ਤਾਇਫੇ, ਨਕਲੀਏ, ਕੰਜਰੀਆਂ ਅਤੇ ਅਸਤਬਾਜ਼ੀਆਂ ਨੂੰ ਲਿਜਾਣਾਂ ਮਮਨੂਹ ਕਰਾਰ ਦਿੱਤਾ ਗਿਆ। ਸਤਿਗੁਰੂ ਜੀ ਨੇ ਥਾਂ ਥਾਂ ਤੇ ਫਿਰ ਕੇ ਇਨ੍ਹਾਂ ਰਵਾਜਾਂ ਦੇ ਖਿਲਾਫ ਪ੍ਰਚਾਰ ਕੀਤਾ ਅਤੇ ਅੰਨ੍ਹੇ ਲੋਕਾਂ ਦੀਆਂ ਅੱਖਾਂ ਤੋਂ ਮੂਰਖਤਾ ਅਤੇ ਅਗਿਆਨਤਾ ਦਾ ਮੋਤੀਆ ਬਿੰਦ ਉਤਾਰਿਆ।

ਨਸ਼ਿਆਂ ਨੂੰ ਖਾਸ ਤੌਰ ਤੇ ਖੰਡਨ ਕੀਤਾ। ਧਰਮ ਦੀ ਕਿਰਤ ਕਰਨ ਦਾ ਉਪਦੇਸ਼ ਦਿੱਤਾ। ਮੰਗ ਖਾਣ ਦਾ ਰਿਵਾਜ ਸਾਡੇ ਦੇਸ਼ ਵਿੱਚ ਪੁਰਾਤਨ ਸਮੇਂ ਤੋਂ ਤੁਰਿਆ ਆਉਂਦਾ ਹੈ, ਦੇ ਖਿਲਾਫ ਅਵਾਜ਼ ਉਠਾਈ ਤੇ ਏਸ ਮਿਸ਼ਨ ਵਿੱਚ ਉਹ ਕਾਫੀ ਹੱਦ ਤੱਕ ਕਾਮਯਾਬ ਰਹੇ। ਇਸ ਬਾਰੇ ਭਾਈ ਸਾਹਿਬ ਭਾਈ ਕਾਹਨ ਸਿੰਘ ਜੀ ਨਾਭੇ-ਵਾਲੇ ਹੇਠ ਲਿਖੇ ਸ਼ਬਦਾਂ ਵਿੱਚ ਸ਼ਹਾਦਤ ਦਿੰਦੇ ਹਨ।

*"ਭੰਗ, ਸ਼ਰਾਬ, ਅਫੀਮ ਛੁਡਾਕੇ, ਨਸ਼ਾ ਪ੍ਰੇਮ ਦਾ ਦਿੱਤਾ।*
*ਮੰਗ-ਖਾਣ ਨੂੰ ਖੰਡਨ ਕੀਤਾ, ਦਸ ਧਰਮ ਦਾ ਕਿੱਤਾ।"*

ਚੀਨੀ ਵਾਲੇ ਸਤਿਗੁਰੂ ਜੀ ਨੇ ਆਪਣੀ ਕਲਮ ਨਾਲ ਵੀ "ਹੁਕਮ-ਨਾਮੇ" ਵਿੱਚ ਲਿਖਿਆ ਹੈ।

ਪਰਾਇਆ ਹੱਕ ਗੁਰੂ ਜੀ ਨੇ ਅਗੇ ਹੀ ਲਿਖ ਛਡਿਆ ਹੈ- "ਹਕ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ।" ਅੱਜ ਦੀ ਦੁਨੀਆਂ ਵਿੱਚ ਵੀ ਲੁੱਟ-ਖਸੁੱਟ ਹੋ ਰਹੀ ਹੈ ਅਤੇ ਗ੍ਰਿਬ ਜਨਤਾ ਬੇ-ਇਨਸਾਫੀ ਨਾਲ ਨਪੀੜੀ ਜਾ ਰਹੀ ਹੈ। ਕੋਈ ਉਹੋ ਜਿਹੀ ਵਿਅਕਤੀ ਹੀ ਲੋਕਾਂ ਦੇ ਹੱਕਾਂ ਦੀ ਰਾਖੀ ਕਰ ਸਕਦੀ ਹੈ। ਉਸ ਸਮੇਂ ਵੀ ਲੋਕ ਛੋਟੇ ਮੋਟੇ ਝਗੜਿਆਂ ਵਿੱਚ ਫਸ ਕੇ ਧਨ ਨੂੰ ਬੇ-ਅਰਥ ਪਾਣੀ ਵਾਂਗ ਅਦਾਲਤਾਂ ਵਿੱਚ ਜਾਕੇ ਰੋੜ੍ਹ ਰਹੇ ਸਨ। ਆਰਥਕ ਪਹਿਲੂ ਤੇ ਇਸਦਾ ਬੜਾ ਬੁਰਾ ਅਸਰ ਪੈ ਰਿਹਾ ਸੀ। ਸਤਿਗੁਰੂ ਜੀ ਨੇ ਅਦਾਲਤਾਂ ਵਿੱਚ ਜਾਣ ਤੋਂ ਲੋਕਾਂ ਨੂੰ ਵਿਵਰਜਤ ਕੀਤਾ ਤੇ ਝਗੜਿਆਂ ਨੂੰ ਆਪੋ ਵਿੱਚ ਨਬੇੜਨ ਦੀ ਪ੍ਰੇਰਨਾ ਕੀਤੀ। ਖੱਦਰ ਪਾਣਾਂ ਤੇ ਦੇਸੀ ਚੀਜ਼ਾਂ ਦੀ ਵਰਤੋਂ ਕਰਨਾਂ ਇਸ ਨੁਕਤਾ ਨਿਗਾਹ ਨਾਲ ਪ੍ਰਚੱਲਤ ਕੀਤੀਆਂ ਕਿ ਇਕ ਤਾਂ ਅੰਗਰੇਜ਼ਾਂ ਨਾਲ ਨਾ-ਮਿਲਵਰਤਣ ਸਿਆਸੀ ਤੌਰ ਤੇ ਚੰਗਾ ਸਾਬਤ ਹੋਏਗਾ ਤੇ ਦੂਜਾ ਘਰੇਲੂ ਦਸਤਕਾਰੀ ਉਨਤ ਹੋਵੇਗੀ। ਸ੍ਰ: ਹੀਰਾ ਸਿੰਘ ਜੀ ਦਰਦ ਐਡੀਟਰ "ਫੁਲਵਾੜੀ" ਸਤਿਜੁਗ ਦੇ ਬਸੰਤ ਅੰਕ ਨੰਬਰ ਇਕ (੧) ੧੨ ਮਾਘ ੧੯੯੫ ਸੰਮਤ ਦੇ ਪੰਨਾਂ ੨੯ ਉੱਤੇ ਲਿਖਦੇ ਹਨ। "ਸਾਦਾ ਖੁਰਾਕ ਖਾਣੀ, ਸੁੱਛ ਰਹਿਣੀ, ਬਹਿਣੀ ਰੱਖਣੀ ਭਰਾਵਾਂ ਨਾਲ ਪਿਆਰ ਰੱਖਣਾਂ, ਦੁਖੀ ਮਜ਼ਲੂਮ ਦੀ ਸਹਾਇਤਾ ਕਰਨੀ, ਮੁਕਦਮੇਂ ਨਹੀਂ ਕਰਨੇ, ਅੰਗ੍ਰੇਜ਼ੀ ਅਦਾਲਤਾਂ ਵਿੱਚ ਨਹੀਂ ਜਾਣਾਂ, ਖੱਦਰ ਪਹਿਨਣਾਂ।"

ਸ੍ਰ: ਨਾਹਰ ਸਿੰਘ ਜੀ ਇਸ ਬਾਰੇ "ਨਾਮਧਾਰੀ ਇਤਿਹਾਸ" ਦੇ ਪੰਨਾ ੧੩੬ ਨੰਬਰ ੨ ਤੇ ਲਿਖਦੇ ਹਨ। "ਆਪਸ ਦੇ ਫੌਜਦਾਰੀ ਜ਼ਮੀਨਾਂ ਜਾਇਦਾਦਾਂ ਸਬੰਧੀ ਝਗੜਿਆਂ ਨੂੰ ਅੰਗ੍ਰੇਜ਼ ਹਾਕਮਾਂ ਦੀਆਂ ਕਾਇਮ ਕੀਤੀਆਂ ਹੋਈਆਂ ਅਦਾਲਤਾਂ ਵਿੱਚ ਨਾ ਲਿਜਾਓ ਐਸੇ ਝਗੜੇ ਪਿੰਡਾਂ ਦੀ ਪੰਚਾਇਤ ਵਿੱਚ ਨਿਬੇੜੋ।"

ਇਤਿਹਾਸ ਦੀ ਖੋਜ ਕੀਤਿਆਂ ਪਤਾ ਲਗਦਾ ਹੈ ਕਿ ਅੱਜ ਜਿਸ ਪੰਚਾਇਤ ਰਾਜ ਦੀ ਦੁਨੀਆਂ ਵਿੱਚ ਚਰਚਾ ਹੋ ਰਹੀ ਹੈ ਇਹ ਨਕਸ਼ੇ ਉਦੋਂ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪਵਿੱਤ੍ਰ ਦਿਮਾਗ ਵਿੱਚ ਬਣੇ ਹੋਏ ਸਨ। ਆਪ ਦੇ ਵਿਸ਼ਾਲ ਹਿਰਦੇ ਵਿੱਚ ਹਰ ਇਕ ਲਈ ਪਿਆਰ ਤੇ ਸਨੇਹ ਭਰਿਆ ਹੋਇਆ ਸੀ। ਇਹ ਹੀ ਕਾਰਣ ਸੀ ਕਿ ਆਪ ਨੇ ਸਮਾਜ ਦੇ ਹਰ ਵਰਗ ਲਈ ਨਾਮਧਾਰੀ ਪੰਥ ਦੇ ਦਰਵਾਜ਼ੇ ਖੋਹਲ ਦਿੱਤੇ। ਉਚ ਨੀਚ, ਅਮੀਰ ਗ਼ਰੀਬ ਦੇ ਫਰਕ ਦੀਆਂ ਦੀਵਾਰਾਂ ਢਾਹ ਕੇ ਮਨੁੱਖਤਾ ਨੂੰ ਇਕ ਪੱਧਰ ਤੇ ਲਿਆਂਦਾ। ਸੋ ਜਿੰਨਾਂ ਸਮਾਜ ਦਾ ਸੁਧਾਰ ਆਪ ਨੇ ਥੋੜੇ ਸਮੇਂ ਵਿੱਚ ਕੀਤਾ ਉਸਦੀ ਮਿਸਾਲ ਇਤਿਹਾਸ ਵਿੱਚ ਬਹੁਤ ਘੱਟ ਹੀ ਮਿਲਦੀ ਹੈ। ■

# ਦਾਜ਼ ਦਾ ਰਿਵਾਜ਼ ਕਾਜ਼ ਬੜੇ ਹੀ ਵਿਗਾੜਦਾ ਹੈ

✍ ਜੰਗੀਰ ਕੌਰ "ਜੰਡੂ"

*ਦਾਜ਼ ਦਾ ਰਿਵਾਜ਼ ਕਾਜ਼ ਬੜੇ ਹੀ ਵਿਗਾੜਦਾ ਹੈ,*
*ਦਾਜ਼ ਦੀਆਂ ਲੋਕਾਂ ਤਾਂਈ ਬੜੀਆਂ ਖੁਆਰੀਆਂ।*
*ਲੋਕਾਂ ਤਾਂਈ ਦਾਜ਼ ਨੇ ਝੰਜੋੜ ਕੇ ਹੈ ਰੱਖ ਦਿੱਤਾ,*
*ਲਾਹਨਤਾਂ ਨੇ ਦਾਜ਼ ਨੂੰ ਇਹ ਛੂਤ ਦੀਆਂ ਬੀਮਾਰੀਆਂ।*
*ਕਰਨ ਕੀ ਗ਼ਰੀਬ ਮਾਪੇ ਦਾਜ਼ ਦੇ ਸਕਦੇ ਨਾ,*
*ਦੱਸੋ ਕੀ ਗ਼ਰੀਬ ਧੀਆਂ ਰੱਖਣ ਕੁਆਰੀਆਂ?*
*ਕਹਿੰਦੇ ਸੀ ਇਹ ਦਾਜ਼ ਦਾ ਰਿਵਾਜ਼ ਸਾਰੇ ਬੰਦ ਕਰੋ,*
*"ਵੱਡੇ ਲੋਕਾਂ" ਛੇੜੀਆਂ ਮੁਸੀਬਤਾਂ ਨੇ ਭਾਰੀਆਂ!*
*ਕਿੰਨੀ ਸੁਹਣੀ ਸੁੰਦਰ ਜੁਆਨ ਚਾਹੇ ਧੀ ਹੋਵੇ,*
*ਦਾਜ਼ ਬਿਨਾ ਲੋਕਾਂ ਨੂੰਹਾਂ ਤੇਲ ਪਾਕੇ ਸਾੜੀਆਂ।*
*ਦਾਜ਼ ਦਾ ਰਿਵਾਜ਼ ਕਾਜ਼ ਬੜੇ ਹੀ ਵਿਗਾੜਦਾ ਹੈ,*
*ਦਾਜ਼ ਦੀਆਂ ਲੋਕਾਂ ਤਾਂਈ ਬੜੀਆਂ ਖੁਆਰੀਆਂ।*
*ਇਨਾਂ ਅਪਰਾਧ ਹੋਇਆ, ਰੋਗ ਇਹ ਅਸਾਧ ਹੋਇਆ,*
*ਸਤਿਗੁਰਾਂ ਬਾਝੋਂ ਨਹੀਂ ਮਿਟਣੀਆਂ ਬੀਮਾਰੀਆਂ।*
*ਸਤਿਗੁਰੂ ਦਿਆਲ ਹੋਵੇ, ਲੋਕਾਂ ਨੂੰ ਵੀ ਖਿਆਲ ਹੋਵੇ,*
*"ਜੰਡੂ" ਨੇ ਵੀ ਹੱਥ ਬੰਨ੍ਹ ਮਿੰਨਤਾਂ ਗੁਜ਼ਾਰੀਆਂ।*



✍ ਅਜੀਤ ਸਿੰਘ ਨਾਮਧਾਰੀ (ਲੁਧਿਆਣਾ)

# ਘਰ ਘਰ ਗੁਰੂ ਰਾਮ ਸਿੰਘ

*"Our freedom movement gathered strength by attracting every important section of Society from every region. The contribution of the Namdhari sect of Sikhs to the movement has been specially significant and unique in its own way."*

**ਇਹ** ਗੱਲ ੧੨੫ ਸਾਲ ਪਹਿਲਾਂ ਦੀ ਹੈ, ਜਦੋਂ ੧੭ ਜਨਵਰੀ ੧੮੭੨ ਈਸਵੀ ਨੂੰ, ਅੰਗਰੇਜ਼ ਸਰਕਾਰ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਹਿਰਾਸਤ ਵਿਚ ਲੈਕੇ ਅਲਾਹਬਾਦ ਭੇਜ ਦਿੱਤਾ ਤੇ ਇਥੋਂ ੧੦ ਮਾਰਚ ਨੂੰ ਜਲਾਵਤਨ ਕਰਕੇ ਰੰਗੂਨ (ਬਰਮਾ) ਵਿਚ ਭੇਜ ਦਿੱਤਾ। ਅੰਗਰੇਜ਼ ਹਾਕਮ ਨੇ ਸਵਾਲ ਕੀਤਾ, "ਬਾਬਾ ਰਾਮ ਸਿੰਘ, ਅਬ ਤੋਂ ਆਪ ਕੋ, ਆਪ ਕੇ ਸੂਬੋਂ ਕੋ ਹਮਨੇ ਅਪਨੀ ਹਿਰਾਸਤ ਮੇ ਲੇ ਲਿਆ ਹੈ, ਅਬ ਤੁਮ ਕਿਆ ਕਰੋਗੇ।" ਤਾਂ ਭਾਰਤ ਦੀ ਜੰਗੇ ਅਜ਼ਾਦੀ ਦੇ ਪ੍ਰਥਮ ਨੇਤਾ, ਸਰਬਰਾਹ, ਕ੍ਰਾਂਤੀਕਾਰੀ, ਸਤਿਗੁਰੂ ਰਾਮ ਸਿੰਘ ਜੀ ਨੇ ਬਚਨ ਕੀਤਾ ਸੀ, "ਬਿੱਲਿਆ ਮੈਂ ਘਰ ਘਰ ਰਾਮ ਸਿੰਘ ਪੈਦਾ ਕਰ ਚਲਿਆ ਹਾਂ, ਐਸੀ ਚਿੰਗਾਰੀ ਬਾਲੀ ਹੈ, ਜੋ ਭਾਂਬੜ ਬਣ ਕੇ ਤੇਰੇ ਗੁਲਾਮੀ ਦੇ ਤਣੇ ਜਾਲ ਨੂੰ ਰਾਖ ਕਰ ਦੇਵੇਗੀ।" ਇਸ ਤਰ੍ਹਾਂ ਦਾ ਬਚਨ ਆਪ ਨੇ ੧੮੬੩-੬੬ ਤੱਕ ਸ੍ਰੀ ਭੈਣੀ ਸਾਹਿਬ ਨਜ਼ਰਬੰਦੀ ਸਮੇਂ ਸੂਬੇ ਥਾਪਣ ਸਮੇਂ ਵੀ ਕੀਤਾ।

ਇਤਿਹਾਸ ਗਵਾਹ ਹੈ, ਸਤਿਗੁਰੂ ਰਾਮ ਸਿੰਘ ਜੀ ਦਾ ਇਹ ਕਥਨ ਅੱਖਰ ਅੱਖਰ ਸੱਚ ਹੋਇਆ, ਸਮੁੱਚੇ ਭਾਰਤ ਵਿੱਚ ਇਕ ਲਹਿਰ ਚਲ ਪਈ, ਲੋਗ ਅਜ਼ਾਦੀ ਲਈ ਮਤਵਾਲੇ ਹੋ ਗਏ, ਗਲੀ ਗਲੀ ਕੂਚੇ-ਕੂਚੇ, ਇਨਕਲਾਬ ਜ਼ਿੰਦਾਬਾਦ ਦੇ ਨਾਅਰੇ ਗੂੰਜਣ ਲਗੇ, ਬੰਦੇ-ਮਾਤਰਮ ਦੀਆਂ ਸੁਰਾਂ ਨੇ ਅੰਗਰੇਜ਼ ਹਾਕਮ ਨੂੰ ਬੌਖਲਾ ਕੇ ਰੱਖ ਦਿੱਤਾ। ਹਰ ਧਰਮ, ਹਰ ਜਾਤੀ, ਵਰਗ, ਹਰ ਉਮਰ, ਰੰਗ ਦੇ ਭਾਰਤੀ ਨੇ ਇੱਕ ਮੁੱਠ ਹੋਕੇ ਭਾਰਤ ਮਾਤਾ ਨੂੰ ਅਜ਼ਾਦ ਕਰਾਉਣ ਲਈ ਕਮਰਕੱਸੇ ਕਰ ਲਏ, ਫ਼ਾਂਸੀ ਦੇ ਰੱਸੇ, ਤੋਪਾਂ ਦੇ ਗੋਲੇ, ਜ਼ੇਲ ਦੀਆਂ ਸਲਾਖਾਂ, ਕਾਲੇ ਪਾਣੀ ਦੇ ਦੁੱਖ, ਉਹਨਾਂ ਭਾਰਤੀ ਦੇਸ਼ ਭਗਤਾਂ ਨੂੰ ਠੱਲ ਨਾ ਪਾ ਸਕੇ, ਅੰਤ ਦੇਸ਼ ਅਜ਼ਾਦ ਹੋ ਗਿਆ। ਪਰ ਸਵਰਗਵਾਸੀ ਪ੍ਰਧਾਨ ਮੰਤਰੀ ਸ੍ਰੀ ਮਤੀ ਇੰਦਰਾ ਗਾਂਧੀ ਦੇ ਸ਼ਬਦਾਂ ਵਿੱਚ ਸੁਤੰਤਰਤਾ ਸੰਗਰਾਮ ਵਿਚ ਨਾਮਧਾਰੀ ਸਿੱਖ ਸੰਸਥਾ ਦਾ ਹਿੱਸਾ ਮਹੱਤਵਪੂਰਨ ਤੇ ਆਪਣੀ ਮਿਸਾਲ ਆਪ ਸੀ।

"Our freedom movement gathered strength by attracting every important section of Society from every region. The contribution of the Namdhari sect of Sikhs to the movement has been specially significant and unique in its own way."

ਦਰਅਸਲ ੧੨ ਅਪ੍ਰੈਲ ੧੮੫੭ ਤੋਂ ੧੪ ਅਗਸਤ ੧੯੪੭ ਈਸਵੀ ਤੱਕ ਲਗਾਤਾਰ ੯੦ ਸਾਲ ਦੇਸ਼ ਭਗਤ, ਨਾਮਧਾਰੀ ਸੂਰਬੀਰ ਜੋਧਿਆਂ ਨੇ ਕੇਵਲ ਕੁਰਬਾਨੀਆਂ ਹੀ ਨਹੀਂ ਦਿੱਤੀਆਂ ਸਗੋਂ ਸਾਰੇ ਦੇਸ਼ਵਾਸੀਆਂ ਨੂੰ ਅਜੇਹਾ ਕਰਨ ਲਈ ਪ੍ਰੇਰਿਤ ਵੀ ਕੀਤਾ। ਇਸ ਲਈ, ਜੇ ਅਸੀਂ ਗਹੁ ਨਾਲ ਇਤਿਹਾਸ ਵਾਚੀਏ, ਤਾਂ ਸਮੂਹ ਦੇਸ਼ ਭਗਤਾਂ, ਸ਼ਹੀਦਾਂ, ਨੇਤਾਜਨ, ਹੋਰ ਤੇ ਹੋਰ ਮਹਾਤਮਾਂ ਗਾਂਧੀ ਜੀ ਦੇ ਜੀਵਨ ਦਰਪਨ ਵਿਚੋਂ, ਨਹਿਰੂ ਜੀ ਦੀ ਚਿਤਵਨਾ ਵਿਚ, ਸ੍ਰੀ ਬਾਲ ਗੰਗਾਧਰ ਤਿਲਕ ਦੇ ਸ਼ਬਦਾਂ ਵਿਚੋਂ, ਸ਼ਹੀਦ ਭਗਤ ਸਿੰਘ ਦੇ ਬੋਲਾਂ ਚੋਂ, ਨੇਤਾ ਜੀ ਸੁਭਾਸ਼ ਚੰਦਰ ਬੋਸ ਦੀਆਂ ਸੋਚਾਂ ਵਿਚੋਂ ਸਾਨੂੰ ਸਤਿਗੁਰੂ ਰਾਮ ਸਿੰਘ ਜੀ ਦੀ ਹੀ ਦਾਰਸ਼ਨਿਕਤਾ, ਸੂਝਬੂਝ ਤੇ ਰਾਜਨੀਤੀ ਝਲਕਾਂ ਮਾਰੇਗੀ। ਆਓ ਇਸ ਸੰਦਰਭ ਵਿਚ ਨਾਮਧਾਰੀ ਇਤਿਹਾਸ ਨੂੰ ਵਾਚੀਏ।

ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਭਾਰਤਵਾਸੀਆਂ ਨੂੰ ਲਾਮਬਧ ਕਰਨਾ ਸ਼ੁਰੂ ਕੀਤਾ,ਉਸ ਵੇਲੇ ਸਾਰੇ ਭਾਰਤ ਦੇ ਯੂਨੀਅਨ ਜੈਕ ਦਾ ਸਾਇਆ ਸੀ, ਲੋਗ ਅਧਰਮੀ, ਕੁਕਰਮੀ, ਸਮਾਜਿਕ ਕੁਰੀਤੀਆਂ ਦੇ



ਦੱਬਲੇ ਹੋਏ ਸਨ। ਅਮੀਰ-ਜਾਗੀਰਦਾਰ, ਸਰਕਾਰੀ ਝੋਲੀ ਚੁਕਾਂ ਦੀ ਜੈ ਜੈ ਕਾਰ ਸੀ, ਗਰੀਬ ਕੁਚਲਿਆ ਜਾ ਰਿਹਾ ਸੀ, ਸਮਾਜ ਦੀ ਜਨਮਦਾਤੀ ਔਰਤ ਜੋ ਮਾਂ, ਭੈਣ, ਇਸਤ੍ਰੀ ਰੂਪ ਵਿਚ ਮਰਦ ਜਾਤੀ ਨੂੰ ਪਾਲਦੀ ਪੋਸਦੀ ਹੈ, ਪੂਰੀ ਤਰ੍ਹਾਂ ਤ੍ਰਿਸਕਾਰੀ ਜਾ ਰਹੀ ਸੀ, ਕੁੜੀਆਂ ਨੂੰ ਜੰਮਦਿਆਂ ਮਾਰ ਦੇਣਾ, ਵੇਚਣਾ, ਵੱਟਾ ਕਰਨਾ ਜੇਹੀਆਂ ਰਸਮਾਂ ਨੇ ਹਾਲਾਤ ਜ਼ਿਆਦਾ ਵਿਗਾੜ ਦਿੱਤੇ ਸਨ, ਗੱਲ ਕੀ ਲੋਗ ਤਨੋ, ਮਨੋ, ਧਨੋ ਪੂਰਨ ਰੂਪ ਵਿਚ ਗੁਲਾਮ ਹੋ ਚੁੱਕੇ ਸਨ।

ਇਹਨਾਂ ਹਾਲਾਤਾਂ ਵਿੱਚ ਗੁਰੂ ਜੀ ਨੇ ਲੋਗਾਂ ਵਿਚ ਸਵੈਮਾਨਤਾ ਜਗਾਉਣ ਅਤੇ ਭਗਤੀ ਤੇ ਬੀਰ-ਰਸ ਪੈਦਾ ਕਰਨ ਲਈ, ਇਹ ਜ਼ਰੂਰੀ ਜਾਣਿਆ ਕਿ, ਜਦੋਂ ਤੱਕ ਲੋਗਾਂ ਦੀ ਆਤਮਿਕ ਅਵਸਥਾ ਨਹੀਂ ਬਣਦੀ, ਇਹ ਮਿਟੀ ਦੇ ਮਾਧੋ ਹੀ ਰਹਿਣਗੇ। ਸੋ ਸਤਿਗੁਰੂ ਰਾਮ ਸਿੰਘ ਜੀ ਨੇ "ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨਿ" ਦੀ ਸਿਖਿਆ ਦੇਣ ਲਈ ਅਤੇ ਉੱਚ ਗੁਣਾਂ ਦੀ ਪ੍ਰਫੁਲਤਾ ਲਈ "ਨਾਮ-ਸਿਮਰਨ" ਤੇ ਜ਼ੋਰ ਦਿਤਾ। ਭਾਈਚਾਰਕ, ਮੇਲ ਮਿਲਾਪ ਅਤੇ ਸ਼ਹਿਨਸ਼ੀਲਤਾ ਅਤੇ ਸਾਂਝੀਵਾਲਤਾ ਲਈ 'ਵੰਡ ਛਕਣ' ਲਈ ਪ੍ਰੇਰਿਆ। ਦਸ ਨੌਹਆਂ ਦੀ ਹੱਕ ਹਲਾਲ ਦੀ ਕਮਾਈ ਕਰਨ ਲਈ ਗੁਰੂ ਨਾਨਕ ਪਾਤਸ਼ਾਹ ਦੇ ਇਹ ਸ਼ਬਦ "ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ" ਨੂੰ ਦ੍ਰਿੜ੍ਹ ਕਰਾਇਆ।

ਗੁਰੂ ਰਾਮ ਸਿੰਘ ਜੀ ਨੇ ਇਹ ਸਭ ਕੁਝ ਸਰਲ-ਸਾਧੇ ਢੰਗ ਨਾਲ ਪ੍ਰਚਾਰਿਆ ਪਰ ਉਹਨਾਂ ਦੇ ਪ੍ਰਚਾਰ ਵਿਚ ਇਕ ਮਿਕਨਾਤੀਸੀ ਖਿੱਚ ਸੀ। ਮੇਜਰ ਮੈਕ, ਐਂਡਰੀਓ ਡੀ.ਆਈ.ਜੀ. ਆਪਣੀ ਰਿਪੋਰਟ ੯ ਜੂਨ ੧੮੬੨ ਵਿੱਚ ਲਿਖਦਾ ਹੈ, "(ਗੁਰੂ) ਰਾਮ ਸਿੰਘ ਦੇ ਪ੍ਰਚਾਰ ਨੇ ਪੰਜਾਬ ਵਿੱਚ ਤਰਥੱਲੀ ਮਚਾ ਦਿੱਤੀ ਹੈ।" ਇਸ ਪ੍ਰਚਾਰ ਦੇ ਅਸਰ ਕਾਰਨ ਥੋੜੇ ਹੀ ਸਮੇਂ ਵਿਚ ਲੋਗਾਂ ਨੂੰ ਗੁਰੂ ਨਾਨਕ ਦੇ ਦਰਵੇਸ਼ ਗੁਣਾਂ ਅਤੇ ਬਾਬਰੀ ਜ਼ੁਲਮਾਂ ਵਿੱਚ ਵਿਖਰੇਵਾਂ ਕਰਨ ਦੀ ਸੋਝੀ ਆ ਗਈ।

ਕਿਉਂ ਕਿ "ਗੁਰੂ ਰਾਮ ਸਿੰਘ ਦਾ ਵਿਸ਼ਵਾਸ ਸੀ ਕਿ ਰਾਜਨੀਤਿਕ ਅਜ਼ਾਦੀ ਧਰਮ ਦਾ ਹੀ ਹਿੱਸਾ ਸੀ" (ਡਾ. ਰਾਜਿੰਦਰ ਪ੍ਰਸ਼ਾਦ), ਏਸੇ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਇਕ ਨਾਅਰਾ ਲਾਇਆ, "ਅਜ਼ਾਦੀ ਮੇਰਾ ਧਰਮ ਹੈ।"

ਗੁਰੂ ਜੀ ਦੇ ਇਹ ਸ਼ਬਦ ਨਾਮਧਾਰੀ ਸਿੱਖਾਂ ਦੇ ਮਨਾਂ ਵਿੱਚ ਘਰ ਕਰ ਗਏ ਉਹ ਨਿੱਡਰ, ਨਿਰਭੈ, ਨਿਰਵੈਰ ਹੋਕੇ ਅੰਗਰੇਜ਼ੀ ਹਕੂਮਤ ਵਿਰੁਧ ਕੂਕਾਂ ਮਾਰਨ ਲਗੇ, ਲੋਗ ਉਹਨਾਂ ਨੂੰ ਕੂਕੇ ਕਹਿਣ ਲਗੇ। ਨਾਮਧਾਰੀ ਸਿੱਖਾਂ-ਸੂਰਬੀਰਾਂ ਦੇ ਕੂਕ ਦੀ ਧਵਨੀ ਵਿਚੋਂ ਬਾਅਦ ਵਿੱਚ ਬਾਲ ਗੰਗਾ ਧਰ ਤਿਲਕ ਦਾ ਇਹ ਨਾਅਰਾ ਬੁਲੰਦ ਹੋਇਆ ਸੀ:

"ਅਜ਼ਾਦੀ ਮੇਰਾ ਜਨਮ ਸਿਧ ਅਧਿਕਾਰ ਹੈ।"

ਗੁਰੂ ਰਾਮ ਸਿੰਘ ਜੀ ਨੇ ਸਿੱਖਾਂ ਵਿਚ ਭਗਤੀ ਤੇ ਸ਼ਕਤੀ ਦਾ ਸੁਮੇਲ ਕਰਕੇ ਖਾਲਸੇ ਨੂੰ ਸੰਤ-ਖਾਲਸੇ ਦਾ ਰੂਪ ਦੇ ਦਿੱਤਾ। ਸੰਤ ਸ਼ਬਦ ਨਾਮਧਾਰੀ ਸਿੱਖਾਂ ਦੇ ਉੱਚ ਅਚਾਰ-ਵਿਚਾਰ-ਵਿਹਾਰ ਦਾ ਸਾਖਸ਼ੀ ਹੈ। ਅੰਗਰੇਜ਼ ਰਿਕਾਰਡ ਵਿਚ ਬਾਰ-ਬਾਰ ਆਉਂਦਾ ਹੈ "ਕੂਕਾ ਝੂਠ ਨਹੀਂ ਬੋਲਦਾ, ਕੂਕਾ ਸ਼ਰਾਬ ਨਹੀਂ ਪੀਂਦਾ" ਅਤੇ ਅੰਗਰੇਜ਼ ਦੇ ਅਨਿਆਂ ਪ੍ਰਤੀ ਅਵਾਜ਼ ਬੁਲੰਦ ਕਰਨਾ, ਗਊ ਗਰੀਬ ਦੀ ਰੱਖਿਆ ਲਈ, ਉਹਨਾਂ ਦੇ ਖਾਲਸਈ ਰੂਪ ਦਾ ਪ੍ਰਗਟਾਵਾ ਸੀ ਜੋ ਗੁਰੂ ਗੋਬਿੰਦ ਸਿੰਘ ਜੀ ਦੇ ਹੁਕਮ ਵਿਚ ਸੀ:

*"ਚੁੰਕਾਰ ਅਜ਼ ਹਮਹ ਹੀਲਤੇ ਦਰ ਗੁਜ਼ਸ਼ਤ*
*ਹਲਾਲਸਤ ਬੁਰਦਨ ਬ-ਸ਼ਮਸ਼ੀਰ ਦਸਤ"*

ਪਰ ਸੰਤ-ਖਾਲਸਾ ਬਣਨ ਲਈ ਇਕ ਸ਼ਰਤ ਤੇ ਪੂਰਿਆਂ ਉਤਰਨਾ ਪੈਂਦਾ ਸੀ, ਇਕ ਇਮਤਿਹਾਨ ਪਾਸ ਕਰਨਾ ਪੈਂਦਾ ਸੀ. ਮਨ-ਤਨ-ਧਨ ਵੇਚਣਾ ਪੈਂਦਾ ਸੀ,ਉਹ ਸ਼ਰਤ ਸੀ:

*"ਪਹਿਲਾ ਮਰਣੁ ਕਬੂਲਿ ਕਰ ਜੀਵਣ ਕੀ ਛਡਿ ਆਸ।।*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸ।।"*
*-(ਪੰਨਾ ੧੧੦੨)*

ਇਹ ਆਤਮ ਸਮਰਪਨ ਦੀ ਗੱਲ ਸੀ, ਮਾਨ-ਅਮੀਰੀ-ਮਾਨਤਾ ਵਡੱਤਣ ਤਿਆਗਣ ਦੀ ਗੱਲ ਸੀ, ਜੋ ਲੱਖਾਂ ਦੀ ਗਿਣਤੀ ਵਿਚ ਲੋਗਾਂ ਨੇ ਪ੍ਰਵਾਨੀ ਤੇ ਉਹ ਸੰਤ ਖਾਲਸਾ ਨਾਮਧਾਰੀ ਸਿੱਖ ਸੱਜ ਗਏ। ਉਹ ਇਕ ਕਵੀ ਦੇ ਕਥਨ ਅਨੁਸਾਰ ਇਹੋ ਪੁਕਾਰਦੇ ਸਨ।

*"ਦੰਮਾ ਬਾਝ ਗੁਲਾਮ ਹਾਂ ਵਤਨ ਦਾ ਮੈਂ,*
*ਜੋ ਵੀ ਕੰਮ ਕਰਨਾ ਕਰਨਾ ਵਤਨ ਖਾਤਰ।*
*ਮੇਰੇ ਅੰਥਰੇ ਇਸ਼ਕ ਦੀ ਚਾਹ ਇਕੋ,*
*ਜੀਉਣਾ ਵਤਨ ਖਾਤਰ ਮਰਨਾ ਵਤਨ ਖਾਤਰ।"*

ਗੁਰੂ ਰਾਮ ਸਿੰਘ ਜੀ ਦੀ ਇਸ 'ਸਮਰਪਨ ਨੀਤੀ" 'ਪਹਿਲਾਂ ਮਰਣ ਕਬੂਲਿ' ਨੇ ਨੇਤਾ ਜੀ ਸੁਭਾਸ਼ ਚੰਦਰ ਬੋਸ ਨੂੰ ਬਹੁਤ ਪ੍ਰਭਾਵਿਤ ਕੀਤਾ, ਉਸਨੇ ਇਸ ਨੀਤੀ ਨੂੰ ਜਿਉਂ ਦਾ ਤਿਉਂ ਹੀ ਆਪਣੀ ਜੁਧ ਨੀਤੀ ਦਾ ਮੂਲ ਅੰਸ਼ ਬਣਾ ਲਿਆ, ਨੇਤਾ ਜੀ ਨੇ ਆਖਿਆ, "ਤੁਸੀਂ ਮੈਨੂੰ ਖੂਨ ਦਿਓ ਮੈਂ ਤੁਹਾਨੂੰ ਅਜ਼ਾਦੀ ਦਿਆਂਗਾ।' ਨੇਤਾ ਜੀ ਤੇ ਨਾਮਧਾਰੀ ਵੀਰਾਂ ਦੀਆ ਕੁਰਬਾਨੀਆਂ ਦੇ ਅਸਰ, ਉਹਨਾਂ ਦੇ ਆਪਣੇ ਇਹਨਾਂ ਸ਼ਬਦਾਂ ਤੋਂ ਨਜ਼ਰਾਂ ਆਉਂਦਾ ਹੈ, "ਗੁਰੂ ਰਾਮ ਸਿੰਘ ਕੇ ਫਹਿਰਾਏ ਹੁਏ ਅਜ਼ਾਦੀ ਕੇ ਝੰਡੇ ਕੇ ਨੀਚੇ ਨਾਮਧਾਰੀ ਕੂਕੋਂ ਨੇ ਜੋ ਕੁਰਬਾਨੀਆਂ ਕੀ ਹੈਂ, ਉਨ ਪਰ ਦੇਸ਼ ਸਦਾ ਗੌਰਵ ਕਰੇਗਾ। ਅਬ ਫਿਰ ਭਾਰਤੀਓਂ ਕੇ ਦੇਸ਼ ਪ੍ਰੇਮ ਕੀ ਪਰੀਖਸ਼ਾ ਹੋਨੇ ਵਾਲੀ ਹੈ ਔਰ ਸਦੀਆਂ ਸੇ ਅਹਿੰਸਾਤਮਕ ਅਸਹਿਯੋਗ ਅੰਦੋਲਨ ਕਾ ਅਨੁਭਵ ਰਖਨੇ ਵਾਲੇ ਨਾਮਧਾਰੀ ਵੀਰ ਕੂਕੋਂ ਸੇ ਯਹੀ ਆਸ਼ਾ ਹੈ ਕਿ ਵਹੁ ਸਵਤੰਤਰਤਾ ਕਾ ਝੰਡਾ ਉਠਾਕਰ ਆਗੇ-੨ ਬੜਤੇ ਦਿਖਾਈ ਦੇਤੇ ਰਹੇਂਗੇ ਔਰ ਦੂਸਰੇ ਦੇਸ਼ ਵਾਸੀਓਂ ਕੋ ਭੀ ਬਲੀਦਾਨ ਦੇ ਲੀਏ ਉਤਸਾਹਿਤ ਕਰਤੇ ਰਹੇਂਗੇ।"

ਗੁਰੂ ਰਾਮ ਸਿੰਘ ਜੀ ਦੇ "ਹੋਹੁ ਸਭਨਾ ਕੀ ਰੇਣੁਕਾ' ਵਿੱਚ ਵੀ ਇਕ ਇਤਿਹਾਸ ਛੁਪਿਆ ਹੋਇਆ ਸੀ। ਉਸ ਵੇਲੇ ਸਮਾਜ ਅਮੀਰ ਤੇ ਗਰੀਬ ਦੀਆਂ ਹੱਦਾਂ ਵਿਚ ਜਕੜਿਆ ਹੋਇਆ ਸੀ। ਗੁਰੂ ਜੀ ਨੇ ਇਸ ਹੱਦਬੰਦੀ ਤੇ ਗਹਿਰੀ ਚੋਟ ਕੀਤੀ। ਅਮੀਰ ਜਾਦਿਆਂ ਦੇ ਗਲਿਆਂ ਵਿਚੋਂ ਸੋਨੇ ਦੇ ਕੰਠੇ, ਮੋਤੀਆਂ ਦੀਆਂ ਮਾਲਾ ਉਤਰਵਾ ਦਿੱਤੀਆਂ, ਸਿਲਕੀ ਚੋਗਿਆ ਦਾ ਤਿਆਗ ਕਰਵਾ ਦਿੱਤਾ, ਸਾਰੇ ਅਨੁਯਾਈਆਂ ਨੂੰ ਚਿੱਟੇ ਸਫ਼ੇਦ ਖੱਦਰ ਦੇ ਬਸਤਰ ਕੁੜਤਾ ਪਜਾਮਾ ਸ਼ੁਧ ਭਾਰਤੀ ਪਹਿਰਾਵਾ ਤੇ ਗਲੇ ਵਿੱਚ ਸਫੇਦ ਉਨ ਦੀ ਮਾਲਾ ਪੁਆ ਦਿੱਤੀ। ਅਜੇਹਾ ਕਰਨ ਦੇ ਕਾਰਨ ਸਨ!

੧) ਬਾਹਰੀ ਵਿਖਰੇਵੇਂ ਨੂੰ ਖ਼ਤਮ ਕਰਕੇ, ਮਾਲਕ ਤੇ ਗੁਲਾਮ ਦੀ ਹੱਦਬੰਦੀ ਤੋੜਨਾ, ਲੋਗਾਂ ਦੇ ਮਨਾਂ ਵਿੱਚ ਭਜਨ ਕਰਕੇ ਅੰਦਰੋਂ ਇਕ ਸੁਰਤਾ ਆ ਰਹੀ ਸੀ, ਬਾਹਰੋਂ ਵੀ ਇਕ ਪਹਿਰਾਵਾ ਪਹਿਨਵਾ ਕੇ ਗੁਰੂ ਜੀ ਨੇ ਲੋਗਾਂ ਨੂੰ ਇਕ ਕਰਨਾ ਸ਼ੁਰੂ ਕਰ ਦਿੱਤਾ। ਇਕ ਫ਼ੌਜੀ ਦੀ ਤਰ੍ਹਾਂ ਅਨੁਸ਼ਾਸਿਤ।

੨) ਖੱਦਰ ਪਾਉਣ ਨਾਲ ਵਿਦੇਸ਼ੀ ਕਪੜੇ ਤੇ ਰੋਕ ਲਗੇਗੀ, ਖੱਦਰ ਦੀ ਖਪਤ ਵਧਣ ਨਾਲ ਦਸਤਕਾਰੀ ਘਰੇਲੂ ਧੰਦਿਆਂ ਵਿਚ

ਵੀ ਵਾਧਾ ਹੋਵੇਗਾ, ਗਰੀਬ ਨੂੰ ਕੰਮ ਮਿਲੇਗਾ, ਪੈਸੇ ਦੀ ਸੁਯੋਗ ਵਰਤੋਂ ਹੋਵੇਗੀ।

ਗੁਰੂ ਰਾਮ ਸਿੰਘ ਜੀ ਦੇ ਇਸ ਖੱਦਰ ਦੀ ਸਾਦਗੀ ਵਿਚੋਂ ਹੀ ਮਹਾਤਮਾ ਗਾਂਧੀ ਜੀ ਦੀ 'ਧੋਤੀ' ਅਤੇ ਚਰਖੇ ਦੀ ਉਪਜ ਹੋਈ। ਗਾਂਧੀ ਜੀ ਨੇ ਪਹਿਲਾਂ ਆਪ ਵਿਦੇਸ਼ੀ ਕਾਟ ਅਤੇ ਕਪੜਿਆਂ ਦਾ ਤਿਆਗ ਕੀਤਾ ਅਤੇ ਫਿਰ ਲੋਗਾਂ ਵਿੱਚ ਪ੍ਰਚਾਰ ਕੀਤਾ। ਇਸ ਸਚਾਈ ਨੂੰ ਪ੍ਰਵਾਨਦੇ ਡਾ: ਰਾਜਿੰਦਰ ਪ੍ਰਸ਼ਾਦ ਜੀ ਲਿਖਦੇ ਹਨ,

'ਅਸਲ ਵਿਚ ਗੁਰੂ ਰਾਮ ਸਿੰਘ ਜੀ ਨੇ ਜੋ ਇਤਿਹਾਸਕ, ਨਾ-ਮਿਲਵਰਤਨ ਅਤੇ ਸਵਦੇਸੀ ਲਹਿਰ ਸ਼ੁਰੂ ਕੀਤੀ ਸੀ, ਉਸਨੇ ਭਾਰਤ ਵਿਚੋਂ ਅੰਗਰੇਜ਼ੀ ਸਾਮਰਾਜ ਦੀਆਂ ਜੜ੍ਹਾਂ ਹਿਲਾ ਦਿੱਤੀਆਂ ਸਨ ਅਤੇ ਇਸੇ ਨੀਤੀ ਦੀ ਮਦਦ ਨਾਲ ਹੀ ਮਹਾਤਮਾ ਗਾਂਧੀ ਜੀ ਭਾਰਤ 'ਚੋਂ ਗੁਲਾਮੀ ਦੇ ਗਲਬੇ ਨੂੰ ਹਟਾਉਣ ਵਿੱਚ ਕਾਮਯਾਬ ਹੋਏ।"

*ਭਾਰਤੀ ਵਸਤਾਂ ਦੀ ਵਰਤੋਂ ਕਰੋ ਦੇ ਆਦੇਸ਼, ਅਜੇਹਾ ਕਰਨ ਨਾਲ ਦੇਸੀ ਸਨਅਤਾਂ, ਘਰੇਲੂ ਧੰਦਿਆਂ ਨੂੰ ਉਤਸ਼ਾਹ ਮਿਲਣਾ ਸ਼ੁਰੂ ਹੋਇਆ, ਭਾਰਤੀ ਸੰਸਕ੍ਰਿਤੀ ਅਨੁਸਾਰ ਬੱਚਿਆਂ ਨੂੰ ਭਾਰਤੀ ਬਣਾਉਣ ਲਈ ਵਿਦੇਸ਼ੀ ਸਕੂਲਾਂ ਦੀ ਬਜਾਇ ਗੁਰੂਦੁਆਰਿਆਂ, ਮੰਦਰਾਂ, ਧਰਮਸਾਲਾਵਾਂ ਵਿੱਚ ਵਿਦਿਆ ਦਾ ਪ੍ਰਬੰਧ, ਅਦਾਲਤਾਂ ਦੀ ਬਜਾਇ ਪੰਚਾਇਤਾਂ ਦੀ ਸਥਾਪਨਾ ਤੇ ਪੰਚਾਇਤਾਂ ਰਾਹੀਂ ਝਗੜਿਆਂ ਦਾ ਨਿਪਟਾਰਾ, ਇਲਾਕਿਆਂ ਵਿੱਚ ਸੂਬਿਆਂ ਦੀ ਨਿਯੁਕਤੀ, ਪ੍ਰਚਾਰ ਲਈ ਜਥੇਦਾਰ ਤੇ ਆਪਣਾ ਕੂਕਾ ਡਾਕ ਪ੍ਰਬੰਧ ਸ਼ੁਰੂ ਹੋ ਗਿਆ। ਦੇਸੀ ਰਿਆਸਤਾਂ ਨਾਲ ਰਾਜਸੀ ਸਬੰਧ, ਫ਼ੌਜੀ ਸਿਖਿਆ ਲਈ ਕਸ਼ਮੀਰ ਵਿਚ 'ਕੂਕਾ-ਪਲਟਨ' ਵਿਦੇਸ਼ਾਂ ਵਿਚ ਨੇਪਾਲ, ਅਫ਼ਗਾਨਿਸਤਾਨ ਤੇ ਰੂਸ ਨਾਲ ਰਾਜਨੀਤਿਕ ਸਬੰਧ, ਇਸ ਗੱਲ ਦਾ ਸਬੂਤ ਸਨ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਰਾਹਨੁਮਾਈ ਹੇਠ ਨਾਮਧਾਰੀ ਸਿੱਖਾਂ ਨੇ ਸਵੈਰਾਜ ਸਥਾਪਿਤ ਕਰ ਲਿਆ ਸੀ।*

ਦੇਸ਼ ਦੀ ਅਜ਼ਾਦੀ ਲਈ 'ਨਾ-ਮਿਲਵਰਤਨ', ਇਕ ਅਨੋਖੀ ਗੱਲ ਸੀ। ਇਸ ਨਾ-ਮਿਲਵਰਤਨ ਵਿਚ ਸ਼ਾਮਲ ਸੀ:

(ੳ) ਅੰਗਰੇਜ਼ੀ ਵਸਤਾਂ ਦਾ ਪੂਰਨ ਬਾਈਕਾਟ
(ਅ) ਅੰਗਰੇਜ਼ੀ ਵਿਦਿਅਕ ਅਦਾਰਿਆਂ ਦਾ ਪੂਰਨ ਬਾਈਕਾਟ
(ੲ) ਅੰਗਰੇਜ਼ੀ ਅਦਾਲਤਾਂ-ਕਚਿਹਰੀਆਂ ਦਾ ਪੂਰਨ ਬਾਈਕਾਟ
(ਸ) ਅੰਗਰੇਜ਼ੀ ਨੌਕਰੀਆਂ ਦਾ ਪੂਰਨ ਬਾਈਕਾਟ
(ਹ) ਅੰਗਰੇਜ਼ੀ ਸਰਕਾਰ ਦੀਆਂ ਸੇਵਾਵਾਂ, ਡਾਕ, ਆਵਾਜਾਈ ਦੇ ਸਾਧਨਾਂ ਦਾ ਪੂਰਨ ਬਾਈਕਾਟ।

ਬਰਤਾਨਵੀ ਸਰਕਾਰ ਦਾ ਪੂਰਨ ਬਾਈਕਾਟ ਦਾ ਮਤਲਬ ਸੀ "ਪੂਰਨ ਸਵਰਾਜ", ਜਿਸ ਲਈ ਕਾਂਗਰਸ ਨੇ ਸੰਨ ੧੯੨੯ ਵਿਚ ਲਾਹੌਰ ਸ਼ੈਸਨ ਵਿਖੇ ਮਤਾ ਪਾਸ ਕੀਤਾ ਸੀ। ਪਰ ਗੁਰੂ ਰਾਮ ਸਿੰਘ ਜੀ ਕਹਿਨੀ ਤੇ ਨਹੀਂ ਕਥਣੀ ਵਿਚ ਵਿਸ਼ਵਾਸ਼ ਰੱਖਦੇ ਸਨ। ਇਸੇ ਲਈ ਬਾਈਕਾਟ ਦੇ ਨਾਲ-੨, ਰੋਜ਼ਮਰਾ ਦੀਆਂ ਲੋੜਾਂ, ਝਗੜਿਆਂ ਦੇ ਨਿਪਟਾਰਿਆਂ, ਕਾਰੋਬਾਰ, ਬੱਚਿਆਂ ਦੀ ਪੜ੍ਹਾਈ ਲਈ ਯੋਗ ਪ੍ਰਬੰਧ ਕਰ ਲਏ ਗਏ, ਅੰਗਰੇਜ਼ੀ ਵਸਤਾਂ ਦਾ ਬਾਈਕਾਟ ਕਰੋ ਤੇ ਉਸਦੀ ਥਾਂ ਭਾਰਤੀ ਬਣੋ। ਭਾਰਤੀ ਵਸਤਾਂ ਦੀ ਵਰਤੋਂ ਕਰੋ ਦੇ ਆਦੇਸ਼, ਅਜੇਹਾ ਕਰਨ ਨਾਲ ਦੇਸੀ ਸਨਅਤਾਂ, ਘਰੇਲੂ ਧੰਦਿਆਂ ਨੂੰ ਉਤਸ਼ਾਹ ਮਿਲਣਾ ਸ਼ੁਰੂ ਹੋਇਆ, ਭਾਰਤੀ ਸੰਸਕ੍ਰਿਤੀ ਅਨੁਸਾਰ ਬੱਚਿਆਂ ਨੂੰ ਭਾਰਤੀ ਬਣਾਉਣ ਲਈ ਵਿਦੇਸ਼ੀ ਸਕੂਲਾਂ ਦੀ ਬਜਾਇ ਗੁਰੂਦੁਆਰਿਆਂ, ਮੰਦਰਾਂ, ਧਰਮਸਾਲਾਵਾਂ ਵਿੱਚ ਵਿਦਿਆ ਦਾ ਪ੍ਰਬੰਧ, ਅਦਾਲਤਾਂ ਦੀ ਬਜਾਇ ਪੰਚਾਇਤਾਂ ਦੀ ਸਥਾਪਨਾ ਤੇ ਪੰਚਾਇਤਾਂ ਰਾਹੀਂ ਝਗੜਿਆਂ ਦਾ ਨਿਪਟਾਰਾ, ਇਲਾਕਿਆਂ ਵਿੱਚ ਸੂਬਿਆਂ ਦੀ ਨਿਯੁਕਤੀ, ਪ੍ਰਚਾਰ ਲਈ ਜਥੇਦਾਰ ਤੇ ਆਪਣਾ ਕੂਕਾ ਡਾਕ ਪ੍ਰਬੰਧ ਸ਼ੁਰੂ ਹੋ ਗਿਆ। ਦੇਸੀ ਰਿਆਸਤਾਂ ਨਾਲ ਰਾਜਸੀ ਸਬੰਧ, ਫ਼ੌਜੀ ਸਿਖਿਆ ਲਈ ਕਸ਼ਮੀਰ ਵਿਚ 'ਕੂਕਾ-ਪਲਟਨ' ਵਿਦੇਸ਼ਾਂ ਵਿਚ ਨੇਪਾਲ, ਅਫ਼ਗਾਨਿਸਤਾਨ ਤੇ ਰੂਸ ਨਾਲ ਰਾਜਨੀਤਿਕ ਸਬੰਧ, ਇਸ ਗੱਲ ਦਾ ਸਬੂਤ ਸਨ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਰਾਹਨੁਮਾਈ ਹੇਠ ਨਾਮਧਾਰੀ ਸਿੱਖਾਂ ਨੇ ਸਵੈਰਾਜ ਸਥਾਪਿਤ ਕਰ ਲਿਆ ਸੀ।

ਇਸੇ 'ਨਾ-ਮਿਲਵਰਤਨ' ਹਥਿਆਰ ਦੀ ਮਦਦ ਅਤੇ ਵਰਤੋਂ ਕਰਕੇ ਪਹਿਲਾਂ ਭਾਰਤ ਨੂੰ ਅਜ਼ਾਦੀ ਹੋਈ ਅਤੇ ਉਸਤੋਂ ਵਿਸ਼ਵ ਦੇ ਕਈ ਦੇਸ਼ ਹੁਣ ਤੱਕ ਅਜ਼ਾਦ ਹੋ ਚੁਕੇ ਹਨ। ਪੰਡਤ ਜਵਾਹਰ ਲਾਲ ਨਹਿਰੂ ਅਨੁਸਾਰ:

"ਸ੍ਰੀ ਸਤਿਗੁਰੂ ਰਾਮ ਸਿੰਘ ਨੇ ਅਪਨੀ ਮਾਤਰਭੂਮੀ ਕੀ ਸਵਤੰਤਰਤਾ ਕੇ ਲੀਏ ਆਜ ਸੇ ੭੫ ਵਰਸ਼ ਪਹਿਲੇ ਜੋ ਮਹਾਨ ਗੌਰਵਸ਼ਾਲੀ ਪ੍ਰਯਾਸ ਕੀਆ ਥਾ ਉਸਕੇ ਮਹਤਵ ਸੇ ਕੋਈ ਭੀ ਭਾਰਤੀਯ ਇਨਕਾਰ ਨਹੀਂ ਕਰ ਸਕਤਾ। ਕਾਂਗਰਸ ਨੇ ਆਪਕੇ ਬਤਾਏ ਔਰ ਦਿਖਾਏ ਹੁਏ ਮਾਰਗ ਪਰ ਚਲ ਕਰ ਹੀ ਸ਼ਾਨਦਾਰ ਸਫ਼ਲਤਾਏਂ ਪ੍ਰਾਪਤ ਕੀ ਹੈਂ।"

ਅੰਗਰੇਜ਼ਾਂ ਨੇ 'ਪਾੜੋ ਤੇ ਰਾਜ ਕਰੋ' ਦੀ ਨੀਤੀ ਨਾਲ ਭਾਰਤੀਆਂ ਨੂੰ ਗੁਲਾਮ ਬਣਾਇਆ ਸੀ ਪਰ ਸਤਿਗੁਰੂ ਰਾਮ ਸਿੰਘ ਜੀ ਨੇ 'ਇਕ ਮੁਠ ਹੋਵੋ ਤੇ ਜੰਗ ਕਰੋ' ਦਾ ਨਾਅਰਾ ਲਗਾ ਕੇ ਭਾਰਤੀਆਂ ਨੂੰ ਜੰਗੇ-ਅਜ਼ਾਦੀ ਲਈ ਤਿਆਰ ਕਰ ਲਿਆ। ਕਿਆ ਨੀਤੀਆਂ ਦਾ ਖੇਲ ਖੇਲਿਆ ਗਿਆ "Divide & Rule ਤੇ Unite & Fight." ਪਾੜੋ ਤੇ ਰਾਜ ਕਰੋ ਬਨਾਮ ਇਕੱਠੇ ਹੋਵੋ ਤੇ ਸੰਘਰਸ਼ ਕਰੋ। ਲੋਗ ਇਕੱਠੇ ਹੋਏ, ਤਾਂ ਸ਼ਕਤੀ ਬਣ ਗਈ ਤੇ ਇਹਨਾਂ ਦਾ ਕੇਂਦਰ ਬਿੰਦੂ ਸੀ 'ਗਊ' ਤੇ ਗਰੀਬ ਦੀ ਰੱਖਿਆ। ਸ੍ਰੀ ਬਾਲ ਸ਼ਾਸਤਰੀ ਹਰਿਦਾਸ ਜੀ ਲਿਖਦੇ ਹਨ:

'ਸਤਿਗੁਰੂ ਰਾਮ ਸਿੰਘ ਜੀ ਨੇ ਸਿਧਾਂਤਾਂ ਅਤੇ ਅਮਲਾਂ ਉਤੇ ਬੜੀ ਚੰਗੀ ਤਰ੍ਹਾਂ ਸੋਚ ਕੇ ਜੱਥੇਬੰਦੀ ਦੇ ਢੰਗ ਅਤੇ ਥਿਊਰੀਆਂ ਵੀ ਨਾਲ ਨਾਲ ਹੀ ਪੈਦਾ ਕੀਤੇ।......ਹਰ ਜਥੇਬੰਦੀ ਲਈ ਵਿਚ ਇਸ ਗੱਲ ਦੀ ਅਤਿਅੰਤ ਲੋੜ ਜਾਣੀ ਗਈ ਹੈ ਕਿ ਸ਼ਰਧਾਲੂ ਦਾ ਬੇਓੜਕਾ ਭਰੋਸਾ ਅਤੇ ਸ਼ਕਤੀਆਂ ਨੂੰ ਇਕ ਥਾਂ ਜਮਾਂ ਕਰਨ ਲਈ ਇਕ ਕੇਂਦਰੀ ਨੁਕਤਾ ਹੋਵੇ। ਇਹ ਵਿਸ਼ਵਾਸ਼ ਕੇਂਦਰ, ਕੋਈ ਰਹਸਵਾਦੀ, ਨਾ ਸਮਝਣਯੋਗ ਜਾਂ ਸਦਾ ਬਦਲਣ ਵਾਲਾ ਨਹੀਂ ਹੋਣਾ ਚਾਹੀਦਾ, ਸਗੋਂ ਸਦਾ ਚਮਕੀਲਾ, ਪੁਖਤਾ ਅਤੇ ਪ੍ਰਕਾਸ਼ਮਾਨ ਸ਼ੈ ਵਰਗਾ ਅਭੁਲ ਹੋਣਾ ਚਾਹੀਦਾ ਹੈ। ਸਤਿਗੁਰੂ ਰਾਮ ਸਿੰਘ

ਜੀ ਨੇ ਆਪਣੇ ਸੰਗਰਾਮ ਦਾ ਕੇਂਦਰ ਗਊ ਨੂੰ ਬਣਾਇਆ।"

'ਗਊ' ਕੇਂਦਰ ਇਸ ਲਈ ਬਣੀ ਕਿ ੨੪.੩.੧੮੪੭ ਨੂੰ ਅੰਗਰੇਜ਼ ਰੈਜ਼ੀਡੈਂਟ ਪੰਜਾਬ ਮਿ: ਹੈਨਰੀ. ਐਮ.ਲਾਰੈਂਸ ਨੇ ਇਹ ਫੁਰਮਾਨ ਜਾਰੀ ਕੀਤਾ ਸੀ ਕਿ 'Kine are not to be killed'. (ਗਊ ਹਤਿਆ ਨਹੀਂ ਹੋਵੇਗੀ) ਪਰ ੧੮੪੯ ਵਿਚ ਅੰਗਰੇਜ਼ ਪੰਜਾਬ ਤੇ ਕਾਬਜ਼ ਹੋ ਗਿਆ ਤੇ ਉਸਨੇ ਗਊ ਬੱਧ ਕਰਨ ਦੀ ਇਜ਼ਾਜਤ ਦੇ ਦਿੱਤੀ। ਇਸ ਲਈ "ਗਊ ਬੱਧ ਦਾ ਰੋਕਣਾ ਤੇ ਰੁਕਵਾਉਣਾ ਇਸ ਗੱਲ ਦਾ ਸਬੂਤ ਤੇ ਚਿੰਨ੍ਹ ਸੀ ਜੁ ਬਿਦੇਸ਼ੀਆਂ ਦਾ ਰਾਜ ਤੇ ਗਲਬਾ ਭਾਰਤਵਾਸੀਆਂ ਜਾਂ ਦੇਸ ਉਤੋਂ ਉਠ ਗਿਆ ਹੈ। ਗਊ ਬੱਧ ਨੂੰ ਸਰਕਾਰੀ ਤੌਰ ਤੇ ਪ੍ਰਵਾਨ ਕਰਨਾ ਇਸ ਗੱਲ ਦਾ ਸਬੂਤ ਤੇ ਚਿੰਨ੍ਹ ਸੀ ਜੁ ਭਾਰਤ ਦੇਸ਼ ਤੇ ਭਾਰਤਵਾਸੀ ਪ੍ਰਾਧੀਨ ਹਨ।" (ਸਪਤ-ਸਿੰਗ ਵਿਚ ਕਪੂਰ ਸਿੰਘ ਆਈ.ਸੀ. ਐਸ.)

ਡਾ: ਫੌਜਾ ਸਿੰਘ ਜੀ ਆਪਣੀ ਪੁਸਤਕ 'ਪੰਜਾਬੀ ਵੀਰ ਪ੍ਰੰਪਰਾ' ਵਿਚ ਨਾਮਧਾਰੀਆਂ ਵਲੋਂ ਗਊ ਰੱਖਿਆ ਲਈ ਜੂਝਣ ਦੇ ਕਈ ਕਾਰਨ ਲਿਖਦੇ ਹਨ:

"ਕੂਕੇ ਕਈ ਕਾਰਨਾਂ ਕਰਕੇ ਗਊ ਹਤਿਆ ਦੇ ਸਖ਼ਤ ਵਿਰੁਧ ਸਨ ਇਕ ਇਹਨਾਂ ਪਿਛੇ ਅੰਗਰੇਜ਼ ਦਾ ਹੱਥ ਸੀ, ਅੰਗਰੇਜ਼ਾਂ ਨੇ ਹੀ ਇਹ ਬੁਚੜਖਾਨੇ ਸ਼ੁਰੂ ਕੀਤੇ ਸਨ ਤੇ ਉਹੀ ਇਨ੍ਹਾਂ ਨੂੰ ਬੰਦ ਨਹੀਂ ਸਨ ਹੋਣ ਦਿੰਦੇ। ਦੂਜੇ ਗਊ ਹਤਿਆ ਦਾ ਬੰਦ ਕਰਨਾ ਅਜ਼ਾਦੀ ਦੀ ਮੁਹਿੰਮ ਨਾਲ ਇਕ ਡੂੰਘਾ ਸਬੰਧ ਰੱਖਦਾ ਸੀ, ਕਿਉਂਕਿ ਖਾਲਸੇ ਦੇ ਆਪਣੀ ਹਕੂਮਤ ਦੇ ਦਿਨਾਂ ਵਿਚ ਗਊ ਹਤਿਆ ਦੀ ਸਖਤ ਮਨਾਹੀ ਹੁੰਦੀ ਸੀ। ਤੀਜੇ ਜੇ ਮੁਹਿੰਮ ਗਊ ਹਤਿਆ ਵਰਗੇ ਨਾਜ਼ਕ ਸਵਾਲ ਤੋਂ ਛੇੜੀ ਜਾਏ ਤਾਂ ਇਸਦੀ ਸਫਲਤਾ ਵਿੱਚ ਸ਼ਕ ਦੀ ਕੋਈ ਥਾਂ ਨਹੀਂ ਰਹੇਗੀ।"

ਇਸੇ ਲਈ ਜਦੋਂ ਮਹਾਤਮਾ ਗਾਂਧੀ ਜੀ ਨੇ ਅੰਗਰੇਜ਼ ਵਿਰੁਧ ਲੋਗਾਂ ਨੂੰ ਇਕੱਠਿਆਂ ਕਰਨ ਦੀ ਸੋਚੀ ਤੇ ਉਹਨਾਂ ਗੁਰੂ ਜੀ ਦੀ ਫਿਲਾਸਫੀ ਤੋਂ ਗਿਆਨ ਪ੍ਰਾਪਤ ਕੀਤਾ ਤੇ ਆਪਣਾ ਕੇਂਦਰ ਬਿੰਦੂ 'ਲੂਣ' ਚੁਣਿਆ ਤੇ ਡਾਂਡੀ ਮਾਰਚ ਸ਼ੁਰੂ ਹੋ ਗਿਆ।

ਗਊ ਦੇ ਮਸਲੇ ਤੇ ਅੰਗਰੇਜ਼ ਨਾਲ ਸਿਧੀ ਟਕੱਰ ਹੋਈ। ਫਲਸਰੂਪ ਰਾਇਕੋਟ, ਅੰਮ੍ਰਿਤਸਰ ਤੇ ਲੁਧਿਆਣੇ ਵਿਖੇ ੧੦ ਨਾਮਧਾਰੀ ਸਿੰਘਾਂ ਨੂੰ ਫਾਂਸੀ ਲਾ ਦਿੱਤਾ ਗਿਆ ਤੇ ਮਲੇਰ ਕੋਟਲੇ ੧੭-੧੮ ਜਨਵਰੀ ੧੮੭੨ ਈ: ਨੂੰ ੬੬ ਸਿੰਘਾਂ ਨੂੰ ਤੋਪਾਂ ਸਾਹਵੇਂ ਖਲਾਰ ਸ਼ਹੀਦ ਕਰ ਦਿੱਤਾ ਗਿਆ।

ਸ਼ਹੀਦ ਭਗਤ ਸਿੰਘ ਨੇ ਨਾਮਧਾਰੀ ਇਤਿਹਾਸ ਨੂੰ ਚੰਗੀ ਤਰ੍ਹਾਂ ਪੜ੍ਹਿਆ, ਵਾਚਿਆ ਤੇ ਵਿਚਾਰਿਆ ਸੀ, ਉਹ ਗੁਰੂ ਰਾਮ ਸਿੰਘ ਜੀ ਅਤੇ ਨਾਮਧਾਰੀ ਸਿੱਖਾਂ ਵਲੋਂ ਵਰਤੀਆਂ ਅੰਗਰੇਜ਼ ਵਿਰੁਧ ਨੀਤੀਆਂ ਤੋਂ ਵਾਕਿਫ ਹੋ ਚੱਕਾ ਸੀ, ਇਸੇ ਲਈ ਜਦੋਂ ਉਸਨੇ ਪਾਰਲੀਮੈਂਟ ਵਿਚ ਬੰਬ ਸੁਟਿਆ ਤਾਂ ਉਸ ਨੇ ਉਥੋਂ ਭੱਜਣ ਦੀ ਕੋਸ਼ਿਸ਼ ਨਾ ਕੀਤੀ। ਕਿਉਂ ਜੁ ਉਹ ਅੰਗਰੇਜ਼ਾਂ ਨੂੰ ਭਾਰਤੀ ਲੋਗਾਂ ਦੇ ਮਨੋਭਾਵਾਂ ਤੋਂ ਜਾਣੂ ਕਰਾਉਣਾ ਚਾਹੁੰਦਾ ਸੀ, ਠੀਕ ਉਸੇ ਤਰ੍ਹਾਂ ਜਿਵੇਂ ਮਲੇਰਕੋਟਲਾ ਸਾਕੇ ਦੇ ਨਾਮਧਾਰੀ ਸ਼ਹੀਦ ਸਿੰਘਾਂ ਨੇ ਜਨਵਰੀ ੧੮੭੨ ਵਿਚ ਕੀਤਾ ਸੀ। ਇਸ ਜਥੇ ਦੇ ਸੂਰਬੀਰ ਸਰਦਾਰ ਹੀਰਾ ਸਿੰਘ ਤੇ ਲਹਿਣਾ ਸਿੰਘ ਨੇ ਪਹਿਲਾਂ ਮਲੇਰਕੋਟਲੇ ਤੇ ਧਾਵਾ ਬੋਲ ਗਊਆਂ ਅਜ਼ਾਦ ਕੀਤਿਆਂ ਤੇ ਬੁੱਚੜਾਂ ਨੂੰ ਸਬਕ ਸਿਖਾਇਆ ਅਤੇ ਫਿਰ ਪਿੰਡ ਰੂੜਨ ਦੇ ਥੇਹ ਤੇ ਆਕੇ ਬਰਛੀ ਗੱਡ ਕੇ ਆਖਿਆ, "ਜਿਨ੍ਹਾ ਜਾਣਾ ਹੈ ਜਾ ਸਕਦੇ ਨੇ, ਅਸੀਂ ਤਾਂ ਸੀਸ ਦੇਵਾਂਗੇ।" ਫਿਰ ਪੁਲਿਸ ਕੋਲ ਜਾਕੇ ਗ੍ਰਿਫ਼ਤਾਰੀ ਦੇ ਦਿੱਤੀ। ਜਦੋਂ ਮਲੇਰਕੋਟਲੇ ਦੇ ਰਕੜ ਵਿਚ, ਜਿੱਥੇ ਅੰਗਰੇਜ਼ ਹਾਕਮ ਨੇ ੯ ਤੋਪਾਂ ਬੀੜੀਆਂ ਹੋਈਆਂ ਸਨ, ਇਨ੍ਹਾਂ ਬਾਗੀ ਕੂਕਿਆ ਨਾਲ ਨਿਪਟਣ ਲਈ, ਉਥੇ ਸ੍: ਹੀਰਾ ਸਿੰਘ ਤੋਂ ਅੰਗਰੇਜ਼ ਹਾਕਮ ਨੇ ਗਦਰ ਮਚਾਉਣ ਦਾ ਕਾਰਨ ਪੁੱਛਿਆ, ਤਾਂ ਹੀਰਾ ਸਿੰਘ ਨੇ ਲਲਕਾਰ ਕੇ ਉੱਤਰ ਦਿਤਾ:

"ਅਸੀਂ ਫਰੰਗੀਆਂ (ਅੰਗਰੇਜ਼ਾਂ) ਕਾ ਰਾਜ ਨਹੀਂ ਚਾਹੁੰਦੇ ਆਪਣੇ ਭਰਾਵਾਂ ਦਾ ਰਾਜ ਚਾਹੁੰਦੇ ਹਾਂ। ਜਦ ਤਕ ਥੋੜਾ ਰਾਜ ਨਹੀਂ ਮੁਕਦਾ, ਗਦਰ ਮਚਾਵਾਂਗੇ। ਸਿਰ ਲਵਾਂਗੇ ਤੇ ਦੇਵਾਂਗੇ, ਬੁਆਨੂੰ ਏਥੋਂ ਕਢ ਕੇ ਸਾਹ ਲਵਾਂਗੇ। (ਸਤਿਗੁਰੂ ਬਿਲਾਸ)"

ਸ੍: ਹੀਰਾ ਸਿੰਘ ਦੀ ਇਸੇ ਭਾਵਨਾ ਨੇ ਸ਼ਹੀਦ ਭਗਤ ਸਿੰਘ ਨੂੰ ਬੰਬ ਸੁਟਣ ਉਪਰੰਤ ਨਾ-ਭੱਜਣ ਲਈ ਪ੍ਰੇਰਿਤ ਕੀਤਾ। ਉਹ ਜਾਣ ਗਿਆ ਸੀ ਉਹ ਤਾਂ ਫਾਹੇ ਲਗ ਜਾਵੇਗਾ ਪਰ ਲੋਗਾਂ ਦੇ ਗਲੋਂ ਗੁਲਾਮੀ ਦੀਆਂ ਜੰਜੀਰਾਂ ਟੁਟ ਜਾਣਗੀਆਂ। ਇਕ ਕਵੀ ਨੇ ਬਹੁਤ ਸੁੰਦਰ ਬਿਆਨ ਕੀਤਾ ਹੈ:

*"ਕਾਲੀ ਰਾਤ ਸਵੇਰ ਵਿੱਚ ਵੱਟ ਜਾਂਦੀ,*
*ਜਿਥੇ ਉਮਰ ਸ਼ਹੀਦ ਦੀ ਲਗਦੀ ਏ,*
*ਟੁੱਟ ਜਾਏ ਜੰਜੀਰ ਜਰਵਾਣਿਆਂ ਦੀ,*
*ਜਦੋਂ ਫਾਂਸੀ ਸ਼ਹੀਦ ਨੂੰ ਲਗਦੀ ਹੈ,*
*ਪਿਛੋਂ ਮਿਟਦੇ ਦਾਗ ਗੁਲਾਮੀਆਂ ਦੇ,*
*ਪਹਿਲਾਂ ਰੱਤ ਸ਼ਹੀਦ ਦੀ ਵਗਦੀ ਏ।"*

ਦਰਅਸਲ ਮਲੇਰਕੋਟਲੇ ਦਾ ਸ਼ਹੀਦੀ ਸਾਕਾ ਭਾਰਤ ਦੀ ਜੰਗੇ ਅਜ਼ਾਦੀ ਲਈ ਜਾਨਾਂ ਨਿਛਾਵਰ ਕਰਨ ਵਾਲਿਆ ਦੀ ਸੁਨਿਹਰੀ ਫਰਿਸਤ ਦੇ ਮੁਹਰਲੇ ਪੰਨੇ ਦੀ ਕਹਾਣੀ ਹੈ। ਇਕ ਤਰਫ ਜਾਬਰ ਅੰਗਰੇਜ਼ ਦੇ ਜ਼ੁਲਮ ਦੀ ਹੱਦ ਮੁਕ ਗਈ ਤੇ ਦੂਸਰੀ ਤਰਫ ਨਾਮਧਾਰੀ ਸਿੱਖਾਂ ਦੇ ਦੇਸ਼-ਭਗਤੀ- ਅਜ਼ਾਦੀ ਲਈ ਤਾਂਘ, ਪ੍ਰਬੱਲਤਾ ਦਾ ਬੇਓੜਕਾ ਪ੍ਰਗਟਾਵਾ ਸੀ। ਬਿਨਾਂ ਕੋਈ ਕਾਨੂੰਨੀ ਕਾਰਵਾਈ ਦੇ ੬੫ ਨਾਮਧਾਰੀ ਸਿੰਘ ਮਲੇਰਕੋਟਲੇ ਦੇ ਸ਼ਹੀਦੀ ਰਕੜ ਵਿਚ ਤੋਪਾਂ ਨਾਲ ਉਡਾ ਦਿੱਤੇ ਗਏ ਅਤੇ ਇਕ ੧੨ ਸਾਲਾ ਬੱਚਾ ਸ਼ਹੀਦ ਬਿਸ਼ਨ ਸਿੰਘ ਤਲਵਾਰ ਨਾਲ ਸ਼ਹੀਦ ਕਰ ਦਿੱਤਾ ਗਿਆ ਅਤੇ ਦੂਸਰੀ ਤਰਫ:

੧) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਸੂਬਿਆਂ ਨੂੰ ਅੰਗਰੇਜ਼ ਨੇ ਆਪਣੀ ਹਿਰਾਸਤ ਵਿਚ ਲੈ ਲਿਆ ਅਤੇ ਦੇਸ ਬਿਦੇਸ ਦੀਆਂ ਜ਼ੇਲਾਂ ਵਿਚ ਉਮਰਾਂ ਬੱਧੀ ਕੈਦ ਕਰ ਦਿੱਤਾ।
੨) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ ਨਿਰਵਾਸਿਤ ਕਰਕੇ ਬਰਮਾ-ਰੰਗੂਨ ਤੇ ਫਿਰ ਮਰਗੋਈ ਵਿਚ ਕੈਦ ਵਿਚ ਰੱਖਿਆ ਗਿਆ।
੩) ਸ੍ਰੀ ਭੈਣੀ ਸਾਹਿਬ ਗੁਰੁਦਵਾਰੇ ਅਗੇ ਪੁਲਿਸ ਦੀ ਚੌਕੀ ਬਿਠਾ ਦਿੱਤੀ ਗਈ। ਜੋ ੫੧ ਸਾਲ ੧੮੭੨ ਤੋਂ ੧੯੨੩ ਈ: ਤਕ ਬੈਠੀ ਰਹੀ। ਗੁਰਦੁਆਰੇ ਦਰਸ਼ਨ ਕਰਨ ਵਾਲਿਆਂ ਦੇ ਨਾਮ ਰਜਿਸਟਰ ਵਿਚ ਲਿਖਣ ਤੋਂ ਬਾਅਦ ਪੰਜ ਦੀ ਗਿਣਤੀ ਵਿਚ ਅੰਦਰ ਜਾਣ ਦਿੱਤਾ ਜਾਂਦਾ।
੪) ਸਤਿਗੁਰੂ ਹਰੀ ਸਿੰਘ ਜੀ ਨੂੰ ਦੋ ਦਹਾਕਿਆਂ ਤੋਂ ਵਧ ਨਜ਼ਰਬੰਦ ਕੀਤੀ ਰੱਖਿਆ। ਪਰ ਗੁਰੂ ਹਰੀ ਸਿੰਘ ਜੀ ਨੇ ਵਿਦੇਸਾਂ ਖਾਸ ਕਰ ਰੂਸ ਨਾਲ ਸਬੰਧ ਬਣਾਈ ਰੱਖੇ।
੫) ਸਮੂਹ ਨਾਮਧਾਰੀਆਂ ਨੂੰ ਬਾਗੀ ਕਰਾਰ ਦੇ ਦਿੱਤਾ ਗਿਆ



ਅਤੇ ਪਿੰਡੋਂ ਪਿੰਡੀ ਸ਼ਹਿਰੋਂ ਸ਼ਹਿਰੀ ਨਜ਼ਰਬੰਦ ਕਰ ਦਿੱਤਾ ਗਿਆ। ਨਿਜੀ ਜਾਂ ਸਮਾਜਿਕ ਲੋੜਾਂ ਲਈ ਜੇ ਦੂਸਰੇ ਨਗਰ-ਪਿੰਡ ਜਾਣਾ ਪੈਂਦਾ ਤਾਂ ਪਹਿਲਾਂ ਮਨਜ਼ੂਰੀ ਲੈਣੀ ਪੈਂਦੀ ਫਿਰ ਅਗੇ ਜਾ ਕੇ ਦਸਣਾ ਪੈਂਦਾ ਕਿ ਉਹ ਕਿਥੋਂ ਆਇਆ ਹੈ ਤੇ ਕਦੋਂ ਵਾਪਸ ਜਾਏਗਾ।

੬) ਨਾਮਧਾਰੀਆਂ ਦੇ ਧਾਰਮਿਕ ਦੀਵਾਨਾਂ ਤੇ ਪਾਬੰਦੀ ਲਾਗੂ ਹੋ ਗਈ। ਇਥੋਂ ਕਿ ਆਦਿ ਸ੍ਰੀ ਗ੍ਰੰਥ ਸਾਹਿਬ ਦੇ ਪਾਠ ਕਰਨ ਤੇ ਕਰਾਉਣ ਵਾਲੇ ਦੋਹਾਂ ਨੇ ਜ਼ੇਲਾਂ ਦੀਆਂ ਸਜਾਵਾਂ ਭੁਗਤੀਆਂ।

੭) ਸਾਰੇ ਨਾਮਧਾਰੀ ਸਿੱਖਾਂ ਨਾਲ ਜਰਾਇਮ-ਪੇਸ਼ਾ ਲੋਕਾਂ ਵਰਗਾ ਸਲੂਕ ਕੀਤਾ ਜਾਣ ਲਗਾ। ਅੰਗਰੇਜ਼ੀ ਸਰਕਾਰ ਵਲੋਂ ੧੮੭੨ ਦੇ Criminal Procedure Act- X ਦੀ ਧਾਰਾ ੫੦੪-੫੦੫ ਤਹਿਤ ਨਾਮਧਾਰੀ ਸਿੱਖਾਂ ਨੂੰ 'ਸਰਕਾਰ ਪ੍ਰਤਿ ਨੇਕ ਚਲਣੀ' ਲਈ ਜਮਾਨਤਾਂ ਮੰਗੀਆਂ ਜਾਂਦੀਆਂ।

ਪਰ ਅਸ਼ਕਿ ਨਾਮਧਾਰੀ ਸਿੱਖਾਂ ਦੇ, ਇਹਨਾਂ ਨੇ ਜੇਲ ਦੀਆਂ ਯਾਤਰਾਵਾਂ ਕਰ ਲਈਆਂ, ਕਾਲੇ ਪਾਣੀ ਵਿੱਚ ਜੀਵਨ ਗਾਲ ਦਿੱਤੇ, ਸਮੁੰਦਰ ਦੇ ਪਾਣੀ ਵਿਚ ਡੋਬ-੨ ਅਣਗਿਣਤ ਨਾਮਧਾਰੀ ਮਾਰ ਦਿੱਤੇ, ਨਾਮਧਾਰੀਆਂ ਵਲੋਂ ਜ਼ਮਾਨਤਾਂ ਨਾ ਦੇਣ, ਪਾਠ ਕਰਨ ਜਾਂ ਅੰਗਰੇਜ਼ ਦੀ ਹੁਕਮ ਅਦੂਲੀ ਕਰਨ ਪਿਛੇ, ਪਰ ਕਿਸੇ ਨਾਮਧਾਰੀ ਸਿੱਖ ਨੇ ਅੰਗਰੇਜ਼ ਦੀ ਈਨ ਪ੍ਰਵਾਨ ਨਾਂ ਕੀਤੀ, ਸਿਦਕ ਨਾ ਛਡਿਆ, ਦੇਸ਼ ਪ੍ਰੇਮ ਦਾ ਤਿਆਗ ਨਹੀਂ ਕੀਤਾ। ਇਸੇ ਲਈ ਤਾਂ ਐਨਸਾਈਕਲੋਪੀਡੀਆ ਆਫ਼ ਬ੍ਰਿਟੈਨਿਕਾ ਦਾ ਲੇਖਕ ਲਿਖਦਾ ਹੈ, 'ਕੂਕਾ ਅੰਗਰੇਜ਼ ਹਕੂਮਤ ਦਾ ਵੈਰੀ ਹੈ।' (੧੯੪੬ ਐਡੀਸ਼ਨ) ਅਤੇ It is impossible for a Kuka to be a loyal subject of the British Government." —(Ludhiana Distt Gazetteer-1904)

ਗੱਲ ਕੀ, ਜੰਗੇ ਅਜ਼ਾਦੀ ਦੇ ਪੱਥ ਪ੍ਰਦਰਸ਼ਕ, ਘਰ ਘਰ ਰਾਮ ਸਿੰਘ ਪੈਦਾ ਕਰਨ ਵਾਲੇ, ਨਾ-ਮਿਲਵਰਤਨ ਅਤੇ ਸਵਦੇਸ਼ੀ ਲਹਿਰ ਦੇ ਜਨਮਦਾਤਾ-ਭਾਰਤੀ ਲੋਗਾਂ ਦੀ ਤਨ-ਮਨ-ਧਨ ਦੀ ਅਜ਼ਾਦੀ ਲਈ ਭਾਰਤੀ ਲੋਗਾਂ ਨੂੰ ਇਕ ਮੁੱਠ ਕਰਨ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਜਾਏ ਨਾਮਧਾਰੀ ਸਿੰਘਾਂ ਨੇ ਪਹਿਲਾਂ ਆਪ ਕੁਰਬਾਨੀਆਂ ਦਿੱਤੀਆਂ ਤੇ ਫਿਰ ਭਾਰਤਵਾਸੀ ਪ੍ਰੇਰਿਤ ਹੋਏ ਅਤੇ ਇਹਨਾਂ ਸਭ ਦੇਸ਼ ਭਗਤ-ਸੁਤੰਤਰਤਾ ਸੰਗਰਾਮੀ ਸ਼ਹੀਦ, ਸੂਰਬੀਰਾਂ ਦੀਆਂ ਘਾਲਣਾਂ ਅਤੇ ਕੁਰਬਾਨੀਆਂ ਸਦਕਾ ਅਜ ਅਸੀਂ ਅਜ਼ਾਦ ਭਾਰਤ ਦੀ ੫੦ਵੀਂ ਵਰ੍ਹੇ ਗੰਢ ਮਨਾ ਰਹੇ ਹਾਂ। ਇਹਨਾਂ ਮਹਾਨ ਸ਼ਹੀਦਾਂ ਪ੍ਰਤਿ ਸਵਰਗੀ ਸ੍ਰੀ ਰਾਵਿੰਦਰ ਨਾਥ ਟੈਗੋਰ ਨੇ ਲਿਖਿਆ ਸੀ, "ਵੱਖੀਆਂ ਦੀਆਂ ਪਸਲੀਆਂ ਬਾਲਕੇ ਕੂਕਿਆਂ ਨੇ ਉਹ ਸ਼ਮਾਂ ਜਲਾਈ ਰੱਖੀ, ਜਿਸਦੇ ਸਿੱਟੇ ਦੇ ਤੌਰ ਤੇ ਅਮਨ, ਅਜ਼ਾਦੀ ਜਮਹੂਰੀਅਤ ਤੇ ਸਾਂਝੀਵਾਲਤਾ ਨੂੰ ਨੂਰੀ ਲੋਅ ਤੇ ਰੁਸ਼ਨਾਈ ਪ੍ਰਾਪਤ ਹੋਈ।"

*ਮੈਂ ਵੀ ਉਹਨਾਂ ਸਭ ਸ਼ਹੀਦਾਂ ਨੂੰ ਸੀਸ ਝੁਕਾਂਦਾ ਹਾਂ,*
*'ਸਲਾਮ ਹੈ ਉਨ ਸ਼ਹੀਦੋਂ ਕੋ ਜੋ ਸੋ ਗਏ*
*ਵਤਨ ਕੋ ਜਗਾ ਕਰ ਜੋ ਖ਼ੁਦ ਸੋ ਗਏ।"*

■

# ਗੁਰਮਤ ਵਿਚ ਸੁਖ ਸਾਰੇ ਲਾਭ ਉਠਾਣਾ ਹੈ

✍ ਸਵਰਨ ਸਿੰਘ ਗਾਜ਼ੀਆਬਾਦ

*ਸਾਧ ਸੰਗਤ ਜੀ ਸੁਣੋ, ਮੈਂ ਇਕ ਅਰਜ ਕਰਾਂ,*
*ਸੱਚ ਨੂੰ ਕਾਹਦੀਆਂ ਸੋਚਾਂ, ਕਹਿਣੋ ਮੈਂ ਨ ਡਰਾਂ।*
*ਹੱਥ ਹਿੱਕ ਤੇ ਮਾਰ ਕੇ, ਉੱਚੀ ਸੁਣਾਉਣਾ ਹੈ,*
*ਗੁਰਮਤ ਵਿਚ ਸੁਖ.........।*

*ਹੁਕਮਨਾਮੇ ਵਿਚ ਗੁਰੂ ਬਾਹਰਵੇਂ ਲਿਖਿਆ ਹੈ।*
*ਗੁਰਮਤ ਅੰਮ੍ਰਿਤ ਜੀਵਨ, ਮਨਮਤ ਬਿਖਿਆ ਹੈ।*
*ਅੱਖੀਂ ਵੇਖ ਕਣ ਮਹੁਰਾ, ਨਹੀਂ ਖਾਣਾ ਹੈ,*
*ਗੁਰਮਤ ਵਿਚ............।*
*ਹਰਦਮ ਖੌਫ ਹੈ ਰੱਖਣਾ, ਸਤਿਗੁਰ ਸੱਚੇ ਦਾ।*
*ਮੰਦਾ ਕਰਮ ਛਪਾਉਣਾ ਨਾ, ਬੁੱਢੇ ਬੱਚੇ ਦਾ।*
*ਆਪਣਾ ਅੱਛਾ ਕਰਮ, ਸਦਾ ਛਪਾਉਣਾ ਹੈ।*
*ਗੁਰਮਤ ਵਿਚ............*
*ਆਓ ਸਾਰੇ ਹੀ ਮਿਲ ਕੇ, ਅੱਜ ਇੱਕ ਪ੍ਰਣ ਕਰੀਏ।*
*ਗੁਰਮਤ ਨੂੰ ਸਤਕਾਰੀਏ, ਮਨਮਤ ਤੋਂ ਡਰੀਏ।*
*ਲੋਕ ਲਾਜ ਨੂੰ ਸੁੱਟਕੇ, ਰਾਮਸਰ ਨ੍ਹਾਣਾ ਹੈ।*
*ਗੁਰਮਤ ਵਿਚ............*
*ਗੁਰੂ ਹੁਕਮ ਜਿਨ ਮੰਨਿਆ ਸੋ ਵਡਭਾਗੀ ਏ।*
*ਗੁਰ ਨਾਨਕ ਦੀ ਜੋਤ, ਲਹਿਣੇ ਵਿਚ ਜਾਗੀ ਏ।*
*ਅਮਰੂ ਹੋਇਆ ਅਮਰ, ਨਾ ਰਿਹਾ ਨਿਥਾਣਾ ਏ।*
*ਗੁਰਮਤ ਵਿਚ............*
*ਐਸਾ ਕੁਝ ਨਾ ਕਰੀਏ, ਮੰਦੀ ਸੋਅ ਆਵੇ।*
*ਐਸਾ ਕਰਨਾ ਅਸਾਂ, ਜੋ ਜਸ ਜੱਗ ਗਾਵੇ।*
*ਆਪਣੇ ਗੁਰਾਂ ਦਾ ਨਾਮ, ਐਸਾ ਚਮਕਾਉਣਾ ਹੈ।*
*ਗੁਰਮਤ ਵਿਚ............*
*ਸਤਿਗੁਰ ਰਵੀ ਸਮਾਨ, ਰਵੀ ਵੱਲ ਜੋ ਜਾਵੇ।*
*ਛਾਇਆ ਰੂਪੀ ਮਾਇਆ, ਉਸ ਸੰਗ ਸੰਗ ਆਵੇ।*
*ਮਨ,ਬਚ,ਕਰਮ ਸੇ, ਗੁਰਮਤ ਕਰਮ ਕਮਾਉਣਾ ਹੈ।*
*ਗੁਰਮਤ ਵਿਚ............*
*ਗੁਰਮਤ ਦਰਪਣ ਸੋਹੇ, ਮਨ ਸੰਗਾਰੀਏ ਜੀ।*
*ਨਹੁੰ ਬੁੱਲ ਰੰਗਣੇ ਛੱਡੀਕੇ, ਇਹ ਮਨ ਧਾਰੀਏ ਜੀ।*
*ਗੁਰਮਤ ਮੀਟਰ ਨਾਪ, ਚੀਰ ਅਸਾਂ ਪਾਣਾ ਹੈ।*
*ਗੁਰਮਤ ਵਿਚ ਸੁਖ ਸਾਰੇ, ਲਾਭ ਉਠਾਣਾ ਹੈ।*



✍ ਦਲੀਪ ਸਿੰਘ ਨਾਮਧਾਰੀ

# ਆਜ਼ਾਦੀ ਸੰਗ੍ਰਾਮ ਅਤੇ ਕੂਕਾ ਲਹਿਰ

**ਦੇਖਣ** ਵਿਚ ਕਾਤਲ ਦੋ ਤਰ੍ਹਾਂ ਦੇ ਹੁੰਦੇ ਹਨ। ਇਕ ਸਵਾਰਥਕ ਤੇ ਦੂਜਾ ਅਣਖ ਦੀ ਖਾਤਰ।

ਸਵਾਰਥਕ ਕਾਤਲ ਨੂੰ ਪਾਪੀ, ਦੁਸ਼ਟ, ਜ਼ਾਲਮ ਆਖਿਆ ਜਾਂਦਾ ਹੈ ਤੇ ਅਣਖ ਦੀ ਖਾਤਰ ਮਾਰਨ ਤੇ ਮਰਨ ਵਾਲੇ ਧਰਮੀ, ਸੂਰਬੀਰ ਬਹਾਦਰ ਨੂੰ ਸ਼ਹੀਦ ਆਖਿਆ ਜਾਂਦਾ ਹੈ। ਇਸੇ ਤਰ੍ਹਾਂ ਜੋ ਆਪਣੇ ਦੇਸ਼ ਤੇ ਧਰਮ ਲਈ ਆਪਣਾ ਜੀਵਨ ਬਲੀਦਾਨ ਕਰਦੇ ਹਨ, ਉਹ ਸਭ ਵੀਰ, ਯੋਧੇ ਤੇ ਸ਼ਹੀਦ ਅਖਵਾਉਂਦੇ ਹਨ।

ਸਿੱਖ ਇਤਿਹਾਸ ਵਿਚ ਨਾਮਧਾਰੀ ਸ਼ਹੀਦਾਂ ਦੀ ਲਾਸਾਨੀ ਕੁਰਬਾਨੀ ਨੂੰ ਸੁਨਹਿਰੀ ਅੱਖਰਾਂ ਰਾਹੀਂ ਲਿਖਿਆ ਗਿਆ ਹੈ। ਇਸਦਾ ਇਕ ਕਾਰਨ ਇਹ ਹੈ ਕਿ ਇਹਨਾਂ ਨੇ ਬਦੇਸ਼ੀ ਰਾਜ ਦਾ ਖਾਤਮਾ ਕਰਨ ਲਈ ਦੇਸ਼ ਦੀ ਖਾਤਰ ਕੁਰਬਾਨੀਆਂ ਦਿੱਤੀਆਂ ਤੇ ਦੂਜਾ ਇਨ੍ਹਾਂ ਵਿੱਚ ਆਪਣੇ ਗਲਾਂ ਵਿੱਚ ਫਾਂਸੀ ਦੇ ਰੱਸੇ ਪਾ ਕੇ ਸ਼ਹੀਦ ਹੋਣ ਦਾ ਅਤੇ ਤੋਪਾਂ ਸਾਹਮਣੇ ਖੜੇ ਹੋ ਕੇ ਜੈਕਾਰੇ ਛੱਡਦੇ ਹੋਏ ਤੂੰਬਾ ਤੂੰਬਾ ਹੋ ਸ਼ਹੀਦ ਹੋਣ ਦਾ ਨਿਰਾਲਾ ਚਾਅ ਵੇਖਿਆ ਗਿਆ, ਜਿਸ ਬਾਰੇ ਪੰਥ ਪ੍ਰਕਾਸ਼ ਦੇ ਕਰਤਾ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ:-

*ਚੌਪਈ*

*ਸੰਮਤ ਉਨੀਸੈ ਅਠਾਈ।*
*ਕੂਕੇ ਸਿੰਘ ਮਿਲੇ ਤਬ ਆਈ।*
*ਜੋ ਬੁੱਚੜ ਗਊਆਂ ਥੇ ਮਾਰਤ।*
*ਤਿਨਕੋ ਸੋ ਸਿੰਘ ਭਏ ਬਿਦਾਰਤ।*
*ਜਬ ਸਿੰਘ ਸਾਠਕ ਪਕੜੇ ਗਏ।*
*ਫੜੇ ਮਲੇਰਕੋਟਲੇ ਆਏ।*
*ਉਨ ਹਿਤ ਹੁਕਮ ਅੰਗਰੇਜ਼ੀ ਆਯੋ।*
*ਇਨ ਕੋ ਤੋਪਨ ਸੰਗ ਉਡਾਯੋ।*
*ਜਬ ਇਹੁ ਹੁਕਮ ਉਨੈ ਸੁਣ ਪਾਯੋ।*
*ਖੁਸ਼ੀ ਭਏ ਅਤਿ ਹੀਯ ਹੁਲਸਾਯੋ।*
*ਮੁਖ ਪਰ ਲਾਲੀ ਚਢੀ ਬਧੇਰੇ।*
*ਗਾਵਤ ਗੁਰ ਕੇ ਸ਼ਬਦ ਉਚੇਰੇ।*
*ਦੀਵੇ ਪਰ ਜਯੋ ਆਇ ਪਤੰਗੇ।*
*ਤਯੋ ਤੋਪਨ ਦਿਸ ਜਾਇ ਨਿਸੰਗੇ।*
*ਉਡੇ ਖੁਸ਼ੀ ਹਵੈ ਹਵੈ ਕਰ ਸਾਰੇ।*
*ਜਰਾ ਨ ਕੀਨੇ ਪਰਾਨ ਪਯਾਰੇ।*
*ਇਹੁ ਹਮ ਨੈ ਖੁਦ ਨੈਨ ਨਿਹਾਰੇ।*
*ਦੇਖਤ ਥੇ ਜੋ ਲੋਗ ਅਪਾਰੇ।*
*ਰਹੇ ਹਿਰਾਨ ਤਿਨੈ ਪਿਖ ਸਾਰੇ।*
*ਇਹ ਸਿੰਘਨ ਕੀ ਰੀਤੀ ਵਰ ਹੈ।*
*ਸ਼ਸਤਰ ਕੀ ਮ੍ਰਿਤ ਤੇ ਨਾਹਿ ਡਰ ਹੈ।*
*ਸੰਮੁਖ ਸੱਤ੍ਰ ਜੰਗ ਮੇਂ ਜੈ ਹੈ।*
*ਮਰਨ ਮਾਰਨੇ ਨਾਹਿ ਟਰੈ ਹੈ।*

*(ਪੰਥ ਪ੍ਰਕਾਸ਼, ਭਾਸ਼ਾ ਵਿਭਾਗ, ਪੰਜਾਬ (ਪੰਨਾ ੪੧੮-੧੯)*

ਮਲੇਰਕੋਟਲੇ ਵਿਖੇ ੧੭-੧੮ ਜਨਵਰੀ ਸੰਨ ੧੮੭੨ ਨੂੰ ਜਦੋਂ ਅੰਗ੍ਰੇਜ਼ਾਂ ਨੇ ੬੬ ਨਾਮਧਾਰੀ ਸਿੰਘਾਂ ਨੂੰ ਤੋਪਾਂ ਨਾਲ ਉਡਾਇਆ, ਇਹ ਅੱਖੀਂ ਵੇਖਿਆ ਹਾਲ ਇੰਨ ਬਿੰਨ ਗਿਆਨੀ ਗਿਆਨ ਸਿੰਘ ਜੀ ਨੇ ਉਦੋਂ ਲਿਖਿਆ ਹੈ।

ਇਸੇ ਤਰ੍ਹਾਂ ਹੀ [illegible] ਅੰਮ੍ਰਿਤਸਰ ਦੇ ਸਾਕੇ

ਦੀ ਹੈ। ਇਥੇ ਸਿੰਘਾਂ ਨੇ ਇਕੱਠੇ ਹੋ ਕੇ ਸ੍ਰੀ ਹਰਿਮੰਦਰ ਸਾਹਿਬ ਤੇ ਸਰੋਵਰ ਦੀ ਪਵਿੱਤ੍ਰਤਾ ਨੂੰ ਬਰਕਰਾਰ ਰੱਖਣ ਲਈ ੧੪-੧੫ ਜੂਨ ਸੰਨ ੧੮੭੧ ਦੀ ਰਾਤ ਨੂੰ ਬੁੱਚੜਖਾਨੇ ਤੇ ਹਮਲਾ ਕੀਤਾ। ਬੁੱਚੜ ਮਾਰ ਕੇ ਗਊਆਂ ਖੁਲ੍ਹੀਆਂ ਛੱਡ ਕੇ ਆਪ ਸ੍ਰੀ ਭੈਣੀ ਸਾਹਿਬ ਨੂੰ ਤੁਰ ਗਏ। ਜਦੋਂ ਪੁੱਜੇ ਤਾਂ ਅੱਗੋਂ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ। ਆਪਣੀ ਕਾਰਗੁਜਾਰੀ ਸੁਣਾਉਂਦਿਆਂ ਜਦੋਂ ਦੱਸਿਆ ਕਿ ਸਾਡੀ ਥਾਂਵੇ ਹੋਰ ਹਿੰਦੂ ਸਿੱਖ ਤੇ ਨਿਹੰਗ ਸਿੰਘ ਨਿਰਦੋਸ਼ ਹੀ ਫੜ ਲਏ ਗਏ ਹਨ ਤੇ ਉਹਨਾਂ ਨੂੰ ਫਾਂਸੀ ਦੀ ਸਜਾ ਮਿਲਣ ਵਾਲੀ ਹੈ ਤਾਂ ਸੱਚੇ ਪਾਤਸ਼ਾਹ ਜੀ ਨੇ ਫੁਰਮਾਇਆ:-

"ਭਾਈ ਕਰੇ ਕੋਈ ਤੇ ਭਰੇ ਕੋਈ, ਇਹ ਕਿਧਰ ਦੀ ਬਹਾਦਰੀ ਹੈ। ਭਾਈ ਹੁਣ ਜਲਦੀ ਜਾ ਕੇ ਕਚਹਿਰੀ ਵਿੱਚ ਪੇਸ਼ ਹੋਕੇ ਜਿਵੇਂ ਗਊਆਂ ਨੂੰ ਛੁਡਾਇਆ ਹੈ ਤਿਵੇਂ ਬੇਦੋਸ਼ੇ ਹਿੰਦੂਆਂ, ਸਿੱਖਾਂ ਨੂੰ ਵੀ ਜਾਲਮ ਸਰਕਾਰ ਦੇ ਫੰਦੇ ਵਿੱਚੋਂ ਛੁਡਵਾਕੇ ਆਪ ਸ਼ਹੀਦੀਆਂ ਪ੍ਰਾਪਤ ਕਰੋ।"

ਇੰਝ ਹੀ ਹੋਇਆ। ਇਹਨਾਂ ਸਿੰਘਾਂ ਨੇ ਸੈਸ਼ਨ ਕੋਰਟ ਵਿੱਚ ਆਪ ਪੇਸ਼ ਹੋ ਕੇ ਆਪਣੇ ਆਪ ਨੂੰ ਅਸਲੀ ਕਾਤਲ ਦੱਸਿਆ ਅਤੇ ਫਿਰ ਸਬੂਤ ਵੀ ਪੇਸ਼ ਕੀਤੇ।

ਇਸ ਤਰ੍ਹਾਂ ਨਿਰਦੋਸ਼ਾਂ ਨੂੰ ਛੁਡਾ ਇਹਨਾਂ ਅਣਖੀ ਜੋਧਿਆਂ ਨੇ ੧੫ ਸਤੰਬਰ ੧੮੭੧ ਈ: ਨੂੰ ਫਾਂਸੀ ਦੇ ਰੱਸੇ ਆਪਣੇ ਗਲਾਂ ਵਿੱਚ ਆਪ ਪਾ ਕੇ ਦੇਸ਼ ਵਾਸੀਆਂ ਨੂੰ ਇਹ ਸੰਦੇਸ਼ ਦਿੰਦੇ ਹੋਏ ਆਕਾਸ਼ ਮੰਡਲ ਵਿੱਚ ਉਡਾਰੀਆਂ ਮਾਰ ਲਈਆਂ:-

*ਦੇਸ਼ ਵਾਸੀਓ ਧਰਮੀਓ ਸੁਖੀ ਵੱਸੋ,*
*ਅਸੀਂ ਅਣਖ ਦੇ ਪੂਰਨੇ ਪਾ ਚੱਲੇ।*
*ਪਹਿਲਾਂ ਸੋਧਿਆ ਗਊਆਂ ਦੇ ਕਾਤਲਾਂ ਨੂੰ,*
*ਫਿਰ ਬੇਦੋਸ਼ਿਆਂ ਤਾਈਂ ਛੁਡਵਾ ਚੱਲੇ।*
*ਚੀਨੀ ਵਾਲੇ ਸਤਿਗੁਰ ਦਾ ਹੁਕਮ ਮੰਨ ਕੇ,*
*ਨਾਦ ਸੱਚ ਦਾ ਅਸੀਂ ਵਜਾ ਚੱਲੇ।*
*ਰੱਖਿਓ ਸਦਾ ਇਹ ਜੋਤ ਜਗਦੀ,*
*ਧਰਮ ਅਣਖ ਲਈ ਜੋ ਜਗਾ ਚੱਲੇ।*

**ਰਾਏਕੋਟ ਸਾਕਾ ਦੇ ਸ਼ਹੀਦ :**

ਰਾਏਕੋਟ (ਜ਼ਿਲਾ ਲੁਧਿਆਣਾ) ਵਿਖੇ ਧਰਮਸ਼ਾਲਾ ਦੇ ਨਜਦੀਕ ਹੀ ਇਕ ਬੁੱਚੜਖਾਨਾ ਖੋਲ੍ਹ ਦਿੱਤਾ ਗਿਆ। ਇਸ ਬੱਚੜਖਾਨੇ ਦੇ ਖੁਲ੍ਹ ਜਾਣ ਨਾਲ ਜਿੱਥੇ ਪਿੰਡ ਦੇ ਵਸਨੀਕ ਬਹੁਤ ਔਖ ਮਹਿਸੂਸ ਕਰ ਰਹੇ ਸਨ ਉਥੇ ਹਰ ਆਉਂਦਾ ਜਾਂਦਾ ਰਾਹਗੀਰ ਤੇ ਸੰਤ, ਸਾਧ ਜੋ ਵੀ ਇਸ ਧਰਮਸ਼ਾਲਾ ਵਿੱਚ ਠਹਿਰਦਾ ਵੇਖ ਕੇ ਤੜਫ ਉਠਦਾ। ਇਸ ਸਮੇਂ ਬਾਰੇ ਪੰਥ ਪ੍ਰਕਾਸ਼ ਵਿੱਚ ਗਿਆਨੀ ਗਿਆਨ ਸਿੰਘ ਜੀ ਇਸ ਤਰ੍ਹਾ ਵਰਣਨ ਕਰਦੇ ਹਨ:-

*ਯੱਦਪਿ ਪੁਜਾਰੀ ਥੇ ਬਿਰੋਧੀ ਇਨੇ ਕਰ ਥਏ,*
*ਤੌ ਭੀ ਉਭੈ ਪੰਥ ਯੇ ਬਢਾਏ ਗੁਰ ਨੈ ਘਨੇ।*
*ਸੁਨੋ ਅਬਿ ਧਰਮ ਕੇ ਹੇਤ ਸਿਰ ਦੈ ਕੈ ਕੂਕੇ,*
*ਧਰਮੀ ਸ਼ਹੀਦਨ ਮੈ ਗਏ ਜਿਮ ਹੈਂ ਗਨੇ।*
*ਸੰਮਤ ਉਨੀ ਸੌ ਬੀਸ ਤੀਸ ਕੇ ਵਖਤ ਮਧ,*
*ਠੌਰ ਠੌਰ ਧੇਨੁ-ਬਧ ਹੋਨ ਲਾਗੇ ਥੇ ਘਨੇ।*
*ਦੇਖਿ ਦੇਖਿ ਹਿੰਦੂ ਸਭ ਹੋਹਿ ਦੁਖਯਾਰੇ ਭਾਰੇ,*
*ਚਾਰਾ ਜੋਰ ਸਰਕਾਰ ਸੰਗ ਕੋਊ ਨਾ ਬਨੇ।*

ਇਕ ਦਿਨ ਇਸੇ ਤਰ੍ਹਾ ਕੁਝ ਨਾਮਧਾਰੀ ਸਿੰਘ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਲਈ ਜਾਂਦੇ ਹੋਏ ਇਥੇ ਠਹਿਰੇ। ਉਹਨਾਂ ਨੇ ਜਦੋਂ ਇਹ ਹਾਲਤ ਦੇਖੀ ਤੇ ਪਿੰਡ ਵਾਲਿਆਂ ਤੋਂ ਸੁਣੀ ਤਾਂ ਉਨ੍ਹਾਂ ਕੋਲੋਂ ਰਹਿਆ ਨਾ ਗਿਆ। ਸਿੰਘਾ ਨੇ ਉਸੇ ਵੇਲੇ ਬੁੱਚੜਖਾਨੇ ਤੇ ਹਮਲਾ ਕਰਨ ਦਾ ਪ੍ਰੋਗਰਾਮ ਬਣਾਇਆ। ੧੫ ਜੁਲਾਈ ਦੀ ਰਾਤ ਨੂੰ ਬੁੱਚੜਖਾਨੇ ਤੇ ਹਮਲਾ ਕੀਤਾ ਗਿਆ। ਦੋ ਬੁੱਚੜ ਮਾਰੇ ਗਏ ਅਤੇ ੭ ਜ਼ਖਮੀ ਹੋ ਗਏ। ਗਊਆਂ ਦੇ ਰੱਸੇ ਵੱਢ ਦਿੱਤੇ ਗਏ ਅਤੇ ਗਊਆਂ ਨੂੰ ਬਾਹਰ ਹਿੱਕ ਦਿੱਤਾ ਗਿਆ ਅਤੇ ਰਾਤੋ ਰਾਤ ਸਿੰਘ ਉਥੋਂ ਗਾਇਬ ਹੋ ਗਏ। ਪਿੰਡ ਛੀਨੀਵਾਲ ਦੇ ਦੱਲ ਸਿੰਘ ਨੇ ਲਾਲਚ ਵਿੱਚ ਆ ਕੇ ਪੁਲਿਸ ਨੂੰ ਖਬਰ ਕਰ ਦਿੱਤੀ, ਇਸੇ ਦੌਰਾਨ ਤੇਜਾ ਸਿੰਘ ਦਿਲਵਾ ਵਾਲੇ ਨੇ ਸਿੰਘਾਂ ਨੂੰ ਸਾਰੀ ਵਾਰਤਾ ਜਾ ਸੁਣਾਈ ਅਤੇ ਆਖਿਆ ਕਿ ਜੇਠੂਪੁਰੇ ਦਾ ਰਸਾਲਾ ਤੁਹਾਨੂੰ ਫੜ੍ਹਨ ਲਈ ਆ ਰਿਹਾ ਹੈ। ਤੁਸੀਂ ਆਪਣਾ ਪ੍ਰਬੰਧ ਕਰ ਲਵੋਂ।

ਇਹ ਸੁਣ ਮਸਤਾਨ ਸਿੰਘ ਕਹਿਣ ਲੱਗਾ ਕਿ ਜੇ ਅਸੀਂ ਭੱਜ ਗਏ ਤਾਂ ਸਿਪਾਹੀ ਦੂਸਰੇ ਲੋਕਾਂ ਨੂੰ ਤੰਗ ਕਰਨਗੇ। ਇਸ ਤਰ੍ਹਾਂ ਆਪਣੇ ਆਪ ਨੂੰ ਪੁਲਿਸ ਦੇ ਹਵਾਲੇ ਕਰਨਾ ਠੀਕ ਸਮਝਿਆ ਜਿਨ੍ਹਾਂ ਦੇ ਨਾਮ ਇਹ ਸਨ:- ਸੰਤ ਮਸਤਾਨ ਸਿੰਘ, ਸੰਤ ਮੰਗਲ ਸਿੰਘ ਤੇ ਸੰਤ ਗੁਰਮੁਖ ਸਿੰਘ। ਗੁਲਾਬ ਸਿੰਘ ਜੋ ਘਰ ਤੋਂ ਫੜ ਕੇ ਲਿਆਂਦਾ ਗਿਆ, ਉਹ ਬਾਦ ਵਿੱਚ ਸਰਕਾਰੀ ਗਵਾਹ ਬਣਾ ਕੇ ਛੱਡ ਦਿੱਤਾ ਗਿਆ। ਇਸ ਤਰ੍ਹਾ ਪਿੰਡ ਪਿੱਥੋਂ ਦੇ ਇਨ੍ਹਾਂ ਤਿੰਨਾਂ ਸਿੰਘਾਂ ਸੰਤ ਮੰਗਲ ਸਿੰਘ, ਸੰਤ ਮਸਤਾਨ ਸਿੰਘ ਤੇ ਸੰਤ ਗੁਰਮੁਖ ਸਿੰਘ ਨੂੰ ੫ ਅਗਸਤ ੧੮੭੧ ਈ: ਨੂੰ ਰਾਏਕੋਟ ਦੇ ਬੁੱਚੜਖਾਨੇ ਦੇ ਕੋਲ ਹੀ ਫਾਂਸੀ ਗੱਡ ਕੇ ਫਾਂਸੀ ਦੇ ਦਿੱਤੀ ਗਈ।

**ਲੁਧਿਆਣੇ ਨਾਮਧਾਰੀ ਸ਼ਹੀਦ :**

ਰਾਏਕੋਟ ਸਾਕੇ ਦੇ ਤਿੰਨਾਂ ਸਿੰਘਾਂ ਨੂੰ ਫਾਂਸੀ ਦੇਣ ਤੋਂ ਬਾਅਦ ਸੂਬਾ ਗਿਆਨੀ ਰਤਨ ਸਿੰਘ ਤੇ ਸੰਤ ਰਤਨ ਸਿੰਘ ਨਾਈਵਾਲੀਏ ਨੂੰ ਲੁਧਿਆਣੇ ਲੈ ਆਂਦਾ ਗਿਆ। ਇਨ੍ਹਾਂ ਦੋਹਾਂ ਨੂੰ ਫਾਂਸੀ ਲਾਉਣ ਦਾ ਕੋਈ ਅਧਾਰ ਨਹੀਂ ਸੀ। ਗਵਾਹੀਆਂ ਆਦਿ ਤੋਂ ਇਹ ਤਾਂ ਸਪਸ਼ਟ ਹੋ ਹੀ ਗਿਆ ਸੀ ਕਿ ਸੂਬਾ ਗਿਆਨੀ ਰਤਨ ਸਿੰਘ ਤੇ ਰਤਨ ਸਿੰਘ ਨਾਈਵਾਲਾ ਬੁੱਚੜਾਂ ਦੇ ਹਤਿਆਰਿਆਂ ਵਿੱਚ ਨਹੀਂ ਸਨ। ਪਰ ਅੰਗ੍ਰੇਜ਼ ਸਰਕਾਰ ਨੂੰ ਇਸ ਗੱਲ ਦੀ ਕੋਈ ਪ੍ਰਵਾਹ ਨਹੀਂ ਸੀ। ਉਹ ਤਾਂ ਸਿਰਫ ਬਗਾਵਤ ਕਰਨ ਵਾਲਿਆਂ ਦਾ ਖੁਰਾ ਖੋਜ ਮਿਟਾ ਕੇ ਸਬਕ ਸਿਖਾਣਾ ਚਾਹੁੰਦੇ ਸੀ ਤਾਂ ਜੋ ਫਿਰ ਨਾ ਕੋਈ ਬਰਤਾਨਵੀ ਸਾਮਰਾਜ ਦੇ ਵਿਰੁਧ ਆਵਾਜ ਉਠਾ ਸਕੇ।

ਨਾਮਧਾਰੀ ਇਤਿਹਾਸ ਵਿਚ ਸ੍ਰ: ਨਾਹਰ ਸਿੰਘ ਐਮ.ਏ. ਲਿਖਦੇ ਹਨ :

"ਗਿਆਨੀ ਰਤਨ ਸਿੰਘ ਮੰਡੀ ਵਾਲਾ ਨਾਮਧਾਰੀ ਸਿੰਘਾਂ ਵਿੱਚ ਚੰਗਾ ਵਿਦਵਾਨ, ਚਤੁਰ ਤੇ ਮਾਣ ਪ੍ਰਤਿਸ਼ਠਾ ਵਾਲਾ ਵਿਅਕਤੀ ਸੀ। ਨਾਮਧਾਰੀ ਸਿੰਘਾਂ ਨੇ ਗੁਰੂ ਰਾਮ ਸਿੰਘ ਜੀ ਦੀ ਆਗਿਆ ਅਨੁਸਾਰ ਸ਼ਾਸਨ ਦੀਆਂ ਸਰਕਾਰੀ ਕਚਹਿਰੀਆਂ ਦਾ ਬਾਈਕਾਟ ਕੀਤਾ ਹੋਇਆ ਸੀ। ਆਪਸੀ ਝਗੜੇ ਨਜਿੱਠਣ ਲਈ ਨਾਮਧਾਰੀਆਂ ਵਿੱਚੋਂ ਹੀ ਪੰਚ, ਸਰਪੰਚ ਤੇ ਜੱਜ ਵੀ ਨਿਸ਼ਚਿਤ ਕੀਤੇ ਹੋਏ ਸਨ। ਗਿਆਨੀ ਸਿੰਘ ਅਥਵਾ ਗਿਆਨੀ ਰਤਨ ਸਿੰਘ ਮੰਡੀ ਵਾਲਾ ਹਿਠਾੜ

ਸਤਿਲੁਜ ਦੇ ਇਲਾਕਿਆਂ ਵਿੱਚ ਨਾਮਧਾਰੀਆਂ ਦਾ ਮੁਖ ਨਿਆਇ ਪ੍ਰਧਾਨ ਮੰਨਿਆ ਜਾਂਦਾ ਸੀ। ਉਹ ਖੁਦ ਹਰੇਕ ਥਾਂ ਪਹੁੰਚ ਕੇ ਇਹਨਾਂ ਦੇ ਆਪਸੀ ਝਗੜਿਆਂ ਤੇ ਮੁਕਦਮਿਆਂ ਵਿੱਚ ਫੈਸਲੇ ਦਿੰਦਾ ਸੀ। ਇਸ ਕੰਮ ਲਈ ਉਸਨੂੰ ਹਰ ਵੇਲੇ ਥਾਂ-ਥਾਂ ਤੇ ਆਉਣਾ ਜਾਣਾ ਪੈਂਦਾ ਸੀ।"

ਦੂਹਾਂ ਰਤਨ ਸਿੰਘਾਂ ਦਾ ਮੁਕੱਦਮਾ ਭਾਰਤੀ ਦੰਡ ਵਿਧਾਨ ਦੀ ਧਾਰਾ ੧੦੯ ਦੇ ਤੇ ੩੦੨ ਅਨੁਸਾਰ ਮਜਿਸਟ੍ਰੇਟ ਨੇ ਸੈਸ਼ਨ ਜੱਜ ਦੇ ਪੇਸ਼ ਕਰ ਦਿੱਤਾ। ਦੋਸ਼ ਇਹ ਸੀ ਕਿ ਇਨ੍ਹਾਂ ਦੀ ਪ੍ਰੇਰਨਾ ਨਾਲ ਹੀ ਬੁੱਚੜਾਂ ਦਾ ਕਤਲ ਰਾਇਕੋਟ ਵਿੱਚ ਹੋਇਆ ਤੇ ਇਹਨਾਂ ਨੇ ਇਸ ਸਾਕੇ ਵਿੱਚ ਹਰ ਪ੍ਰਕਾਰ ਦੀ ਸਹਾਇਤਾ ਕੀਤੀ।

ਸੈਸ਼ਨ ਜੱਜ ਮਿ: ਮੈਕਨਾਬ ਨੇ ਦੋਹਾਂ ਰਤਨ ਸਿੰਘਾਂ ਲਈ ਉਪ੍ਰੋਕਤ ਦੋਸ਼ਾਂ ਦੇ ਆਧਾਰ ਤੇ ਫਾਹੇ ਦੀ ਸਜਾ ਨਿਸ਼ਚਿਤ ਕੀਤੀ। ੨੬ ਨਵੰਬਰ ੧੮੭੧ ਵਾਲੇ ਦਿਨ ਦੋਹਾਂ ਰਤਨ ਸਿੰਘਾਂ ਨੂੰ ਲੁਧਿਆਣੇ ਜੇਲ੍ਹ ਦੇ ਬਾਹਰਵਾਰ ਬੋਹੜ ਦੇ ਨਾਲ ਫਾਂਸੀ ਦੇ ਦਿੱਤੀ ਗਈ।

ਸਤਿਗੁਰੂ ਬਿਲਾਸ ਵਿੱਚ ਭਾਈ ਸੰਤੋਖ ਸਿੰਘ ਇਸ ਸਮੇਂ ਨੂੰ ਇਸ ਤਰ੍ਹਾਂ ਕਲਮਬੱਧ ਕੀਤਾ ਹੈ:-

"ਫਾਂਸੀ ਵਾਲੇ ਦਿਨ ਦਹੀਂ ਨਾਲ ਇਸ਼ਨਾਨ ਕੀਤਾ। ਚਿੱਟੀਆਂ ਪੁਸ਼ਾਕਾਂ ਕਹਿ ਕੇ ਸਵਾਈਆਂ ਸਨ। ਚਿੱਟੀਆਂ ਪੁਸ਼ਾਕਾਂ ਨਾਲ ਚੜ੍ਹਾਂਗੇ। ਇਹ ਨੀਲੀ ਨਹੀਂ ਪਾਵਣੀ ਹੈ। ਨਾਲੇ ਤੰਦੀ ਨਹੀਂ ਗੱਲ ਵਿੱਚ ਪਾਵਣੀ। ਪੱਟ (ਰੇਸ਼ਮ) ਦੀਆਂ ਲਾਸਾਂ ਬਣਵਾਈਆਂ ਸੀਆਂ ਕਹਿਕੇ। ਫਾਂਸੀ ਗਡਵਾਈ। ਫੌਜਾਂ ਆਈਆਂ ਹੋਰ ਲੋਕ ਭੀ ਬਹੁਤ ਆਏ ਦੇਖਣ। ਧਰਮ ਦੇ ਨਮਿਤ ਸਿੰਘ ਸ਼ਹੀਦ ਹੁੰਦੇ ਹੈਂ। ਮਾਨੋ ਦੋਨੋਂ ਹੰਸ ਚਲੇ ਆਵਦੇ ਹੈਂ। ਬਾਬੇ ਗਿਆਨ ਸਿੰਘ ਦੇ ਲਾਲੀਆਂ ਦਗਦੀਆਂ ਹੈਨ। ਲਾੜੀ ਦੇਖਣ ਲਾੜੀਆਂ ਚੌਗਿਰਦੇ ਹੋਈਆਂ। ਉਸੀ ਤਰ੍ਹਾਂ ਦੁਨੀਆਂ ਦੇਖਣ ਆਏ ਖੜੀ ਹੈ। ਚਿਹਰਾ ਬਾਬੇ ਦਾ ਇਉਂ ਦਮਕਦਾ ਸੀ ਜਿਵੇਂ ਸੂਰਜ ਚਮਕਦਾ ਹੈ। ਫਰੰਗੀ ਬੇਗੁਨਾਹੀ ਦੋਹਾਂ ਨੂੰ ਫਾਂਸੀ ਦੇਣ ਲਗੇ ਹੈਂ ਕਿਉਂਕਿ ਕਤਲ ਵਿੱਚ ਨਾ ਸੇ।" ਜਦੋਂ ਸੂਬਾ ਗਿਆਨੀ ਰਤਨ ਸਿੰਘ ਤਖਤੇ ਉਪਰ ਚੜ੍ਹੇ ਤਾਂ ਇਹ ਸ਼ਬਦ ਕਹਿ ਕੇ ਫਰੰਗੀ ਨੂੰ ਵੰਗਾਰਿਆ:-

"ਖਿੱਲਿਆ ਮੂੰਹ ਤਾਂ ਸਾਹਮਣੇ ਰੱਖ, ਪਿੱਠ ਕਿਉਂ ਕੀਤੀ ਆ, ਦੱਸ ਮਹੀਨੇ ਕਿਸੇ ਮਾਂ ਦੀ ਕੁੱਖ ਵਿੱਚ ਕੱਟ ਕੇ ਫੇਰ ਆਇਆ ਜਾਣ, ਕੋਈ ਮਾਓ ਜਣੇਗੀ, ਨਵੇਂ ਚੋਲੇ ਪਾਇਕੇ, ਜਵਾਨ ਹੋਇ ਕੇ, ਫੇਰ ਸ੍ਰੀ ਸਾਹਿਬ ਫੜਾਂਗੇ, ਤੁਸਾਂ ਕੇ ਤਖਤ ਨੂੰ ਉਠਾਵਾਂਗੇ, ਤੁਸਾਂ ਦੇ ਨਾਲ ਲੜਾਈ ਕਰਾਂਗੇ।"

ਇਸ ਬਾਰੇ ਮਸ਼ਹੂਰ ਕਵੀ ਇਕਬਾਲ ਲਿਖਦਾ ਹੈ:-

*"ਜੀਨੇ ਕਾ ਜਨੂੰਨ ਛੋੜ ਦੀਆ ਕਰਤੇ ਹੈਂ,*
*ਦੁਸ਼ਮਨ ਕਾ ਕਾਨੂੰਨ, ਤੋੜ ਦੀਆ ਕਰਤੇ ਹੈਂ।*
*ਵੋਹ ਲੋਗ ਕੇ ਸਾਹਿਲ ਪੇ ਉਤਰਨਾ ਹੈ ਜਿਨ੍ਹੇ*
*ਹਰ ਮੌਤ ਕਾ ਮੂੰਹ, ਮੋੜ ਦੀਆ ਕਰਤੇ ਹੈਂ।"*

ਪੰਡਿਤ ਜਵਾਹਰ ਲਾਲ ਨਹਿਰੂ ਨੇ ਆਜ਼ਾਦੀ ਮਿਲਣ ਤੇ ਕਿਹਾ ਸੀ:-

"ਕਾਂਗਰਸ ਨੇ ਆਪ (ਸਤਿਗੁਰੂ ਰਾਮ ਸਿੰਘ ਜੀ) ਦੇ ਵਿਖਾਏ ਹੋਏ ਰਸਤੇ ਨੂੰ ਅਖਤਿਆਰ ਕਰਕੇ ਹੀ ਇਹ ਸ਼ਾਨਦਾਰ ਕਾਮਯਾਬੀਆਂ ਪ੍ਰਾਪਤ ਕੀਤੀਆਂ ਹਨ।"

■

# ਯਾਦ ਚੀਨੀ ਅਸਵਾਰ ਦੀ

**—ਇੰਦਰ ਦਮਨ ਸਿੰਘ ਰਤਨ ਬੈਂਕਾਕ**

*ਜਪ ਪ੍ਰਯੋਗ ਤੈਨੂੰ ਯਾਦ ਕਰਦੇ।*
*ਚੀਨੀ ਅਸਵਾਰ ਸਾਡੀ ਝੋਲੀ ਭਰਦੇ।*
*ਜਾਣ ਦੀਆਂ ਗੱਲਾਂ ਹੋਈਆਂ ਨੇ ਪੁਰਾਣੀਆਂ।*
*ਵੈਣ ਪਾਂਦੀਆਂ ਨੇ ਸੰਗਤਾਂ ਨਿਮਾਣੀਆਂ।*
*ਬੰਗਲੇ ਰੰਗੂਨ ਤੋਂ ਰਿਹਾਈ ਕਰਦੇ।*
*ਚੀਨੀ ਅਸਵਾਰ......*
*ਤੇਰੇ ਹੁਕਮਾਂ ਨੂੰ ਸੀਨੇ ਖਾਈਆਂ ਗੋਲੀਆਂ।*
*ਮਾਨਾਂ ਵਾਲੇ ਰਲ ਕੇ ਮਨਾਈਆਂ ਹੋਲੀਆਂ।*
*ਬੱਚਾ ਘੁਮਿਆਰੀ ਫੇਰ ਜਿੰਦਾ ਕਰਦੇ।*
*ਚੀਨੀ ਅਸਵਾਰ.....*
*ਰਾਇ ਸਿੰਘਾ ਲੋੜਾਂ ਤੇਰੀਆਂ ਬਥੇਰੀਆਂ।*
*ਸ਼ੇਰ ਬਘਿਆੜ ਰਾਤਾਂ ਨੇ ਅੰਧੇਰੀਆਂ।*
*ਕਿੰਨੀਆਂ ਪੁਕਾਰਾਂ ਹੋਈਆਂ ਤੇਰੇ ਦਰ ਤੇ।*
*ਚੀਨੀ ਅਸਵਾਰ.......*
*ਭੈਣੀ ਸੁੰਨੀ ਪਈ ਟਿੱਬੇ ਸੜੇ ਰੇਤਲੇ।*
*ਰਾਮ ਸਰ ਰਾਈਆਂ ਹੋਏ ਨੇ ਨਵੇਕਲੇ।*
*ਚੀਨੀ ਦੀ ਲਗਾਮ ਨਾਲ ਲਾਡ ਕਰਦੇ।*
*ਚੀਨੀ ਅਸਵਾਰ.......*
*ਤੇਰੀ ਯਾਦ ਵਿਚ ਪਈਆਂ ਰੋਣ ਗੋਪੀਆਂ।*
*ਪ੍ਰਾਣ ਨਹੀਂ-ਨਿਕਲਦੇ ਵਿਛੋੜੇ ਝੋਮੀਆਂ।*
*ਬੰਸੀ ਦੀਆਂ ਸੁਰਾਂ ਵਿਚ ਤਾਨਾਂ ਭਰਦੇ।*
*ਚੀਨੀ ਅਸਵਾਰ......*
*ਬੇਬੇ ਨਾਨਕੀ ਤਵੀ ਤੇ ਪਾਈਆਂ ਰੋਟੀਆਂ।*
*ਸ਼ਾਮਾ ਹੋਣ ਆਈਆਂ ਉਮਰਾਂ ਨੇ ਛੋਟੀਆਂ।*
*ਭੀਲਨੀ ਦੇ ਬੇਰ ਤੈਨੂੰ ਯਾਦ ਕਰਦੇ।*
*ਚੀਨੀ ਅਸਵਾਰ......*
*ਹੋਵੇਗੀ ਸਵੇਰ ਕਦੋਂ ਘਰ ਆਉਗੇ।*
*ਕਿੱਸੇ ਪਰਦੇਸਾਂ ਦੇ ਸਾਨੂੰ ਸੁਣਾਉਗੇ।*
*ਵਿਛੋੜੇ ਦੀਆਂ ਯਾਦਾਂ ਦਾ ਹੁੰਗਾਰਾ ਭਰਦੇ।*
*ਚੀਨੀ ਅਸਵਾਰ......*
*ਮਿਹਰ ਦੀਆਂ ਨਜ਼ਰਾਂ ਉਠਾਉ ਪ੍ਰੀਤਮਾ।*
*ਨਾਨੂ ਸਿੰਘ ਨਾਲ ਵੀ ਲਿਆਉ ਪ੍ਰੀਤਮਾ।*
*ਮੰਗ ਜਗਜੀਤ ਸੰਦੀ ਪੂਰੀ ਕਰਦੇ।*
*ਚੀਨੀ ਅਸਵਾਰ......*
*ਜਪ ਪ੍ਰਯੋਗ ਤੈਨੂੰ ਯਾਦ ਕਰਦੇ।*
*ਚੀਨੀ ਅਸਵਾਰ ਸਾਡੀ ਝੋਲੀ ਭਰਦੇ।*

ਸੁਰਜੀਤ ਸਿੰਘ ਜੀਤ ਲੰਡਨ

# ਨਾਮਧਾਰੀ-ਸਿੱਖ ਇਤਿਹਾਸ ਦੇ ਪਰਿਪੇਖ ਵਿਚ

ਕੌਮ ਅਤੇ ਧਾਰਮਿਕ ਸਮਾਜ ਦਾ ਇਤਿਹਾਸ ਉਸ ਦੀ ਸਭਿਅਤਾ ਦਾ ਚਿੱਤਰ ਹੁੰਦਾ ਹੈ ਅਤੇ ਉਸ ਦੇ ਉਪਰ ਉਸਾਰੂ ਵਿਰਸੇ ਦੀ ਚਿੰਨ ਮਾਤਰ ਤਸਵੀਰ ਵੀ ਹੁੰਦੀ ਹੈ। ਪੜ੍ਹਾਈ ਦੇ ਅਦਾਰੇ ਵਿਚ ਇਹ ਰਿਵਾਜ ਹੀ ਹੋ ਗਿਆ ਹੈ ਕਿ ਸ਼ਰਧਾ ਪੂਰਵਕ ਲਿਖੇ ਸਾਹਿਤ ਨੂੰ ਮਨੋਕਲਪਿਤ ਬਣਾ ਕੇ ਇਕ ਪਾਸੇ ਕਰ ਦਿੱਤਾ ਜਾਂਦਾ ਹੈ। ਪ੍ਰੰਤੂ ਅਜ ਮਿਥਿਆਸਕ ਸਮਝੇ ਜਾ ਰਹੇ ਕਰਾਮਾਤੀ ਘਟਨਾਵਾਂ ਦੇ ਆਧਾਰ ਤੇ ਲਿਖੇ ਸਾਹਿਤ ਨੂੰ ਅੱਖੋਂ ਪਰੋਖੇ ਨਹੀਂ ਕੀਤਾ ਜਾ ਸਕਦਾ, ਅਤੇ ਨਾਂ ਹੀ (ਸ਼ਿੱਸ਼) ਸ਼ਰਧਾਲੂ ਦੀ ਬੁਨਿਆਦੀ ਸ਼ਰਧਾ ਦੇ ਗਿਆਨ ਨੂੰ ਅਣਗੌਲਿਆ ਜਾ ਸਕਦਾ ਹੈ, ਸਗੋਂ ਸ਼ਰਧਾਲੂ (ਸਿੱਖ) ਦੀ ਸ਼ਰਧਾ ਇਤਿਹਾਸ ਵਿਚ ਕਾਫ਼ੀ ਵਜ਼ਨ ਰੱਖਦੀ ਹੈ। ਇਸ ਨੂੰ ਅਣਗੌਲਿਆ ਕਰਕੇ ਸਾਹਿਤ ਵਿਚੋਂ ਕਵਿਤਾ ਵਾਲਾ ਰਸ ਕੱਢ ਦਿੰਦੇ ਹਾਂ। ਜਿਵੇਂ ਕਿ ਪ੍ਰਾਚੀਨ ਆਰੀਆ ਸਭਿਅਤਾ ਦੀ ਇਕ ਧਾਰਾ ਯੂਰਪ ਵਿਚ ਤੇ ਦੂਜੀ ਧਾਰਾ ਭਾਰਤ ਵਿਚ ਵਹਿ ਤੁਰੀ, ਯੂਰਪੀ ਧਾਰਾ ਨੇ ਦੋ ਮਹਾਂਕਾਵਾਂ ਵਿਚ ਤੇ ਭਾਰਤੀ ਧਾਰਾ ਨੇ ਵੀ ਦੋ ਮਹਾਂ ਕਾਵਾਂ ਵਿਚ ਆਪਣੇ ਇਤਿਹਾਸ 'ਤੇ ਸੰਗੀਤ (ਜਾਂ ਅਣਮੁੱਲੇ ਵਿਰਸੇ) ਨੂੰ ਸੰਭਾਲ ਰੱਖਆ ਹੈ। ਅਸੀਂ ਪਰਾਏ ਦੇਸ਼ ਦੇ ਲੋਕ ਨਿਸਚੇ ਨਾਲ ਨਹੀਂ ਕਹਿ ਸਕਦੇ ਕਿ ਯੂਨਾਨ ਆਪਣੇ ਦੋ ਮਹਾਂ ਕਾਵਾਂ ਵਿਚ ਆਪਣੀ ਸਾਰੀ ਵਿਸ਼ੇਸ਼ਤਾ ਤੇ ਪ੍ਰੰਪਰਾ ਨੂੰ ਪ੍ਰਗਟ ਕਰ ਸਕਿਆ ਹੈ ਜਾਂ ਨਹੀਂ, ਪਰ ਇਹ ਗੱਲ ਪੱਕੀ ਹੈ ਕਿ ਭਾਰਤ ਵਰਸ਼ ਦੇ ਰਮਾਇਣ ਤੇ ਮਹਾਂ-ਭਾਰਤ ਦੇ ਸੋਮੇ ਭਾਰਤ ਵਿਚ ਲੇਸ ਮਾਤਰ ਵੀ ਨਹੀਂ ਸੁੱਕੇ....। ਅਜਿਹੀ ਅਵਸਥਾ ਵਿਚ ਰਾਮਾਇਣ ਤੇ ਮਹਾਂ-ਭਾਰਤ ਨੂੰ ਕੇਵਲ ਮਹਾਂਕਾਵਿ ਕਹਿਣਾ ਕਾਫੀ ਨਹੀਂ ਹੋਵੇਗਾ, ਇਹ ਇਤਿਹਾਸ ਵੀ ਹਨ ਅਤੇ ਵਿਰਸਾ ਵੀ ਹਨ। ਇਹ ਘਟਨਾਵਾਂ ਦਾ ਇਤਿਹਾਸ ਨਹੀਂ, ਕਿਉਂਕਿ ਉਹ ਇਤਿਹਾਸ ਕਿਸੇ ਖਾਸ ਸਮੇਂ ਨਾਲ ਸਬੰਧਤ ਹੁੰਦਾ ਹੈ, ਪ੍ਰੰਤੂ ਇਹ ਤਾਂ ਭਾਰਤ ਦਾ ਚਿਰਕਾਲ (ਚਿਰੰਜੀਵ) ਇਤਹਾਸ ਹੈ। ਸਮੇਂ ਦੇ ਬੀਤਣ ਨਾਲ ਘਟਨਾਵਾਂ ਆਧਾਰਿਤ ਇਤਿਹਾਸ ਕਿੰਨਾ ਬਦਲ ਗਿਆ, ਪ੍ਰੰਤੂ ਇਸ ਵਿਚ ਤਬਦੀਲੀ ਨਹੀਂ ਆਈ। ਭਾਰਤ ਦੀ ਜੋ ਸਾਧਨਾ, ਜੋ ਅਰਾਧਨਾ ਤੇ ਜੋ ਸੰਕਲਪ ਹੈ, ਉਹ ਇਹਨਾਂ ਦੋ ਮਹਾਂਕਾਵਿ ਮਹੱਲਾਂ ਵਿਚ ਸਦੀਵੀ ਸਿੰਘਾਸਨ ਉੱਤੇ ਬਿਰਾਜਮਾਨ ਹੈ।

ਇਸ ਤਰ੍ਹਾਂ ਆਪਣੇ ਵਿਰਸੇ ਦੀ ਖੋਜ ਕਰਦਿਆਂ ਪੰਜਾਬੀ ਯੂਨੀਵਰਸਿਟੀ ਨੇ 'ਧਮਪਦ' ਮਹਾਤਮਾ ਬੁੱਧ ਜੀ ਦੇ ਗ੍ਰੰਥ ਦਾ ਪੰਜਾਬੀ ਅਨੁਵਾਦ ਛਾਪਿਆ। 'ਧਮਪਦ' ਗ੍ਰੰਥ ਸਾਡਾ ਬਹੁਤ ਪੁਰਾਣਾ ਮੁੱਢਲਾ ਪ੍ਰਚੀਨ ਧਾਰਮਿਕ ਗ੍ਰੰਥ ਹੈ। ਇਸ ਵਿਰਸੇ ਨੂੰ ਸੰਭਾਲਣ ਲਈ ਯਤਨ ਅਤੇ ਪੜ੍ਹਨ ਦੀ ਪ੍ਰੇਰਣਾ ਹਿੱਤ ਸ: ਕ੍ਰਿਪਾਲ ਸਿੰਘ ਨਾਰੰਗ ਜੀ ਨੇ ਦੋ ਸ਼ਬਦ ਲਿਖਦਿਆਂ ਕਿਹਾ ਹੈ ਕਿ, "ਮਹਾਤਮਾ ਬੁੱਧ ਜੀ ਨੇ ਇਸ ਗ੍ਰੰਥ ਵਿਚ ਅਹਿੰਸਾ, ਸ਼ਹਿਨਸ਼ੀਲਤਾ, ਮੈਤ੍ਰੀ ਭਾਵ, ਸੰਜਮ, ਸੰਮਤ੍ਰਲਤਾ, ਧਿਆਨ, ਦਾਨ, ਬੁੱਧੀ, ਵਿਵੇਕ, ਧਾਰਮਿਕ ਰਹਿਣੀ ਬਹਿਣੀ ਵਿਚ ਸੁਧ ਆਚਰਣ ਤੇ ਇਸ ਤਰ੍ਹਾਂ ਦੇ ਹੋਰ ਧਾਰਮਿਕ ਅਤੇ ਅਧਿਆਤਮਕ ਜੀਵਨ ਦੀਆਂ ਕੀਮਤਾਂ ਦੀ ਪ੍ਰਤਿਸ਼ਠਾ ਤੇ ਉਹਨਾਂ ਨੂੰ ਜੀਵਨ ਵਿਚ ਧਾਰਨ ਕਰਨ ਦੀ ਪ੍ਰੇਰਨਾ ਦਿੱਤੀ ਹੈ। ਮੈਨੂੰ ਪੂਰਨ ਵਿਸ਼ਵਾਸ਼ ਹੈ ਕਿ ਧਮਪਦ ਦਾ ਇਹ ਪੰਜਾਬੀ ਰੂਪਾਂਤਰ ਪੰਜਾਬੀ ਪਾਠਕਾਂ ਤੇ ਖਾਸ ਕਰਕੇ ਯੁਵਕਾਂ ਵਾਸਤੇ ਲਾਭਦਾਇਕ ਸਿੱਧ ਹੋਵੇਗਾ।" ਇਸ ਮਹਾਨ ਵਿਰਸੇ ਨੂੰ ਸੰਭਾਲਣ ਲਈ ਪ੍ਰੇਰਨਾ ਅਤੇ ਯਤਨ ਬਹੁਤ ਸ਼ਲਾਘਾਯੋਗ ਹਨ। 'ਧਮਪਦ' ਗ੍ਰੰਥ ਆਪਣੇ ਆਪ ਵਿਚ ਇਕ ਸਭਿਆਚਾਰਕ ਉਚਤਾ ਦਾ ਮਹਾਨ ਪ੍ਰਤੀਕ



ਹੈ ਮਹਾਂਭਾਰਤ ਅਤੇ ਰਾਮਾਇਣ ਵਾਂਗ ਹੀ ਇਹ ਮਹਾਨ ਵਿਰਸੇ ਦੇ ਮਹੱਲਾਂ ਦਾ ਇਕ ਹਿੱਸਾ ਹੈ ਜਿਸ ਨੂੰ ਅਗੇ ਤੋਰਨ ਲਈ ਮਹਾਤਮਾ ਬੁੱਧ ਜੀ ਨੇ ਇਕ ਬੜੇ ਵੱਡੇ ਯਥਾਰਥ ਦਾ ਜ਼ਿਕਰ ਕੀਤਾ ਹੈ। 'ਧਮਪਦ' ਵਿਚ ਇਕ ਜਗ੍ਹਾ ਮਹਾਤਮਾ ਜੀ ਫੁਰਮਾਉਂਦੇ ਹਨ।

*ਸੁਜੀਵੈ ਅਹਿਰਕੇਨ ਕਕਸਰੇਨ ਧੰਸਿਨਾ।*
*ਪਕਖੰਦਿਨਾ ਪਰਾਬਤੇਨ,*
*ਸੰਕਲਿਟਠੇਨ ਜੀਵਿੱਤ।।੨੪।।*

ਜੋ ਬੇਸ਼ਰਮ ਹੈ ਕਾਂ ਵਾਂਗ ਚਲਾਕ ਹੈ, ਵਿਨਾਸ਼ਕਾਰੀ ਹੈ, ਦੂਜਿਆਂ ਦੀ ਚੁਗਲੀ ਕਰਨ ਵਾਲਾ ਹੈ, ਬੜਬੋਲਾ ਅਤੇ ਨੀਚ ਹੈ, ਇਸ ਜਗ ਵਿਚ ਉਸ ਲਈ ਜੀਉਣਾ ਸੋਖਾ ਹੈ।

*ਹਿਰੀਮਤ ਚ ਦੁੱਜੀਵੰ ਨਿੱਚੇ ਸੁਚਿਗਵੇਸਨ।*
*ਅਲੀਨੇ ਨਹਪਗਬਭੇਨ, ਸੁਦਧਾ ਜੀਵੰਨ।।੨੪੫।।*

ਪਰੰਤੂ ਜੋ ਨਿੱਤ ਪਵਿੱਤਰਤਾ ਦੀ ਖੋਜ ਕਰਦਾ ਹੈ, ਸ਼ਰਮਸਾਰ ਹੈ, ਨਿਰਲੇਪ ਹੈ, ਨਿਮਰ ਹੈ, ਬੇਦਾਗ ਅਤੇ ਬੁਧੀਮਾਨ ਹੈ, ਇਸ ਜੱਗ ਵਿਚ ਉਸਦਾ ਜੀਉਣਾ ਔਖਾ ਹੈ।

ਸੋ ਮਹਾਤਮਾ ਬੁੱਧ ਜੀ ਨੇ ਕਿੰਨੇ ਸਾਲ ਪਹਿਲਾਂ ਕਿੱਡੀ ਵੱਡੀ ਸੱਚਾਈ ਆਉਣ ਵਾਲੇ ਸਮੇਂ ਬਾਰੇ ਲਿਖ ਦਿੱਤੀ ਸੀ ਜੋ ਅੱਜ ਸਾਡੇ ਸਾਹਮਣੇ ਹੈ। ਸਰਕਾਰ ਭਗਤਾਂ ਦਾ ਇਸ ਜੱਗ ਵਿਚ ਜੀਉਣਾ ਕਿੰਨਾਂ ਸੌਖਾ ਤੇ ਆਸਾਨ ਰਿਹਾ ਹੈ। ਦੂਸਰੇ ਪਾਸੇ ਜੋ ੧੯ਵੀਂ ਸਦੀ ਅਤੇ ੨੦ਵੀਂ ਸਦੀ ਵਿਚ ਦੇਸ਼ ਭਗਤੀ ਧਰਮ ਮਰਯਾਦਾ ਦੇ ਧਾਰਨੀ ਰਹੇ, ਉਹਨਾਂ ਦੀ ਪਵਿੱਤਰਤਾ ਲਈ ਖੋਜ ਬੇਦਾਗ ਦੇਸ਼ ਭਗਤੀ ਨਿਰਲੇਪ, ਨਿਰਪੱਖ, ਗੁਰਸਿੱਖੀ ਜੀਵਨ ਕਿੰਨਾ ਔਖਾ ਅਤੇ ਕਠਨ ਰਿਹਾ ਹੈ। ਅੱਜ ਉਹਨਾਂ ਸੂਰਮਿਆਂ ਜੋਧਿਆਂ ਦਾ ਇਤਿਹਾਸ ਵਿਚ ਤਾਂ ਜ਼ਿਕਰ ਨਹੀਂ ਆਉਂਦਾ ਜੇ ਆਉਂਦਾ ਹੈ ਤਦ ਚੰਦ ਸ਼ਬਦਾਂ ਵਿਚ ਫਿਹਲ ਹੋਏ ਅੰਦੋਲਨਾਂ ਦੇ ਰੂਪ ਵਿਚ। ਵਿਰਸੇ ਬਾਰੇ ਜਦੋਂ ਤੱਕ ਖੋਜ-ਸੋਚ ਆਧਾਰ ਇਸ ਤਰ੍ਹਾਂ ਦਾ ਬਣਿਆ ਰਹੇਗਾ ਤਦ ਤਕ ਅੱਜ ਦਾ ਨੌਜਵਾਨ ਕਿਵੇਂ ਆਪਣੇ ਵਿਰਸੇ ਅਤੇ ਇਤਿਹਾਸ ਉਪਰ ਗੌਰਵ ਕਰ ਸਕੇਗਾ ਅਤੇ ਕਿਸ ਮਾਣ, ਗੌਰਵ ਨਾਲ ਦੇਸ਼ ਦੇ ਕੀਮਤੀ ਅਣਮੁੱਲੇ ਵਿਰਸੇ ਨੂੰ ਜੀਵਨ ਵਿਚ ਢਾਲ ਅਗਲੀਆਂ ਪੀੜ੍ਹੀਆਂ ਲਈ ਇਤਿਹਾਸ ਸਿਰਜਨ ਦੀ ਹਿੰਮਤ ਕਰੇਗਾ? ਕੌਮ ਦਾ ਇਤਿਹਾਸ ਉਸ ਦੇ ਅਮਰ ਸੁੱਚੇ ਸੱਚੇ ਵਿਰਸੇ ਦੇ ਆਧਾਰ ਤੇ ਖੜ੍ਹਾ ਹੁੰਦਾ ਹੈ, ਇਤਿਹਾਸ ਉਸਦੀ ਸਭਿਅਤਾ ਦਾ ਚਿੰਨ੍ਹ ਹੁੰਦਾ ਹੈ ਜੋ ਕਿ ਸਦੀਆਂ ਤੋਂ ਵਿਰਸੇ ਰੂਪੀ ਜੋੜੀ ਪੂੰਜੀ ਦੇ ਆਧਾਰ ਤੇ ਅਮੀਰ ਨਿਸ਼ਾਨੀਆਂ ਹੁੰਦੀਆਂ ਹਨ। ਜਿਸ ਤਰ੍ਹਾਂ ਦਾ ਇਤਿਹਾਸ ਹੋਵੇਗਾ ਉਹੋ ਜਹੀਆਂ ਉਸ ਕੌਮ ਦੀਆਂ ਪ੍ਰਾਪਤੀਆਂ ਹੁੰਦੀਆਂ ਹਨ। ਇਤਿਹਾਸ ਵਿਚਲੀਆਂ ਪ੍ਰਾਪਤੀਆਂ ਕੌਮ ਲਈ ਮਾਣ ਦੇ ਚਿੰਨ੍ਹ ਹੁੰਦੇ ਹਨ, ਕੌਮ ਦਾ ਸਿਰ ਉੱਚਾ ਕਰ ਦਿੰਦੇ ਹਨ। ਪ੍ਰੰਤੂ ਸੱਚੀ ਪਵਿੱਤਰ ਖੋਜ (ਇੰਝ ਹੋਏ ਦੀ ਸਹੀ ਪੜਤਾਲ) ਸਮਾਜਿਕ, ਸਭਿਅਕ ਇਤਿਹਾਸ ਦੀ ਜਿੰਦ ਜਾਨ ਹੁੰਦੀ ਹੈ।

ਇਕ ਸਧਾਰਨ ਜੀਵ ਆਤਮਾ ਦੇ ਦ੍ਰਿਸ਼ਟੀਕੋਨ ਤੋਂ ਵੀ ਸਭਿਆਚਾਰਕ ਵਿਰਸਾ ਇਕ ਸਦੀਵੀ ਇਤਿਹਾਸ ਹੁੰਦਾ ਹੈ ਜਿਸ ਵਿਚ ਸਮੇਂ ਸਮੇਂ ਸਿਰ ਬਾਣੀ ਰਚੇਤਾ ਆਤਮਿਕ ਅਤੇ ਮਾਨਸਿਕ ਤੌਰ ਤੇ ਵਿਕਸਿਤ ਕਰਨ ਪ੍ਰਤੀ ਹੀ ਰੁਚਿਤ ਨਹੀਂ ਸਗੋਂ ਉਹਨਾਂ ਦੇ ਆਪਣੇ ਸਭਿਆਚਾਰਕ ਪਿਛੋਕੜ ਨਾਲ ਉਸ ਨੂੰ ਅੰਤਰ ਸੰਬੰਧਿਤ ਕਰਕੇ ਸਮਝਾਉਣ ਬੁਝਾਉਣ ਲਈ ਵੀ ਜਤਨਸ਼ੀਲ ਰਹਿੰਦੇ ਹਨ। ਗੁਰਬਾਣੀ (ਧਾਰਮਿਕ ਗ੍ਰੰਥ) ਨਿਰਸੰਦੇਹ ਬਾਣੀ ਰਚੇਤਿਆਂ ਦੇ ਅਨੁਭੂਤ ਵਿਚਾਰਾਂ ਦੀ ਸਰਲ ਪ੍ਰਸਤੁਤੀ ਹੈ। ਪ੍ਰੰਤੂ ਇਸ ਅਨੁਭੂਤੀ ਦੀ ਅਭਿਵਿਅੰਜਨਾ ਸਮਕਾਲੀ ਸਮਾਜਿਕ ਪਰਿਪੇਖ ਅਤੇ ਤਤਕਾਲੀਨ ਸਭਿਆਚਾਰਕ ਰੂੜੀਆਂ ਦੇ ਪ੍ਰਸੰਗ ਵਿਚ ਕਰਨ ਦਾ ਵਿਸ਼ੇਸ਼ ਉਪਰਾਲਾ ਦ੍ਰਿਸ਼ਟੀਗੋਚਰ ਹੈ। ਸ੍ਰੀ ਆਦਿ ਗੁਰੂ ਗ੍ਰੰਥ ਸਾਹਿਬ ਜੀ ਦੇ ਮੌਜੂਦਾ ਸਰੂਪ ਵਿਚ ਸੰਮਿਲਤ ਅਤੇ ਸੰਕਲਿਤ ਕੀਤੀ ਜਾ ਚੁੱਕੀ ਗੁਰਬਾਣੀ ਸਮੁੱਚੇ ਸੰਸਾਰ ਦੇ ਅਧਿਆਤਮਿਕ ਸਾਹਿਤ ਅਤੇ ਧਾਰਮਿਕ ਇਤਿਹਾਸ ਵਿਚ ਇਕ ਵਿਲੱਖਣ ਅਤੇ ਨਿਵੇਕਲੀ ਉਦਾਹਰਨ ਹੈ।

ਸ੍ਰੀ ਆਦਿ ਗ੍ਰੰਥ ਸਾਹਿਬ ਇਕ ਮਹਾਨ ਦਾਰਸ਼ਨਿਕ "ਧਰਮਗ੍ਰੰਥ" ਹੈ, ਜਿਸ ਵਿਚਲੀ ਅਭਿਵਿਅਕਤੀ ਅਨੁਭੂਤ ਅਭਿਵਿਅਕਤੀ ਹੈ। ਇਸ ਵਿਚਲੇ ਸਾਰੇ ਦੇ ਸਾਰੇ ਪਰਮ ਪੁਰਖ ਮਹਾਨ ਸੰਤ ਭਗਤ ਅਤੇ ਗੁਰੂ ਸਾਹਿਬਾਨ ਪਰਮਤੱਤ, ਆਤਮ ਤੱਤ ਅਤੇ ਜੀਵ-ਜਗਤ ਸਬੰਧੀ ਸੰਕਰਾਚਾਰੀਆ ਦੇ ਅਦਵੈਤਵਾਦ ਜਿਹੀਆਂ ਕੋਰੀਆਂ, ਸੰਕਲਪਾਤਮਕ ਅਤੇ ਦਾਰਸ਼ਨਿਕ ਗੱਲਾ ਨਹੀਂ ਕਰਦੇ ਸਗੋਂ ਇਨਾਂ ਲਈ ਤਾਂ ਪ੍ਰਮਾਤਮਾ ਮਿੱਠ ਬੋਲੜੇ ਸੱਜਣ ਵਾਗ ਹੈ, ਸੁਹਣੇ ਨੱਕ ਅਤੇ ਲੰਬੜੇ ਵਾਲਾਂ ਵਾਲਾ ਹੈ, ਉਸ ਨਾਲ ਗੁੱਸੇ ਰਾਜੀ ਹੋਣ ਕਰਕੇ ਹੀ 'ਕਾਰਨ ਕਵਨ ਅਬੋਲ' ਦਾ ਪ੍ਰਸ਼ਨ ਕਰਨ ਦੀ ਜੁਰਅਤ ਵੀ ਉਸ ਦੇ ਭਗਤਾਂ ਵਿਚ ਹੀ ਹੈ। ਧੰਨੇ ਵਰਗੀ ਜਿਦ ਵੀ ਹੈ ਉਸ ਦੇ ਆਸ਼ਕਾਂ ਵਿਚ, 'ਜਬ ਤੁਮ ਹੋਤੇ ਤਬ ਹਮ ਨਾਹੀ ਅਬ ਤੂੰ ਹੀ ਮੈਂ ਨਾਹੀ" ਵਰਗੀ ਅਭੇਦਤਾ, ਨੇੜਤਾ, ਨਿਰੰਤਰਤਾ ਅਤੇ ਨਿਝੱਕਤਾ ਹੈ, ਮਹਾਨ ਕੁਰਬਾਨੀਆਂ ਦਾ ਜਜ਼ਬਾ ਹੈ, ਉਸਦੇ ਪਿਆਰਿਆਂ ਵਿਚ, ਭਗਤ ਕਬੀਰ ਜੀ ਦੇ ਸ਼ਬਦਾਂ ਵਿਚ:

*"ਲੋਗੁ ਜਾਣੈ ਇਹ ਗੀਤੁ ਹੈ ਇਹ ਤਉ ਬ੍ਰਹਮ ਬੀਚਾਰ।।"*

ਇੰਝ ਬ੍ਰਹਮ ਬੀਚਾਰ ਨੂੰ ਗੀਤਾਂਤਮਕ ਸ਼ੈਲੀ (ਰਾਗਾਂ ਵਿਚ) ਅਤੇ ਸਭਿਆਚਾਰਕ ਰੂੜੀਆਂ ਦੇ ਪਰਿਪੇਖ ਵਿਚ ਸੈਂਕੜੇ ਸਾਲਾਂ ਤਕ ਲਗਾਤਾਰ ਪ੍ਰਵਾਹਮਾਨ ਰੱਖਣ ਅਤੇ ਕਈ ਸਦੀਆਂ ਤਕ ਨਿਰੰਤਰ ਜਨ-ਮਾਨਸ ਨੂੰ ਝੰਜੋੜਨ ਦਾ ਉਪਰਾਲਾ ਸਾਡੇ ਰਹਿਬਰਾਂ ਨੇ ਮੱਧ ਕਾਲ ਵਿਚ ਭਰਮ ਭੁਲੇਖਿਆਂ ਅਤੇ ਵਿਧੀ-ਵਿਧਾਨ ਦੇ ਜਾਲ ਵਿਚ ਫਸੀ ਲੋਕਾਈ ਨੂੰ ਵਾਸਤਵਿਕਤਾ ਦੀ ਸੋਝੀ ਕਰਾਉਣ ਲਈ ਕੀਤਾ, ਉਹਨਾਂ ਦੇ ਸਭਿਆਚਾਰਕ ਵਿਰਸੇ ਨੂੰ ਆਧਾਰ ਬਣਾਇਆ। ਸਮੇਂ ਸਮੇਂ ਕਿਸੇ ਵੀ ਦੇਸ਼ ਕੌਮ ਅਤੇ ਸਮਾਜ ਸਭਿਆਚਾਰ ਦੀ ਅਤਿਅੰਤ ਘਿਣਾਉਣੀ, ਵਿਕਰਿਤ, ਰੋਗੀ ਧੁਆਂਖੀ ਅਤੇ ਸੜ੍ਹਾਂਦ ਮਾਰਦੀ ਅਵਸਥਾ ਨੂੰ ਸੁਚਾਰੂ ਨਿਰੋਗ ਉਸਾਰੂ ਅਤੇ ਚੜ੍ਹਦੀ ਕਲਾ ਵਲ ਲਿਜਾਣ ਲਈ ਪੂਰਨ ਪੁਰਖ, ਸੰਤ ਮਹਾਤਮਾ, ਵੱਡ ਪੁਰਸ਼, ਪਰਮ ਮਨੁੱਖ ਅਤੇ ਮਹਾਨ ਰਹਿਬਰ ਸਤਿਗੁਰੂ ਇਸ ਸੰਸਾਰ ਵਿਚ ਆਉਂਦੇ ਹਨ ਜਿਹੜੇ ਬੋਦੀਆਂ ਤੇ ਜਰਜ਼ਰ ਹੋ ਚੁੱਕੀਆਂ ਕਦਰਾਂ-ਕੀਮਤਾਂ ਅਤੇ ਮਾਨਵੀ ਮੁੱਲਾਂ ਨੂੰ ਫਿਰ ਤੋਂ ਉਚਿਆਉਂਦੇ ਹੋਏ ਸਮੁੱਚੀ ਮਨੁੱਖ ਜਾਤੀ ਲਈ ਸਾਂਝਾ ਸੰਦੇਸ਼ ਦ੍ਰਿੜਾਉਂਦੇ ਹਨ ਪ੍ਰੰਤੂ ਸੰਬੰਧਤ ਮਹਾਨ ਰਹਿਬਰ ਦੀ ਕਾਰਜ ਭੂਮੀ ਅਤੇ ਜਨਮ-ਭੂਮੀ ਤੇ ਉਸ ਦੇ ਸੰਦੇਸ਼ ਦਾ ਪ੍ਰਭਾਵ ਕਾਲ ਸਮੇਂ ਸਭ ਤੋਂ ਵਧੇਰੇ ਪੈਣ ਦੀ ਹਰ ਸੰਭਾਵਨਾ ਮੌਜੂਦ ਹੁੰਦੀ ਹੈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਬਾਰੇ ਜਿਥੋਂ ਤਕ ਆਪ ਜੀ ਦੀ ਸਾਹਿਤਕ ਅਤੇ ਇਤਿਹਾਸਕ ਵਿਰਸੇ ਦੀ ਸੰਭਾਲ ਦੀ ਕਦਰ-ਦਾਨੀ ਦਾ ਸੁਆਲ ਹੈ ਉਹ ਕਿਸੇ ਪ੍ਰਮਾਣ ਦੀ ਮੁਹਤਾਜ ਨਹੀਂ। ਗੁਰਗੱਦੀ ਤੇ ਬੈਠਣ ਤੋਂ ਕੁਝ ਸਮੇਂ ਬਾਅਦ ਹੀ ਉਹਨਾਂ ਨੇ ਸਿੱਖਾਂ ਵੱਲ ਇਸ ਭਾਵ ਦੇ ਹੁਕਮ ਨਾਮੇ ਲਿਖ ਭੇਜੇ ਕਿ ਜੋ ਕਿਸੇ ਇਲਾਕੇ ਵਿਚ ਲਿਖਾਰੀ ਸਿੱਖ ਹੋਵੇ ਉਸ ਨੂੰ ਅਨੰਦਪੁਰ ਭੇਜ ਦਿੱਤਾ ਜਾਵੇ। ਇਸ ਤਰ੍ਹਾਂ ਹੋਰ ਵਿਦਵਾਨ ਸਾਹਿਤਕਾਰਾਂ ਨੂੰ ਵੀ ਚੰਗੇ ਚੋਖੇ ਪੈਸੇ ਖਰਚ ਕੇ ਮੰਗਵਾਉਣ ਦਾ ਪ੍ਰਬੰਧ ਕੀਤਾ ਗਿਆ। ਕੇਸਰ ਸਿੰਘ ਛਿੱਬਰ ਲਿਖਦਾ ਹੈ:

*ਜੋ ਬ੍ਰਾਹਮਣ ਵਿਦਿਵਾਨ ਹੈ ਚੰਗਾ, ਸੋ ਭਿਜਵਾਣਾ,*
*ਜੋ ਖਰਚ ਲਗੇ ਸੋ ਗੁਰੂ ਕੇ ਘਰੂੰ ਲਾਣਾ।।੫੬।।*
*(ਬੰਸਾਵਲੀ ਨਾਮਾ ਦਸਵਾਂ ਚਰਣ)*

*ਹੁਕਮ ਨਾਮੇ ਸਿੱਖਾਂ ਵੱਲ ਲਿਖੇ*
*ਜੋ ਲਿਖਾਰੀ ਸਿੱਖ ਹੋਵੇ ਸੋ ਹਜੂਰਿ ਆਵੇ।।੭੪।।*
*-(ਰਹਿਤਨਾਮਾ ਭਾਈ ਚੌਪਾ ਸਿੰਘ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖੁਦ ਭਾਰਤ ਦੇ ਮਹਾਂ-ਪੁਰਖਾਂ ਦੇ ਜੀਵਨ ਦਾ ਬਚਿਤ੍ਰ ਨਾਟਕ ਲਿਖ ਕੇ ਇਥੋਂ ਦੇ ਲੋਕਾਂ ਨੂੰ ਧਰਮ ਯੁੱਧ ਲੜਨ ਲਈ ਤਿਆਰ ਬਰ ਤਿਆਰ ਕਰਨ ਦਾ ਉਦਮ ਕੀਤਾ ਤਾਂ ਕਿ ਉਹਨਾਂ ਦੇ ਸ਼ਰਧਾਲੂ ਸ੍ਰੀ ਰਾਮ ਚੰਦਰ, ਸ੍ਰੀ ਕ੍ਰਿਸ਼ਨ ਤੇ ਮਾਤਾ ਦੁਰਗਾ ਦੇ ਕਾਰਨਾਮਿਆਂ ਤੋਂ ਪ੍ਰੇਰਣਾ ਲੈ ਸਕਣ। ਸ੍ਰੀ ਸਤਿਗੁਰੂ ਜੀ ਅਦ੍ਵੈਤਵਾਦੀ ਸਨ ਤੌਹੀਦ ਪ੍ਰਸਤ ਸਨ, ਤੇ ਰੱਬੀ ਏਕਤਾ ਦੇ ਨਾਲ-ਨਾਲ ਮਨੁੱਖੀ ਏਕਤਾ ਵਿਚ ਵਿਸ਼ਵਾਸ ਰੱਖਦੇ ਸਨ। ਸੋ ਜਿਹੜੀਆਂ ਰਚਨਾਵਾਂ ਭਿੰਨ ਭਿੰਨ ਮੱਤਾਂ ਦੀਆਂ ਪਗਡੰਡੀਆਂ ਵੱਲ ਲਿਜਾਂਦੀਆਂ ਸਨ ਅਤੇ ਕੌਮੀ ਸ਼ਾਹਰਾਹ ਤੇ ਨਹੀਂ ਸੀ ਤੁਰਦੀਆਂ ਉਹਨਾਂ ਨੂੰ ਛੱਡ ਕੇ ਉਹਨਾਂ ਨੇ ਅਨੁਵਾਦ ਕਰਨ ਲਈ ਉਪਨਿਸ਼ਦ ਚੁਣੇ ਜੋ ਕਿ ਆਤਮ-ਗਿਆਨ ਦਾ ਭੰਡਾਰ ਸਨ। ਉਹਨਾਂ ਗ੍ਰੰਥਾਂ ਵਿਚੋਂ ਸ਼੍ਰੋਮਣੀ ਗ੍ਰੰਥ ਮਹਾਂਭਾਰਤ ਚੁਣਿਆ ਜੋ ਕਿ ਭਾਰਤੀ ਸੰਸਕ੍ਰਿਤੀ ਦਾ ਖਜ਼ਾਨਾ ਸੀ। ਸੋ ਉਹਨਾਂ ਦੇ ਇਸ ਬਿਬੇਕ ਦੀ ਵੀ ਪ੍ਰਸੰਸਾ ਕਰਨੀ ਬਣਦੀ ਹੈ ਜਿਹਨਾਂ ਇਸ ਤਰ੍ਹਾਂ ਦੇ ਅਮੀਰ ਵਿਰਸੇ-ਸਾਹਿਤ ਰਤਨਾਂ ਨੂੰ ਪਹਿਚਾਣਿਆ ਤੇ ਉਹਨਾਂ ਦੇ ਭਾਖਾ-ਨੁਵਾਦ ਕਰਵਾ ਕੇ ਆਪਣੀ ਕ੍ਰਾਂਤੀਕਾਰੀ ਸਿੱਖ ਪੰਥਕ ਲਹਿਰ ਨੂੰ ਬਲਵਾਨ ਕਰਕੇ ਅਗੇ ਤੋਰਿਆ। ਹੈਰਾਨੀ ਦੀ ਗੱਲ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਜੋ ਕਿ ਫੁਰਮਾਉਂਦੇ ਹਨ:

*ਜੌ ਜੀਅ ਹੋਤ ਦੇਤ ਕਛੂ ਤੁਹਿ ਕਰ*
*ਮਨ ਬਚ ਕਰਮ ਬਿਚਾਰ।।*
*ਕੇਵਲ ਏਕ ਸਰਣਿ ਸੁਆਮੀ ਬਿਨੁ*
*ਯੌ ਨ ਕਤਹਿ ਉਧਾਰ।।੪।।* *-(ਸ਼ਬਦ ਹਜ਼ਾਰੇ ਪਾ: ੧੦)*

ਸਤਿਗੁਰਾਂ ਦੀਆਂ ਪੀੜ੍ਹੀਆਂ ਤਕ ਨਾਮ ਧਾਰਾ ਦਾ ਨਿਰੰਤਰ ਪ੍ਰਵਾਹ ਕਈ ਸਦੀਆਂ ਤੱਕ ਆਤਮਾ ਪ੍ਰਮਾਤਮਾ ਦੀ ਵਾਸਤਵਿਕਤਾ ਸਬੰਧੀ ਲੋਕਾਈ ਨੂੰ ਸੁਮਾਰਗ (ਗੁਰਮੱਤ) ਦੀ ਸੋਝੀ ਕਰਵਾਉਣੀ ਅਤੇ ਸਦੀਆਂ ਤਕ (ਪੁਰਾਤਨ ਵਿਰਸੇ ਨਾਲ ਜੋੜ) ਇਸ ਇਕ ਅਕਾਲ ਪੁਰਖ ਦੀ ਨਾਮ-ਜੋਤ ਨੂੰ ਜਗਾਈ ਰੱਖਣ ਵਿਚ ਜਤਨਸ਼ੀਲ, ਕਾਰਜਸ਼ੀਲ ਅਤੇ ਸੰਘਰਸ਼ਸ਼ੀਲ ਰਹਿਣਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਇਕ ਸੁਨਿਸਚਤ ਯੋਜਨਾ ਦਾ ਸਿੱਟਾ ਹੀ ਹੈ:

*ਹਰਿ ਜੁਗਹ ਜੁਗੋ ਜੁਗ ਜੁਗਹ*
*ਜੁਗੋ ਸਦ ਪੀੜੀ ਗੁਰੂ ਚਲੰਦੀ।।*
*ਜੁਗਿ ਜੁਗਿ ਪੀੜੀ ਚਲੈ ਸਤਿਗੁਰੂ ਕੀ*
*ਜਿਨੀ ਗੁਰਮੁਖ ਨਾਮ ਧਿਆਇਆ।। -(ਸਿਰੀ ਰਾਗ ਮਹਲਾ ੪)*

ਇਹ (ਜੁਗਿ ਜੁਗਿ) ਜੁਗਾਂ ਜੁਗਾਂਤਰਾ (ਤਕ) ਲਈ ਚਲਾਈ ਪ੍ਰੰਪਰਾ ਅਨੁਸਾਰ ਸਿੱਖ ਹਮੇਸ਼ਾਂ ਹੀ "ਗੁਰੂ ਗੁਰੂ ਗੁਰ ਕਰਿ ਮਨ ਮੋਰ।। ਗੁਰੂ ਬਿਨਾ ਮੈਂ ਨਾਹੀ ਹੋਰ।।" ਸਿਧਾਂਤ (ਵਿਚਾਰ) ਨਾਲ ਪੁਰਾਤਨ ਸਭਿਆਚਾਰਕ ਧਾਰਮਿਕ ਵਿਰਸੇ ਨਾਲ ਅਟੁੱਟ ਰੂਪ ਵਿਚ ਬੱਝ ਚੁੱਕਾ ਹੈ, ਇਸ ਵਿਚ ਖੜੋਤ ਨਹੀਂ ਆਉਂਦੀ, ਜੇ ਗੁਰੂ ਨਹੀਂ ਤਾਂ ਸਿੱਖ ਕਿਸ ਦੇ ਲੜ ਲਗੇਗਾ?

ਸਾਡਾ ਵਿਰਸਾ, ਸਾਡਾ ਵਿਸ਼ਵਾਸ ਅਤੇ ਸਾਡੀ ਕੌਮ (ਧਰਮ)

***ਸ੍ਰੀ ਆਦਿ ਗ੍ਰੰਥ ਸਾਹਿਬ ਇਕ ਮਹਾਨ ਦਾਰਸ਼ਨਿਕ "ਧਰਮਗ੍ਰੰਥ" ਹੈ, ਜਿਸ ਵਿਚਲੀ ਅਭਿਵਿਅਕਤੀ ਅਨੁਭੂਤ ਅਭਿਵਿਅਕਤੀ ਹੈ। ਇਸ ਵਿਚਲੇ ਸਾਰੇ ਦੇ ਸਾਰੇ ਪਰਮ ਪੁਰਖ ਮਹਾਨ ਸੰਤ ਭਗਤ ਅਤੇ ਗੁਰੂ ਸਾਹਿਬਾਨ ਪਰਮਤੱਤ, ਆਤਮ ਤੱਤ ਅਤੇ ਜੀਵ-ਜਗਤ ਸਬੰਧੀ ਸੰਕਰਾਚਾਰੀਆ ਦੇ ਅਦਵੈਤਵਾਦ ਜਿਹੀਆਂ ਕੋਰੀਆਂ, ਸੰਕਲਪਾਤਮਕ ਅਤੇ ਦਾਰਸ਼ਨਿਕ ਗੱਲਾਂ ਨਹੀਂ ਕਰਦੇ ਸਗੋਂ ਇਨਾਂ ਲਈ ਤਾਂ ਪ੍ਰਮਾਤਮਾ ਮਿੱਠ ਬੋਲੜੇ ਸੱਜਣ ਵਾਂਗ ਹੈ, ਸੁਹਣੇ ਨੱਕ ਅਤੇ ਲੰਬੜੇ ਵਾਲਾਂ ਵਾਲਾ ਹੈ, ਉਸ ਨਾਲ ਗੁੱਸੇ ਰਾਜੀ ਹੋਣ ਕਰਕੇ ਹੀ 'ਕਾਰਨ ਕਵਨ ਅਬੋਲ' ਦਾ ਪ੍ਰਸ਼ਨ ਕਰਨ ਦੀ ਜ਼ੁਰਅਤ ਵੀ ਉਸ ਦੇ ਭਗਤਾਂ ਵਿਚ ਹੀ ਹੈ।***

ਨਾਮ ਪੱਖੋਂ ਵੀ ਅਤੇ ਕਰਮ ਪੱਖੋਂ ਵੀ ਗੁਰੂ ਸ਼ਬਦ ਨਾਲ ਅਟੁੱਟ ਰੂਪ ਵਿਚ ਜੁੜ ਚੁੱਕੀ ਹੈ:

*ਗੁਰ ਕੀ ਟੇਕ ਰਹਹੁ ਦਿਨੁ ਰਾਤਿ।।*
*ਜਾ ਕੀ ਕੋਇ ਨ ਮੇਟੈ ਦਾਤਿ।।*
*ਤੋਂ ਬਿਨਾਂ ਸਾਡੀ ਪਹਿਚਾਨ ਹੀ ਖਤਮ ਹੋ ਜਾਂਦੀ ਹੈ।*
*ਗੁਰੂ ਪਰਮੇਸਰੁ ਏਕੋ ਜਾਣੁ।*

'ਗੁਰੂ ਤੋਂ ਬੇਮੁੱਖ ਹੋ ਕੇ ਸਿੱਖੀ ਸਿਧਾਂਤਾਂ ਦਾ ਵਿਰੋਧ ਕਰਕੇ ਵਿਅਕਤੀ ਆਪ ਹੀ ਸਿੱਖੀ ਤੋਂ ਖਾਰਜ ਹੋ ਜਾਂਦਾ ਹੈ। ਇਹ ਭਾਸ਼ਾ ਦੀ ਵਿਆਕਰਨਾਤਮਕ ਸਚਾਈ ਵੀ ਹੈ ਕਿ ਜਿਥੇ ਸ਼ਬਦ ਗੁਰੂ ਹੋਵੇਗਾ ਉਥੇ ਸਿੱਖ ਸ਼ਬਦ ਜ਼ਰੂਰ ਆ ਜਾਵੇਗਾ, ਜੇ ਗੁਰੂ ਹੈ ਤਾਂ ਉਸ ਦਾ ਸਿੱਖ ਜ਼ਰੂਰ ਹੋਵੇਗਾ, ਜੇ ਸਿੱਖ ਹੈ ਤਾਂ ਉਸ ਦਾ ਗੁਰੂ ਜ਼ਰੂਰ ਹੋਵੇਗਾ। ਗੁਰੂ + ਸਿੱਖ ਜੁੜ ਕੇ ਹੀ ਗੁਰਸਿੱਖ ਬਣਦਾ ਹੈ। ਗੁਰਸਿੱਖਾਂ ਦੀ ਸੰਗਤ ਹੀ ਸਾਧ ਸੰਗਤ ਬਣਦੀ ਹੈ। ਸਿੱਖੀ ਗੁਰੂ ਦੀ ਸੰਗਤ ਹੈ, ਸੰਗਤ ਗੁਰੂ ਨਹੀਂ ਬਣਾ ਸਕਦੀ ਪਰ ਜਿਥੇ ਗੁਰੂ ਹੁੰਦਾ ਹੈ ਉਥੇ ਉਹ ਆਪਣੀ ਸੰਗਤ ਬਣਾ ਲੈਂਦਾ ਹੈ। ਜੇ ਦੇਹਧਾਰੀ ਗੁਰੂ ਦੀ ਜ਼ਰੂਰਤ ਨਾ ਹੁੰਦੀ ਤਦ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਆਪਣਾ ਜਾ-ਨਸ਼ੀਨ ਥਾਪਣ ਦੀ ਜ਼ਰੂਰਤ ਨਹੀਂ ਸੀ ਕਿਉਂਕਿ ਹਿੰਦੂ ਤੇ ਮੁਸਲਮਾਨ ਪਹਿਲਾਂ ਹੀ ਨਿਰਗੁਣ ਸਰੂਪ ਦੀ ਪੂਜਾ ਕਰੀ ਜਾ ਰਹੇ ਸਨ ਉਹਨਾਂ ਦੇ ਧਰਮ ਗ੍ਰੰਥ ਵੀ ਸਨ। ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਸੁਆਲ ਕੀਤਾ ; ਤੁਸੀਂ ਹਿੰਦੂ ਨੂੰ ਵੱਡਾ ਜਾਣਦੇ ਹੋ ਜਾਂ ਮੁਸਲਮਾਨ ਨੂੰ ਤਾਂ ਉਹਨਾਂ ਦਾ ਸਪਸ਼ਟ ਉਤਰ ਸੀ:

*ਸੁਭ ਅਮਲਾਂ ਬਾਜੋਂ ਦੋਵੇਂ ਰੋਈ।।*

ਅਤੇ ਵੇਈਂ ਕਿਨਾਰੇ ਵੀ ਇਹੋ ਫੁਰਮਾਇਆ ਸੀ ਕਿ ਨਾ ਮੈਂ

ਹਿੰਦੂ ਨਾ ਮੁਸਲਮਾਨ। ਸਗੋਂ ਦੇਹਧਾਰੀ ਗੁਰੂ ਦੀ ਪ੍ਰੰਪਰਾ ਤੋਰ ਕੇ ਸਿੱਖਾਂ ਨੂੰ ਇਕ ਸੁਨਹਿਰੀ ਵਿਰਸਾ ਦਿੱਤਾ ਸੀ ਜਿਸ ਅਨੁਸਾਰ ਪ੍ਰਚਲਤ (ਪਖੰਡ) ਭੇਖ ਨੂੰ ਧਾਰਨ ਕਰਨ ਨਾਲ ਕੋਈ ਚੰਗਾ ਜਾਂ ਮਾੜਾ ਨਹੀ ਬਣ ਸਕਦਾ ਸੀ ਉਸ ਨੂੰ ਖੰਡਤ ਕਰਕੇ ਸੁਭ ਅਮਲਾਂ, 'ਗੁਰਪ੍ਰਸਾਦਿ' ਅਤੇ ਕਰਮ, ਗੁਰੂ ਦੀ ਕ੍ਰਿਪਾ ਨਾਲ ਕਰਕੇ ਗੁਰੂ ਦਾ ਭਾਣਾ ਮੰਨ ਕੇ ਗੁਰੂ ਦੇ ਪਵਿੱਤਰ ਚਰਨਾਂ ਨਾਲ ਜੁੜ ਕੇ ਪ੍ਰਭੂ ਪ੍ਰੀਤਮ ਦੀ ਪ੍ਰਾਪਤੀ ਹੀ ਸਿੱਖੀ ਹੈ:-

*ਭਈ ਪਰਾਪਤਿ ਮਾਨੁਖ ਦੇਹੁਰੀਆ।।*
*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ।।*
*ਅਵਰਿ ਕਾਜ ਤੇਰੈ ਕਿਤੇ ਨਾ ਕਾਮ।।*
*ਮਿਲੁ ਸਾਧ ਸੰਗਤ ਭਜੁ ਕੇਵਲ ਨਾਮ।।੧।।*
*ਸਰੰਜਾਮਿ ਲਾਗਿ ਭਵਜਲ ਤਰਨ ਕੈ।।*
*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ।।੧।। ਰਹਾਉ।।*
*ਜਪੁ ਤਪੁ ਸੰਜਮੁ ਧਰਮੁ ਨਾ ਕਮਾਇਆ।।*
*ਸੇਵਾ ਸਾਧ ਨਾ ਜਾਨਿਆ ਹਰਿ ਰਾਇਆ।।*
*ਕਹੁ ਨਾਨਕ ਹਮ ਨੀਚ ਕਰੰਮਾ।।*
*ਸਰਣਿ ਪਰੇ ਕੀ ਰਾਖਹੁ ਸਰਮਾ।।੨।।*

*ਨਾਮਧਾਰੀ ਗੁਰੂ ਗੋਬਿੰਦ ਸਿੰਘ ਪਿੱਛੋਂ ਗੁਰੂ ਬਾਲਕ ਸਿੰਘ ਨੂੰ ਗੱਦੀ ਨਸ਼ੀਨ ਗਿਆਰ੍ਹਵਾਂ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਬਾਹਰਵਾਂ ਗੁਰੂ ਮੰਨਦੇ ਹਨ ਅਤੇ ਦੇਹਧਾਰੀ ਗੁਰੂ ਦੀ ਪ੍ਰੰਪਰਾ ਨੂੰ ਅਗਾਂਹ ਤੋਰਦੇ ਹਨ। ਇਹ ਦੇਹਧਾਰੀ ਗੁਰੂ ਦੀ ਪਰੰਪਰਾ 'ਆਦਿ ਪੁਰਖ' ਅਬਿਚਲੁ ਅਟਲੁ ਦਾ ਰਾਜ ਦਰਗਾਹੀ ਹੁਕਮ ਨਾਲ ਹੀ ਅੱਗੇ ਤੋਰਦੇ ਹਨ ਅਤੇ ਆਪਣੇ ਗੁਰੂਆਂ ਦਾ ਨਾਤਾ ਗੁਰਮਤ ਨਾਲ ਜੋੜਕੇ ਗੁਰਸਿੱਖੀ ਅਨੁਸਾਰ ਕਰਮ ਕਰ ਰਹੇ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਬਾਬਤ ਇਤਿਹਾਸ ਗਵਾਹ ਹੈ ਕਿ ਉਹਨਾਂ ਨੇ ਗੁਰਮਤ ਅਨੁਸਾਰ ਸਿੱਖੀ ਦੀ ਸੰਭਾਲ ਸੇਵਾ ਕਿਸੇ ਵੀ ਪਾਤਸ਼ਾਹੀ ਨਾਲੋਂ ਘੱਟ ਨਹੀਂ ਕੀਤੀ।*

'ਮਿਲ ਸਾਧ ਸੰਗਤ' ਅਤੇ 'ਸਰਣਿ ਪਰੇ' ਨੂੰ ਧੁਰਾ ਮੰਨ ਕੇ ਸਿੱਖ ਮਨ ਸਤਿਗੁਰੂ ਪਾਸ ਵੇਚ ਦਿੰਦਾ ਹੈ। ਸਿੱਖ ਧਰਮ ਵਿਚ ਸਜ਼ਾ ਦਾ ਸੰਕਲਪ ਨਹੀਂ ਸਗੋਂ ਖਿਮਾ, ਦਿਆਲਤਾ ਅਤੇ ਬਖਸ਼ਿਸ਼ ਦੀ ਰਹਿਮਤ ਦੇ ਝਰਨੇ ਦੇਹਧਾਰੀ ਗੁਰੂ ਦੇ ਰੂਪ ਵਿਚ ਖਿਦਰਾਣੇ ਦੀ ਢਾਬ ਤੇ ਮੁਕਤ ਕੀਤੇ ਸਿੱਖਾਂ ਦੇ ਰੂਪ ਵਿਚ ਅਜ ਵੀ ਪ੍ਰਚਾਰੇ ਜਾਂਦੇ ਹਨ। ਸਿੱਖ ਧਰਮ ਜੀਵਨ ਮੁਕਤਿ ਹੈ - ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਵਿਚਾਰਾਂ ਅਮਲਾਂ ਦੀ ਗੋਸ਼ਟੀ ਹੈ, ਸਿੱਖੀ ਵਿਰਸਾ ਕੁਝ ਕਹਿਣ ਅਤੇ ਸੁਣਨ ਦੇ ਸਿਧਾਂਤ ਤੇ ਨਿਰਭਰ ਕਰਦਾ ਹੈ। ਸਿੱਖੀ ਦੇ ਮੁਢਲੇ ਨੇਮਾਂ - ਕਿਰਤ ਕਰਨਾ, ਵੰਡ ਛਕਣਾ ਅਤੇ ਨਾਮ ਜਪਣਾ ਨੇ ਸਿੱਖਾਂ ਨੂੰ ਅਜਿਹਾ ਕਿਰਦਾਰ ਬਖਸ਼ਿਆ ਹੈ ਕਿ ਸਾਰੀ ਦੁਨੀਆਂ ਵਿਚ ਸਿੱਖ ਮਨੁੱਖਤਾ ਦਾ ਇਕ ਵਧੀਆ ਨਮੂਨਾ ਬਣ ਗਏ ਸਨ। ਸਿੱਖੀ ਦਾ ਵਿਰਸਾ ਨਾ ਕੋ ਬੈਰੀ ਨਾਹੀ ਬਿਗਾਨਾ ਕੀ ਦਸ ਪਾਉਂਦਾ ਹੈ, 'ਬੈਰੀ ਮੀਤ ਸਮਾਨਿ' ਦਾ ਹੋਕਾ ਦਿੰਦਾ ਹੈ, ਸਿੱਖੀ ਵਿਚ ਕਿਸੇ ਨਾਲ ਸ਼ਰਧਾ ਪੱਖੋਂ ਵਿਤਕਰਾ ਨਹੀਂ ਬਣਦਾ। ਨਾਮਧਾਰੀ ਸਿੱਖ ਗੁਰਬਾਣੀ ਦੇ ਡੂੰਘੇ ਅਰਥਾਂ ਨੂੰ ਸਮਝਣ ਲਈ ਇਸ ਮਨ ਦੇ ਜਿੰਦਰੇ ਨੂੰ ਖੋਹਲਣ ਲਈ ਅਜੇ ਵੀ ਕਿਸੇ ਗੁਰੂ ਰੂਪੀ ਕੁੰਜੀ ਦੀ ਲੋੜ ਸਮਝਦੇ ਹਨ। ਗੁਰਬਾਣੀ ਕਿਧਰੇ ਵੀ ਗੁਰੂ ਧਾਰਨ ਕਰਨ ਦੀ ਮਨਾਹੀ ਨਹੀਂ ਕਰਦੀ ਸਗੋਂ ਗੁਰਬਾਣੀ ਦਾ ਤਾਂ ਸੰਦੇਸ਼ ਹੈ :

*ਗੁਰੁ ਕੁੰਜੀ ਪਾਹੂ ਨਿਵਲੁ ਮਨ ਕੋਠਾ ਤਨ ਛਤਿ।।*
*ਨਾਨਕ ਗੁਰ ਬਿਨੁ ਮਨ ਕਾ ਤਾਕੁ ਨ ਉਘੜੈ ਅਵਰ ਨ ਕੁੰਜੀ ਹਥਿ।।*

\- - - - - - - - -

*ਗੁਰੁ ਜਹਾਜੁ ਖੇਵਟੁ ਗੁਰੂ ਗੁਰ ਬਿਨੁ ਤਰਿਆ ਨਾ ਕੋਇ।।*
*ਗੁਰ ਪ੍ਰਸਾਦਿ ਪ੍ਰਭੁ ਪਾਈਐ ਗੁਰ ਬਿਨੁ ਮੁਕਤਿ ਨ ਹੋਇ।।*
*ਗੁਰਸਿਖੀ ਦੀ ਪਰਿਭਾਸ਼ਾ ਸ਼ਪਸ਼ਟ ਹੈ:-*
*ਗੁਰ ਚਰਣੀ ਜਾ ਕਾ ਮਨੁ ਲਾਗੈ।।*
*ਦੂਖੁ ਦਰਦੁ ਭ੍ਰਮੁ ਤਾ ਕਾ ਭਾਗੈ।।*
*ਗੁਰ ਕੀ ਸੇਵਾ ਪਾਏ ਮਾਨੁ।।*
*ਗੁਰ ਊਪਰਿ ਸਦਾ ਕੁਰਬਾਨੁ।।੨।।*
*ਗੁਰ ਕਾ ਦਰਸਨੁ ਦੇਖਿ ਨਿਹਾਲ।।*
*ਗੁਰ ਕੇ ਸੇਵਕ ਕੀ ਪੂਰਨ ਘਾਲ।।*
*ਗੁਰ ਕੇ ਸੇਵਕ ਕਉ ਦੁਖੁ ਨਾ ਬਿਆਪੈ।।*
*ਗੁਰ ਕਾ ਸੇਵਕ ਦਹਦਿਸਿ ਜਾਪੈ।।੩।।*
*ਗੁਰ ਕੀ ਮਹਿਮਾ ਕਥਨੁ ਜਾ ਜਾਇ।।*
*ਪਾਰਬ੍ਰਹਮ ਗੁਰੁ ਰਹਿਆ ਸਮਾਇ।।*
*ਕਹੁ ਨਾਨਕ ਜਾ ਕੇ ਪੂਰੇ ਭਾਗ।।*
*ਗੁਰ ਚਰਣੀ ਤਾ ਕਾ ਮਨੁ ਲਾਗ।।੪।।੬।।੮।।*

*-(ਗੌਂਡ ਮਹਲਾ ੫ ਪੰਨਾ ੮੬੪)*

*ਗਰ ਹਜੂਰੀ ਬਾ ਖੁਦਾ ਬਾਯਦ ਬ ਤੂ।।*
*ਦਸ ਹਜ਼ੂਰੇ ਮੁਰਸ਼ਿਦੇ ਕਾਮਿਲ ਬਿਰੂ।।੪੩੬।।*
*ਸੂਰਤੇ ਹਕ ਮੁਰਸ਼ਿਦੇ ਕਾਮਿਲ ਬਦਾਨ।।*
*ਦੀਦਨਸ਼ ਆਰਾਮਿ ਜਾਨੋ ਦਿਲ ਬਦਾਨ।।੪੩੭।।*
*ਗੁਰ ਪਰਮੇਸਰ ਏਕੋ ਜਾਣੁ।।ਅਤੇ ਪਾਰਬ੍ਰਹਮ ਪੂਰਨ ਗਰਦੇਵ।।*

ਦਾ ਧਿਆਨ ਨਾ ਧਰਦਾ ਹੋਇਆ ਸਿੱਖ ਨਿਰਗੁਣ ਸਰੂਪ ਦੀ ਅਰਾਧਨਾ ਕਰਕੇ ਕਿਥੇ ਪਹੁੰਚ ਸਕਦਾ ਹੈ? ਇਹ ਗੁਰਸਿੱਖੀ ਦੇ ਵਿਰਸੇ ਨਾਲੋਂ ਟੁੱਟ ਕੇ ਭਟਕਣ ਵਾਲੀ ਕ੍ਰਿਆ ਹੈ ਜਦ ਕਿ ਗੁਰਬਾਣੀ



ਦਾ ਫੁਰਮਾਨ ਹੈ :

*ਦੇਹੀ ਅੰਦਰਿ ਨਾਮੁ ਨਿਵਾਸੀ।।*
*ਆਪੇ ਕਰਤਾ ਹੈ ਅਬਿਨਾਸੀ।।*

ਭਾਈ ਗੁਰਦਾਸ ਜੀ ਦਾ ਫੁਰਮਾਨ ਹੈ :

*ਬੇਦ ਗਿਰੰਥ ਗੁਰ ਹਟਿ ਹੈ ਜਿਸੁ ਲਗਿ ਭਵਜਲ ਪਾਰਿ ਉਤਾਰਾ।।*
*ਸਤਿਗੁਰ ਬਾਝੁ ਨਾ ਬੁਝੀਐ ਜਿਚਰੁ ਧਰੈ ਨਾ ਗੁਰ ਅਵਤਾਰਾ।।*

ਸਭਿਅਤਾ ਦੇ ਵਿਕਾਸ ਦੇ ਨਾਲ ਨਾਲ ਹੀ ਧਰਮ ਤੇ ਈਸ਼ਵਰ ਬਾਰੇ ਸੰਕਲਪਾਂ ਅਤੇ ਸਿਧਾਂਤਾਂ ਦਾ ਵੀ ਵਿਕਾਸ ਹੋਇਆ। ਸ੍ਰੀ ਆਦਿ ਗ੍ਰੰਥ ਸਾਹਿਬ ਵਿਚ ਉਹ ਹਜ਼ਾਰਾਂ ਸਾਲਾਂ ਦੇ ਧਰਮ ਕਾਲ ਨੂੰ ਚਾਰ ਹਿੱਸਿਆਂ ਵਿਚ ਵੰਡ ਕੇ ਉਸ ਵਿਚ ਦੇਹ ਧਾਰ ਕੇ ਆਏ ਗੁਰੂਆਂ ਅਤੇ ਪੈਗੰਬਰਾਂ ਦੀ ਚਰਚਾ ਕੀਤੀ ਗਈ ਹੈ:

*ਸਤਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ।।*
*ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ।।*
*ਦੁਆਪੁਰਿ ਕ੍ਰਿਸਨ ਮੁਰਾਰਿ ਕੰਸ ਕਿਰਤਾਰਥੁ ਕੀਓ।।*
*ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ।।*
*ਕਲਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ।।*
*ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖ ਫੁਰਮਾਇਓ।।*
*-(ਸਵਯੈ ਭੱਟਾਂ ਦੇ ਪੰਨਾ ੧੩੯੦)*

ਇਹ ਆਦਿ ਪੁਰਖ ਦਾ ਅਬਿਚਲੁ ਅਟਲੁ ਰਾਜ ਮਨੁੱਖਤਾ ਦੀ ਸਭਿਆਚਾਰ ਦਾ ਅਨਿਖੜਵਾਂ ਅੰਗ ਹੈ, ਸਭਿਅਕ ਮਨੁੱਖ ਦੀ ਇਹੋ ਨਿਸ਼ਾਨੀ ਹੈ ਕਿ ਉਸ ਦਾ ਕੋਈ ਗੁਰੂ ਹੈ। ਕਿਉਂਕਿ ਉਸ ਦਾ ਗੁਰੂ ਅਗੋਂ ਉਸ ਦੀ ਉਡੀਕ ਕਰਦਾ ਹੁੰਦਾ ਹੈ। ਗੁਰੂ ਤਕ ਪਹੁੰਚ ਜੇ ਖਤਮ ਹੋ ਜਾਏ ਤਦ ਮਨੁੱਖ ਵਿਚ ਖੜੋਤ ਆ ਜਾਂਦੀ ਹੈ, ਜੋ ਕਿ ਕੁਦਰਤ ਦੇ ਕਾਨੂੰਨ ਦੇ ਵਿਰੁੱਧ ਹੈ। ਨਾਮਧਾਰੀ ਗੁਰੂ ਗੋਬਿੰਦ ਸਿੰਘ ਪਿੱਛੋਂ ਗੁਰੂ ਬਾਲਕ ਸਿੰਘ ਨੂੰ ਗਦੀ ਨਸ਼ੀਨ ਗਿਆਰ੍ਹਵਾਂ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਬਾਹਰਵਾਂ ਗੁਰੂ ਮੰਨਦੇ ਹਨ ਅਤੇ ਦੇਹਧਾਰੀ ਗੁਰੂ ਦੀ ਪ੍ਰੰਪਰਾ ਨੂੰ ਅਗਾਂਹ ਤੋਰਦੇ ਹਨ। ਇਹ ਦੇਹਧਾਰੀ ਗੁਰੂ ਦੀ ਪਰੰਪਰਾ 'ਆਦਿ ਪੁਰਖ' ਅਬਿਚਲੁ ਅਟਲੁ ਦਾ ਰਾਜ ਦਰਗਾਹੀ ਹੁਕਮ ਨਾਲ ਹੀ ਅੱਗੇ ਤੋਰਦੇ ਹਨ ਅਤੇ ਆਪਣੇ ਗੁਰੂਆਂ ਦਾ ਨਾਤਾ ਗੁਰਮਤ ਨਾਲ ਜੋੜਕੇ ਗੁਰਸਿੱਖੀ ਅਨੁਸਾਰ ਕਰਮ ਕਰ ਰਹੇ ਹਨ। ਸ੍ਰੀ ਸਤਿਗੁਰੂ ਰਾਮ ਸਿੰਘ ਬਾਬਤ ਇਤਿਹਾਸ ਗਵਾਹ ਹੈ ਕਿ ਉਹਨਾਂ ਨੇ ਗੁਰਮਤ ਅਨੁਸਾਰ ਸਿੱਖੀ ਦੀ ਸੰਭਾਲ ਸੇਵਾ ਕਿਸੇ ਵੀ ਪਾਤਸ਼ਾਹੀ ਨਾਲੋਂ ਘੱਟ ਨਹੀਂ ਕੀਤੀ। ੧੮੫੭ ਦੀ ਵੈਸਾਖੀ ਵਾਲੇ ਦਿਨ ਖੰਡੇ ਦਾ ਅੰਮ੍ਰਿਤ ਛਕਾ ਕੇ ਸੰਤ ਖਾਲਸੇ ਦੀ ਨੀਂਹ ਰੱਖੀ ਪੰਜ ਪਿਆਰਿਆਂ ਦੀ ਰੀਤ ਨੂੰ ਮੁੜ ਸੁਰਜੀਤ ਕੀਤਾ।

ਇਤਿਹਾਸ ਵਗਦਾ ਦਰਿਆ ਹੈ, ਇਹ ਪਾਣੀ ਦੇ ਵਹਿਣ ਵਾਂਗ ਸਦਾ ਹੀ ਆਪਣੀ ਚਾਲ ਚਲਦਾ ਇਤਿਹਾਸ ਸਦਾ ਤੁਰਿਆ ਰਹਿੰਦਾ ਹੈ। ਇਸ ਦੇ ਵਹਿਣ ਵਿਚ ਕਦੇ ਵੀ ਖੜੋਤ ਨਹੀਂ ਆਉਂਦੀ। ਹਾਂ ਖੋਜ ਕਰਨ ਵਿਚ ਲਿਖਣ ਛਾਪਣ ਵਿਚ ਖੜੋਤ ਆ ਜਾਂਦੀ ਹੈ। ਸਾਨੂੰ ਆਪਣੇ ਕੌਮੀ ਵਿਰਸੇ ਦੀ ਖੋਜ ਦੀ ਲੋੜ ਹੈ ਇਹ ਅਜ ਵੀ ਸੰਪੂਰਨ ਨਹੀਂ ਹੈ, ਇਹ ਇਸ ਕਰਕੇ ਨਹੀਂ ਕਿ ਸਾਨੂੰ ਗੁਆਂਢੀ ਕੌਮਾਂ ਦੀਆਂ ਨਜ਼ਰਾਂ ਵਿਚ ਮਾਨ ਦੀ ਜ਼ਰੂਰਤ ਹੈ ਸਗੋਂ ਵਿਸ਼ਾਲ ਉਦਾਰ ਉਚ ਪੱਧਰ, ਸਹੀ ਵਿਰਸੇ ਤੋਂ ਬਿਨਾਂ ਇਤਿਹਾਸ ਸਿਰਜਿਆ ਨਹੀਂ ਜਾ ਸਕਦਾ ਅਤੇ ਕੌਮਾਂ ਦੀ ਜਾਨ ਉਸ ਦਾ ਬਲਵਾਨ ਵਿਰਸਾ ਹੀ ਹੁੰਦਾ ਹੈ। ਸਾਡੇ ਵੱਡੇ ਵਡੇਰਿਆਂ ਨੇ ਅਜਿਹੇ ਸ਼ਾਨਦਾਰ ਕੰਮ ਕੀਤੇ ਹਨ ਕਿ ਅਸੀਂ ਮਾਣ ਕਰ ਸਕਦੇ ਹਾਂ। ਪਰ ਕਈ ਲੇਖਕ ਇਤਿਹਾਸ ਨੂੰ ਘੋਖ ਕੇ ਸਹੀਂ ਨਹੀਂ ਪੇਸ਼ ਕਰਦੇ। ਮਿਸਾਲ ਵਜੋਂ ੧੮੫੭ ਈ: ਦੇ ਕੌਮੀ ਗਦਰ ਦੇ ਕਾਰਕੁਨਾਂ ਨੂੰ ਤੋਪਾਂ ਨਾਲ ਬੰਨ੍ਹ ਕੇ ਉਡਾਏ ਗਿਆਂ ਦੀ ਤਸਵੀਰ ਨਾਮਧਾਰੀ ਸ਼ਹੀਦਾਂ ਦੇ ਨਾਮ ਥੱਲੇ ਕਿਤਾਬਾਂ ਵਿਚ ਛਾਪ ਦਿੱਤੀ ਗਈ। ਉਨ੍ਹਾਂ ਲਿਖਾਰੀਆਂ ਨੂੰ ਮਾਲੂਮ ਸੀ ਕਿ ਨਾਮਧਾਰੀ ਸਿੱਖ ਅੰਗਰੇਜ਼ ਸਰਕਾਰ ਦਾ ਸੰਪੂਰਨ ਰੂਪ ਵਿਚ ਬਾਈਕਾਟ ਕਰਦੇ ਹਨ, ਇਹ ਅੰਗਰੇਜ਼ੀ ਸਕੂਲਾਂ ਵਿਚ ਨਹੀਂ ਪੜ੍ਹਦੇ ਤਾਂ ਇਹ ਇੰਗਲੈਂਡ ਜਾ ਕੇ ਕਿਵੇਂ ਸੱਚ-ਝੂਠ ਦਾ ਨਿਤਾਰਾ ਕਰ ਸਕਣਗੇ? ਸੋ ਜੋ ਉਹਨਾਂ ਦੇ ਸਾਜ਼ਸ਼ੀ ਦਿਮਾਗਾਂ ਵਿਚ ਆਇਆ ਓਸੇ ਨੂੰ ਇਤਿਹਾਸ ਬਣਾ ਕੇ ਪੇਸ਼ ਕਰ ਦਿੱਤਾ।

ਹਰੇਕ ਕੌਮ ਦੇ ਬੁੱਧੀਜੀਵੀਆਂ ਨੂੰ ਕੌਮ ਦੇ ਹਰ ਪੱਖ ਦੇ ਜੀਵਨ ਦੇ ਹਾਲਾਤ ਸਹੀ ਤੌਰ ਤੇ ਅੰਕਤ ਕਰਨੇ ਚਾਹੀਦੇ ਹਨ ਜਿਸ ਕਰਕੇ ਭਵਿੱਖ ਵਿਚ ਉਸ "ਇੰਜ ਹੋਏ" ਇਤਿਹਾਸ ਬਾਰੇ ਕਿਸੇ ਪ੍ਰਕਾਰ ਦਾ ਝਗੜਾ ਜਾਂ ਤਰਕ ਦੇ ਉਤਪੰਨ ਹੋਣ ਦਾ ਸੁਆਲ ਹੀ ਖੜਾ ਨਾ ਹੋਵੇ।

ਸ੍ਰੀ ਗੁਰੂ ਨਾਨਕ ਦੇਵ ਜੀ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਲੱਖਾਂ ਸਿੱਖ ਸ਼ਹੀਦਾ ਨੇ ਕੌਮ ਦੇ ਮੁੱਢਲੇ ਅਸੂਲ,

*"ਭੈ ਕਾਹੂ ਕੋ ਦੇਤਿ ਨਹਿ ਨਹਿ ਭੈ ਮਾਨਤ ਆਨਿ।।"*

ਉਪਰ ਸ਼ਹੀਦੀਆਂ ਪ੍ਰਾਪਤ ਕੀਤੀਆਂ ਜ਼ਾਲਮਾਂ ਦੇ ਜ਼ੁਲਮਾਂ ਵਿਰੁੱਧ ਸੰਘਰਸ਼ ਅਰੰਭਿਆ, ਸਮੁੱਚੀ ਮਨੁੱਖਤਾ ਦੀ ਆਜ਼ਾਦੀ ਅਤੇ ਸਮੁੱਚੀ ਮਨੁੱਖਤਾ ਦੇ ਭਾਈਚਾਰਕ ਸਬੰਧਾਂ ਦਾ ਪ੍ਰਚਾਰ ਕੀਤਾ। ਕਿਸੇ ਵੀ ਕੌਮ ਨੂੰ ਛੁਟਿਆਉਣਾ ਹੋਵੇ ਤਦ ਉਸ ਦੇ ਇਤਹਾਸਕ ਵਿਰਸੇ ਨੂੰ ਵਿਗਾੜਿਆ ਜਾ ਸਕਦਾ ਹੈ। ਇਸ ਦੇ ਸਬੂਤ ਵਜੋਂ ਟਰੰਪ ਵਲੋਂ ਸ੍ਰੀ ਆਦਿ ਗ੍ਰੰਥ ਜੀ ਦਾ ਅੰਗਰੇਜ਼ੀ ਬੋਲੀ ਵਿਚ ਤਰਜ਼ਮਾ ਪੇਸ਼ ਕੀਤਾ ਜਾ ਸਕਦਾ ਹੈ ਅਤੇ ਦਸਤਾਵੇਜ਼ੀ ਸਬੂਤ ਹਨ ਕਿ ਉਸ ਸਮੇਂ ਕਿਉਂ ਅਤੇ ਕਿਵੇਂ ਲੱਖਾਂ ਪੌਂਡ ਖਰਚ ਕੇ ਸਿੱਖ ਇਤਿਹਾਸ ਵਿਚ ਮਿਲਾਵਟ ਕਰਵਾਈ ਅਤੇ ਮੈਕਾਲਿਫ ਰਾਹੀਂ ਕਿਵੇਂ ਇਤਿਹਾਸਕ ਤੱਥਾਂ ਨੂੰ ਵਿਗਾੜਿਆ ਗਿਆ ਸੀ।

ਮੈਂ ਇਸ ਵਿਸ਼ੇ ਤੇ ਹੀ ਨੈਸ਼ਨਲ ਆਰਕਾਈਵਜ਼ ਦਿੱਲੀ ਵਿਚ ਇਤਿਹਾਸ ਵਿਭਾਗ ਦੇ ਇਕ ਇੰਚਾਰਜ ਨਾਲ ਗੱਲ ਕਰ ਰਿਹਾ ਸਾਂ। ਉਹ ਕਹਿਣ ਲੱਗੇ ਕਿ ਅੰਗਰੇਜ਼ ਤੇ ਅਮਰੀਕੀ ਲੋਕ ਲੱਖਾਂ ਰੁਪਏ ਖਰਚ ਕੇ ਜੋ ਸਾਡੀ ਅਜ਼ਾਦੀ ਦੇ ਇਤਿਹਾਸ ਨੂੰ ਤੋੜ ਮਰੋੜ ਕੇ ਲਿਖਵਾ ਰਹੇ ਹਨ ਅਤੇ ਕੁਝ ਇਕ ਪ੍ਰੋਫੈਸਰ ਰੁਪਿਆ ਲੈ ਕੇ ਉਹਨਾਂ ਦੇ ਇਸ ਨਾਪਾਕ ਕੰਮ ਵਿਚ ਸਹਾਈ ਹੋ ਰਹੇ ਹਨ ਅਤੇ ਉਨ੍ਹਾਂ ਦੀ ਮਰਜ਼ੀ ਮੁਤਾਬਿਕ ਹਿੰਦੋਸਤਾਨ ਦੇ ਇਤਿਹਾਸ ਉੱਤੇ ਪੁਸਤਕਾਂ ਲਿਖ ਰਹੇ ਹਨ। ਐਸੇ ਇਤਿਹਾਸਕਾਰਾਂ ਤੋਂ ਸਾਵਧਾਨ ਰਹਿ ਕੇ ਸਾਨੂੰ ਆਪਣੇ ਵਿਰਸੇ ਦੀ ਖੋਜ ਅਤੇ ਇਤਿਹਾਸ ਲਿਖਣ ਲਈ ਵਧ ਦ੍ਰਿੜਤਾ ਨਾਲ ਕਦਮ ਪੁਟਣਾ ਚਾਹੀਦਾ ਹੈ। ਸੱਚੇ ਸੁੱਚੇ ਸਚਾਈ ਦੇ ਖੋਜੀਆਂ ਨੂੰ ਅਗੇ ਆਉਣਾ ਚਾਹੀਦਾ ਹੈ।

■



✍ ਦੇਵਿੰਦਰ ਸਿੰਘ ਗਿੱਲ, ਜੀਆ ਨੌਥਾ

# ਰਾਸ਼ਟਰ ਪਿਤਾ :
# ਸਤਿਗੁਰੂ ਰਾਮ ਸਿੰਘ ਜੀ

**ਯੁੱਗ** ਪੁਰਸ਼ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸਮੁੱਚੀ ਲੋਕਾਈ ਦੇ ਰਾਸ਼ਟਰ ਪਿਤਾ ਹਨ ਜਿਹਨਾਂ ਨੇ ਸਮੁੱਚੇ ਹਿੰਦੋਸਤਾਨੀਆਂ ਨੂੰ ਜਿਉਣ ਦਾ ਢੰਗ ਦੱਸਿਆ ਅਤੇ ਬਿਦੇਸ਼ੀ ਹਕੂਮਤ ਦੇ ਜ਼ਾਲਮ ਸਾਸ਼ਨ ਤੋਂ ਛੁਟਕਾਰਾ ਪਉਣ ਲਈ ਹੰਭਲੇ ਮਾਰਨ ਲਈ ਨਵਾਂ ਸਬਕ ਲੋਕਾਂ ਨੂੰ ਦਿੱਤਾ। ਹਿੰਦੋਸਤਾਨ ਵਿਚ ਪੰਜਾਬ, ਆਖਰੀ ਸੂਬਾ ਸੀ ਜੋ ਅੰਗਰੇਜ਼ ਦਾ ਗੁਲਾਮ ਹੋਇਆ ਸੀ ਅਤੇ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਦੀ ਆਜ਼ਾਦੀ ਖੁਸਦੀ ਆਪਣੀਆਂ ਅੱਖਾਂ ਨਾਲ ਦੇਖੀ। ਸੂਰਬੀਰ ਪੰਜਾਬੀਆਂ ਦਾ ਅਣਖੀਲਾ ਪੰਜਾਬ, ਅੰਗਰੇਜ਼ਾਂ ਦੇ ਹੱਥ ਵਿਕਦਾ ਆਪਣੇ ਨੇਤਰਾਂ ਨਾਲ ਦੇਖਿਆ ਸੀ। ਸਿੱਖ ਸਿਪਾਹੀ, ਪਹਿਲੀ ਐਂਗਲੋ ਸਿੱਖ ਵਾਰ ਵਿਚ ਜਿਤਦੇ ਹੋਏ ਵੀ ਹਾਰ ਗਏ ਅਤੇ ਕੁਝ ਬੇਈਮਾਨ ਸਿਪਾਹਸਾਲਾਰਾਂ ਦੀ ਬੇਈਮਾਨੀ ਤੇ ਅਕ੍ਰਿਤਘਣਤਾ ਕਾਰਨ ਪੰਜਾਬ ਸਦਾ ਲਈ ਅੰਗਰੇਜ਼ ਦੀ ਝੋਲੀ ਪੈ ਗਿਆ।

ਇਹੋ ਕਾਰਨ ਸੀ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀ ਬੰਦੂਕ ਸਤਲੁਜ ਵਿਚ ਸੁਟ ਦਿੱਤੀ ਕਿਉਂਕਿ ਆਪ ਜੀ ਉਸ ਸਮੇਂ ਕੰਵਰ ਨੌਨਿਹਾਲ ਸਿੰਘ ਵਾਲੀ ਰਜਮੇਂਟ ਵਿਚ ਸੈਨਿਕ ਸਨ ਜੋ ਸਿੱਖਾਂ ਦੀ ਹਾਰ ਹੁੰਦੀ ਵੇਖਕੇ ਬੰਦੂਕ ਸਤਲੁਜ ਦਰਿਆ ਵਿਚ ਸੁਟਕੇ ਆਪਣੇ ਪਿੰਡ ਭੈਣੀ ਰਾਈਆਂ ਆ ਗਏ ਅਤੇ ਸਿੱਖਾਂ ਦੇ ਭਵਿੱਖ ਬਾਰੇ ਸੋਚਣ ਲਗੇ। ਸ੍ਰੀ ਭੈਣੀ ਸਾਹਿਬ ਦੀ ਪਵਿੱਤਰ ਧਰਤੀ ਤੇ ਉਹਨਾਂ ਨੇ ਹਿੰਦੋਸਤਾਨੀਆਂ ਦੀ ਸਦਾਚਾਰਕ ਅਤੇ ਆਚਰਣਿਕ ਪੱਧਰ ਨੂੰ ਉੱਚਾ ਚੁੱਕਣ ਲਈ ੧੮੫੭ ਈਸਵੀ ਦੀ ਵਿਸਾਖੀ ਨੂੰ ਸੰਤ ਖਾਲਸਾ ਦੀ ਸਾਜਨਾ ਕੀਤੀ। ਇਸ ਦੇ ਨਾਲ ਹੀ ਆਪ ਜੀ ਨੇ ਅੰਗਰੇਜ਼ ਦੀ ਗੁਲਾਮੀ ਦੇ ਖਿਲਾਫ਼ ਇਕ ਆਵਾਜ਼ ਬੁਲੰਦ ਕੀਤੀ, ਉਸ ਆਵਾਜ਼ ਨੇ, ਉਸ ਹੋਕਰੇ ਨੇ ਹਿੰਦੋਸਤਾਨੀਆਂ ਨੂੰ ਝੰਜੋੜ ਕੇ ਜਗਾ ਦਿੱਤਾ। ਉਹ ਹੋਕਰਾ ਕੀ ਸੀ? ਉਹ ਸੀ ਕਿ ਅੰਗਰੇਜ਼ ਹਕੂਮਤ ਨੂੰ ਸਹਿਯੋਗ ਨਾ ਦਿਓ ਅਤੇ ਨਾਮਿਲਵਰਤਣ ਕਰੋ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਉਹ ਹੋਕਰਾ ਘਰ ਘਰ ਪਹੁੰਚ ਗਿਆ ਤਾਂ ਹਿੰਦੋਸਤਾਨੀਆਂ ਨੇ ਇਕ ਅੰਗੜਾਈ ਲਈ ਤੇ ਅੱਖਾਂ ਖੋਲ੍ਹ ਕੇ ਸ੍ਰੀ ਭੈਣੀ ਸਾਹਿਬ ਵਲ ਕੰਨ ਕੀਤੇ ਤਾਂ ਕਿ ਸਤਿਗੁਰਾਂ ਦੇ ਅਗਲੇ ਫੁਰਮਾਨ ਧਿਆਨ ਨਾਲ ਸੁਣੇ ਜਾਣ। ਜ਼ਿਲਾ ਲੁਧਿਆਣਾ ਦਾ ਭੈਣੀ ਸਾਹਿਬ ਜੋ ਪਹਿਲਾਂ ਇਕ ਗੁੰਮਨਾਮ ਪਿੰਡ ਸੀ, ਕੱਚਿਆਂ ਕੋਠਿਆਂ ਦੇ ਰੇਤ ਦੇ ਟਿੱਬਿਆਂ ਨਾਲ ਘਿਰਿਆ ਹੋਇਆ ਪਿੰਡ ਸੀ, ਸਤਿਗੁਰਾਂ ਦੀ ਸੱਦ ਨੇ ਦੇਸ਼ ਭਗਤਾਂ ਲਈ ਇਕ ਇੰਟਰਨੈਸ਼ਨਲ ਤੀਰਥ ਬਣਾ ਦਿੱਤਾ। ਦੇਸ਼ ਭਗਤ, ਸਿਰ ਤਲੀ ਤੇ ਧਰ ਕੇ ਸਤਿਗੁਰੂ ਰਾਮ ਸਿੰਘ ਜੀ ਕੋਲ ਆਉਣ ਲਗੇ ਅਤੇ ਉਹਨਾਂ ਦੇ ਹੁਕਮ ਅਨੁਸਾਰ ਅੰਗਰੇਜ਼ ਦੀ ਗੁਲਾਮੀ ਨੂੰ ਦੂਰ ਕਰਨ ਲਈ ਹੰਭਲੇ ਮਾਰਨ ਲਗੇ।

ਸਾਡੇ ਅਜੋਕੇ ਇਤਿਹਾਸਕਾਰਾਂ ਨੇ ਮਹਾਤਮਾ ਗਾਂਧੀ ਨੂੰ ਰਾਸ਼ਟਰ ਪਿਤਾ ਮੰਨਿਆ ਹੈ ਅਤੇ ਉਸ ਨੂੰ ਦੇਸ਼ ਦੀ ਆਜ਼ਾਦੀ ਦੀ ਲੜਾਈ ਦਾ ਮੋਢੀ ਲਿਖ ਦਿੱਤਾ ਪ੍ਰੰਤੂ ਜੋ ਪਾਲਿਸੀ ਮਹਾਤਮਾ ਗਾਂਧੀ ਜੀ ਨੇ ਦੇਸ਼ ਦੀ ਆਜ਼ਾਦੀ ਦੀ ਪ੍ਰਾਪਤੀ ਲਈ ਅਪਣਾਈ ਸੀ,ਉਸ ਨੂੰ ਲਗਭਗ ੫੦ ਸਾਲ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਨੇ ਸ਼ੁਰੂ ਕੀਤਾ ਸੀ, ਇਸ ਪ੍ਰਕਾਰ ਰਾਸ਼ਟਰ ਪਿਤਾ ਸਤਿਗੁਰੂ ਰਾਮ ਸਿੰਘ ਜੀ ਹਨ, ਮਹਾਤਮਾ ਗਾਂਧੀ ਨਹੀਂ। ਮਹਾਤਮਾ ਗਾਂਧੀ ਨੇ ਤਾਂ ਸਤਿਗੁਰੂ ਜੀ ਦੇ ਮਾਰਗ ਨੂੰ ਅਪਣਾਇਆ ਹੀ ਸੀ, ਸ਼ੁਰੂ ਨਹੀਂ ਸੀ ਕੀਤਾ। ਇਸ ਦੀ ਹਾਮੀ ਸਵਰਗਵਾਸੀ ਰਾਸ਼ਟਰਪਤੀ ਡਾ. ਰਾਜਿੰਦਰ,ਪ੍ਰਸਾਦ

ਇਸ ਪ੍ਰਕਾਰ ਭਰਦੇ ਹਨ:-

"ਗੁਰੂ ਰਾਮ ਸਿੰਘ ਸੁਤੰਤਰਤਾ ਕੋ ਭੀ ਧਰਮ ਕਾ ਅੰਗ ਸਮਝਤੇ ਥੇ। ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਅਸਹਿਯੋਗ ਇਤਨੇ ਜ਼ੋਰ ਸੇ ਚਲਾਇਆ, ਉਸਕਾ ਗੁਰੂ ਰਾਮ ਸਿੰਘ ਨੇ ਪ੍ਰਾਯ ਪੰਚਾਸ ਵਰਸ਼ ਪੂਰਵ ਹੀ ਨਾਮਧਾਰੀਓਂ ਮੇਂ ਪ੍ਰਚਾਰ ਕੀਆ ਥਾ। ਉਨ ਕੇ ਸਿਧਾਂਤੋਂ ਮੇਂ ਪਾਂਚ ਚੀਜ਼ੇਂ ਹੈਂ- ੧. ਸਰਕਾਰੀ ਨੌਕਰੀ ਕਾ ਵਹਿਸ਼ਕਾਰ, ੨. ਸਰਕਾਰੀ ਅਦਾਲਤੋਂ ਕਾ ਵਹਿਸ਼ਕਾਰ, ੩. ਸਰਕਾਰੀ ਸਕੂਲੋਂ ਕਾ ਵਹਿਸ਼ਕਾਰ, ੪. ਵਿਦੇਸ਼ੀ ਬਸਤਰੋਂ ਕਾ ਵਹਿਸ਼ਕਾਰ, ੫. ਐਸੇ ਕਾਨੂੰਨ ਮਾਨਨੇ ਸੇ ਇਨਕਾਰ ਜੋ ਅਪਨੀ ਆਤਮਾ ਕੇ ਵਿਰੁਧ ਹੋ।"

ਇਸ ਪ੍ਰਕਾਰ ਸਤਿਗੁਰੂ ਰਾਮ ਸਿੰਘ ਜੀ ਨੇ ਮੁੜ ਖਾਲਸਾ ਰਾਜ ਦੀ ਨੀਂਹ ਰੱਖੀ ਅਤੇ ਸਤਿਜੁਗ ਵਰਤਾ ਦਿੱਤਾ, ਆਪ ਜੀ ਨੇ ਪੰਜਾਬ ਵਿਚ ਥਾਂ ਥਾਂ ਧਰਮ ਪ੍ਰਚਾਰ ਦੇ ਦੌਰੇ ਅਰੰਭ ਕੀਤੇ ਅਤੇ ਅਨੇਕ ਅਮਲੀ ਸ਼ਰਾਬੀ ਪੰਜਾਬੀਆਂ ਨੂੰ ਜੋ ਆਚਾਰਣਿਕ ਪੱਖ ਤੋਂ ਗਿਰ ਗਏ ਸਨ ਅਤੇ ਅੰਗਰੇਜ਼ ਹਕੂਮਤ ਨੂੰ ਆਪਣਾ ਮਾਈ ਬਾਪ ਸਮਝਦੇ ਸਨ, ਦੀ ਆਤਮਾ ਨੂੰ ਟੁੰਬਿਆ। ਦੇਸ਼ ਵਾਸੀਆਂ ਨੂੰ ਆਪ ਜੀ ਨੇ ਬਾਲ ਵਿਆਹ, ਬਹੁ ਵਿਆਹ ਅਤੇ ਜੰਮਦੀ ਕੰਨਿਆ ਨੂੰ ਮਾਰਨ ਤੋਂ ਹੋੜਿਆ। ਇਥੇ ਹੀ ਬਸ ਨਹੀਂ ਬੀਬੀਆਂ ਨੂੰ ਮਰਦਾਂ ਦੇ ਬਰਾਬਰ ਸਮਾਜ ਵਿਚ ਦਰਜਾ ਦੇਣ ਲਈ ਉਹਨਾਂ ਨੇ ਪਿੰਡ ਸਿਆੜ ਵਿਖੇ ਬੀਬੀਆਂ ਨੂੰ ਖੰਡੇ ਦਾ ਅੰਮ੍ਰਿਤ ਛਕਾਉਣ ਦੀ ਨਵੀਂ ਪਿਰਤ ਸ਼ੁਰੂ ਕੀਤੀ। ਇਸੇ ਤਰ੍ਹਾਂ ਸਤਿਗੁਰਾਂ ਨੇ ਸਿੱਖਾਂ ਨੂੰ ਬ੍ਰਾਹਮਣਵਾਦ ਤੋਂ ਮੁਕਤ ਕਰਨ ਲਈ ਪਿੰਡ ਖੋਟੇ ਜ਼ਿਲਾ ਫਿਰੋਜ਼ਪੁਰ ਵਿਚ ਅਨੰਦ ਕਾਰਜ ਦੀ ਰਸਮ ੩ ਜੂਨ ੧੮੬੩ ਈਸਵੀ ਵਿਚ ਸ਼ੁਰੂ ਕੀਤੀ। ਇਸ ਤੋਂ ਪਹਿਲਾਂ ਸਿੱਖਾਂ ਦੇ ਹਿੰਦੂ ਤੌਰ ਤਰੀਕਿਆਂ ਨਾਲ ਵਿਆਹ ਕੀਤੇ ਜਾਂਦੇ ਸਨ ਅਤੇ ਲਾਲਚੀ ਬ੍ਰਾਹਮਣ ਲੋਕਾਈ ਨੂੰ ਠੱਗ ਰਹੇ ਸਨ।

ਰਾਸ਼ਟਰ ਪਿਤਾ ਸਤਿਗੁਰੂ ਰਾਮ ਸਿੰਘ ਜੀ ਨੇ ਅੰਗਰੇਜ਼ੀ ਸਰਕਾਰ ਦੀ ਹਰ ਵਸਤੂ ਦਾ ਤਿਆਗ ਕੀਤਾ ਅਤੇ ਇਹੋ ਉਪਦੇਸ਼ ਲੋਕਾਈ ਨੂੰ ਦਿੱਤਾ ਅਤੇ ਸਰਕਾਰ ਨਾਲ ਪੂਰਾ ਨਾ-ਮਿਲਵਰਤਣ ਕਰਨ ਲਈ ਕਿਹਾ। ਨਾਮਧਾਰੀ ਸਿੱਖਾਂ ਨੇ ਸਰਕਾਰੀ ਸਕੂਲਾਂ ਦਾ ਤਿਆਗ ਕੀਤਾ, ਸਰਕਾਰੀ ਕਪੜਾ ਪਹਿਨਣ ਤੋਂ ਗੁਰੇਜ਼ ਕੀਤਾ ਅਤੇ ਸਵਦੇਸ਼ੀ ਲਹਿਰ ਚਲਾਈ, ਖਦਰ ਦਾ ਕਪੜਾ ਪਹਿਨਣ ਨੂੰ ਤਰਜੀਹ ਦਿਤੀ ਗਈ, ਇਸਦੇ ਨਾਲ ਸਰਕਾਰੀ ਮਿੱਲਾਂ ਨਾਲ ਤਿਆਰ ਖੰਡ ਦਾ ਵਿਰੋਧ ਕਰ ਕੇ ਗੁੜ ਸ਼ਕਰ ਨੂੰ ਵਰਤਿਆ ਜਾਣ ਲਗਾ। ਨਾਮਧਾਰੀਆਂ ਨੇ ਆਪਣਾ ਡਾਕ ਪ੍ਰਬੰਧ ਚਾਲੂ ਕੀਤਾ ਜੋ ਸਰਕਾਰੀ ਡਾਕ ਮਹਿਕਮੇ ਨਾਲੋਂ ਵੀ ਵਧੀਆ ਕੰਮ ਕਰਦਾ ਸੀ। ਉਸਦੇ ਪ੍ਰਬੰਧਕ ਸੂਬਾ ਸਾਹਿਬ ਸਿੰਘ ਜੀ ਨੂੰ ਬਣਾਇਆ ਗਿਆ ਸੀ, ਉਹਨਾਂ ਦੇ ਪ੍ਰਬੰਧ ਨੂੰ ਦੇਖ ਕੇ ਸਰਕਾਰ ਵੀ ਚਕ੍ਰਿਤ ਹੋ ਗਈ ਸੀ। ਕਈ ਪੰਥਕ ਸੁਨੇਹੇ ਉਸ ਡਾਕ ਪ੍ਰਬੰਧ ਰਾਹੀਂ ਜ਼ੁਬਾਨੀ ਭੇਜੇ ਜਾਇਆ ਕਰਦੇ ਸਨ, ਸਰਕਾਰੀ ਮੁਖਬਰਾਂ ਨੇ ਅਨੇਕ ਵਾਰ ਡਾਕ ਪ੍ਰਬੰਧ ਬਾਰੇ ਖੁਫੀਆਂ ਸੂਚਨਾਵਾਂ ਪ੍ਰਾਪਤ ਕਰਨ ਦੀ ਕੋਸ਼ਿਸ਼ ਕੀਤੀ ਪ੍ਰੰਤੂ ਉਹ ਕਾਮਯਾਬ ਨਾ ਹੋ ਸਕੇ। ਪੁਸਤਕ 'ਤਾਰੀਖ ਵਾਕਰੀ' ਦਾ ਕਰਤਾ ਮੌਲਵੀ ਗੁਲਾਮ ਭੀਖ ਜਲੰਧਰੀ ਇਸ ਬਾਰੇ ਲਿਖਦਾ ਹੈ:—

"ਜਬ ਕਿ ਗੁਰੂ ਨੇ ਕੋਈ ਨਯਾ ਹੁਕਮ ਜਾਰੀ ਕਰਨਾ ਹੋਤਾ ਹੈ, ਤੋ ਵੋਹ ਲਿਖ ਕਰ ਏਕ ਕੂਕੇ ਕੋ ਦੇ ਦੇਤਾ ਹੈ। ਵੋਹ ਉਸ ਹੁਕਮ ਕੋ ਲੇਕਰ ਜਿਤਨਾ ਉਸ ਸੇ ਦੌੜਾ ਜਾਤਾ ਹੈ ਖਬਰ ਕਰਤਾ ਹੂਆ ਦੌੜਤਾ ਹੈ, ਔਰ ਫਰਮਾਂਬਰਦਾਰੀ ਅਪਨੇ ਗੁਰੂ ਕੀ ਅਪਨੇ

*ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਈ ਗਈ ਸ੍ਵਦੇਸ਼ੀ ਲਹਿਰ ਨੇ ਹਿੰਦੋਸਤਾਨੀਆਂ ਵਿਚ ਏਕਤਾ ਕਾਇਮ ਕੀਤੀ ਅਤੇ ਅੰਗਰੇਜ਼ ਦੀ ਨੀਤੀ "ਫੁਟ ਪਾਓ ਤੇ ਰਾਜ ਕਰੋ" ਫੇਲ੍ਹ ਹੋਣ ਲਗੀ। ਦੇਸ਼ ਭਗਤ ਮਾਰਗ ਦਰਸ਼ਨ ਲਈ ਸ੍ਰੀ ਭੈਣੀ ਸਾਹਿਬ ਵਲ ਆਉਣ ਲਗੇ। ਨਾ-ਮਿਲਵਰਤਣ ਅੰਦੋਲਨ ਸਦਕਾ ਅੰਗਰੇਜ਼ੀ ਸਰਕਾਰ ਨੂੰ ਘਾਟਾ ਪੈਣ ਲਗਾ, ਨਾਮਧਾਰੀਆਂ ਨੇ ਆਪਣਾ ਪੰਚਾਇਤੀ ਪ੍ਰਬੰਧ ਅਤੇ ਨਿਆਇਕ ਪ੍ਰਬੰਧ ਸਥਾਪਤ ਕਰਕੇ ਅੰਗਰੇਜ਼ੀ ਸਰਕਾਰ ਦੇ ਬਰਾਬਰ ਸਤਿਜੁਗੀ ਰਾਜ ਕਾਇਮ ਕਰ ਲਿਆ।*

ਉਪਰ ਫਰਜ਼ ਜਾਨਤਾ ਹੈ। ਜਬ ਵੋਹ ਥੱਕ ਕਰ ਚਲਨੇ ਕੇ ਕਾਬਿਲ ਨਹੀਂ ਰਹਿਤਾ, ਕਿਸੀ ਦੂਸਰੇ ਕੂਕੇ ਕੋ ਦੇ ਦੇਤਾ ਹੈ। ਜਬ ਵੋਹ ਭੀ ਦੌੜਤਾ ਕੂਕਾਉਂ ਕੋ ਉਸ ਗਸ਼ਤੀ ਹੁਕਮ ਸੇ ਮੁਤਲਮ ਕਰਤਾ ਹੂਆ ਥਕ ਜਾਤਾ ਹੈ, ਤੋ ਵੋਹ ਭੀ ਕਿਸੀ ਦੂਸਰੇ ਕੂਕੇ ਕੋ ਦੇਤਾ ਹੈ, ਵੋਹ ਭੀ ਇਸੀ ਤਰ੍ਹਾਂ ਅਮਲ ਕਰਤਾ ਹੈ। ਗਰਜ਼ ਇਸੀ ਤਰ੍ਹਾਂ ਵੋਹ ਹੁਕਮ ਅਜਬ ਸੂਰਅਤ ਕੇ ਸਾਥ ਕੂਕਾਉਂ ਮੇਂ ਪਹੁੰਚ ਜਾਤਾ ਹੈ।"

ਸਤਿਗੁਰੂ ਰਾਮ ਸਿੰਘ ਜੀ ਦੁਆਰਾ ਚਲਾਈ ਗਈ ਸ੍ਵਦੇਸ਼ੀ ਲਹਿਰ ਨੇ ਹਿੰਦੋਸਤਾਨੀਆਂ ਵਿਚ ਏਕਤਾ ਕਾਇਮ ਕੀਤੀ ਅਤੇ ਅੰਗਰੇਜ਼ ਦੀ ਨੀਤੀ "ਫੁਟ ਪਾਓ ਤੇ ਰਾਜ ਕਰੋ" ਫੇਲ੍ਹ ਹੋਣ ਲਗੀ। ਦੇਸ਼ ਭਗਤ ਮਾਰਗ ਦਰਸ਼ਨ ਲਈ ਸ੍ਰੀ ਭੈਣੀ ਸਾਹਿਬ ਵਲ ਆਉਣ ਲਗੇ। ਨਾ-ਮਿਲਵਰਤਣ ਅੰਦੋਲਨ ਸਦਕਾ ਅੰਗਰੇਜ਼ੀ ਸਰਕਾਰ ਨੂੰ ਘਾਟਾ ਪੈਣ ਲਗਾ, ਨਾਮਧਾਰੀਆਂ ਨੇ ਆਪਣਾ ਪੰਚਾਇਤੀ ਪ੍ਰਬੰਧ ਅਤੇ ਨਿਆਇਕ ਪ੍ਰਬੰਧ ਸਥਾਪਤ ਕਰਕੇ ਅੰਗਰੇਜ਼ੀ ਸਰਕਾਰ ਦੇ ਬਰਾਬਰ ਸਤਿਜੁਗੀ ਰਾਜ ਕਾਇਮ ਕਰ ਲਿਆ। ਆਪ ਜੀ ਵਲੋਂ ਸ਼ੁਰੂ ਕੀਤੀ ਸੁਦੇਸ਼ੀ ਲਹਿਰ ਬਾਰੇ ਸ੍ਰੀ ਮਹਾਸ਼ਾ ਸ੍ਰੀ ਕ੍ਰਿਸ਼ਨ ਐਡੀਟਰ ਪ੍ਰਤਾਪ ਅਖਬਾਰ ਵਾਲੇ ਲਿਖਦੇ ਹਨ:—

"ਉਸ ਵੇਲੇ ਜਦ ਕਿ ਸ੍ਵਦੇਸ਼ੀ ਪ੍ਰਚਾਰ ਉਕਾ ਹੀ ਨਹੀਂ ਸੀ, ਉਨ੍ਹਾਂ ਨੇ ਸ੍ਵਦੇਸ਼ੀ ਪ੍ਰਚਾਰ ਦੀ ਨੀਂਹ ਰਖੀ ਅਤੇ ਅਸਹਿਯੋਗ (ਨਾ-ਮਿਲਵਰਤਣ) ਦਾ ਮੁਕੰਮਲ ਪ੍ਰੋਗਰਾਮ ਦੇਸ਼ ਦੇ ਅਗੇ ਰੱਖਿਆ। ਇਸ ਲਹਿਰ ਤੋਂ ਡਰ ਕੇ ਗੌਰਮਿੰਟ ਨੇ ਉਨ੍ਹਾਂ ਨੂੰ ਫੜ ਕੇ ਬਰਮਾ ਦੇਸ਼ ਵਿਚ ਜਿਲਾਵਤਨ ਕਰ ਦਿੱਤਾ ਅਤੇ ਕੁਝ ਨਾਮਧਾਰੀ ਸਿੱਖਾਂ ਨੂੰ ਤੋਪਾਂ ਨਾਲ ਉਡਾ ਦਿੱਤਾ। ਜਿਨ੍ਹਾਂ ਦੀ ਬਾਬਤ ਸੁਣਿਆ ਜਾਂਦਾ

ਹੈ ਕਿ ਉਹ ਬੜੀ ਬਹਾਦਰੀ ਨਾਲ ਸ਼ਹੀਦ ਹੋਏ।"

ਸਤਿਗੁਰਾਂ ਦੇ ਪ੍ਰਚਾਰ ਦੌਰਿਆਂ ਦੀ ਖਬਰ ੧੮੬੩ ਈਸਵੀ ਵਿਚ ਸਰਕਾਰ ਤਕ ਵੀ ਪਹੁੰਚ ਗਈ। ਭਾਂਵੇ ਉਹ ਸਾਰੇ ਪਰਚਾਰ ਦੌਰੇ, ਧਰਮ ਪ੍ਰਚਾਰ ਦੇ ਦੌਰੇ ਹੀ ਹੁੰਦੇ ਸਨ ਪ੍ਰੰਤੂ ਸਤਿਗੁਰੂ ਜੀ ਧਰਮ ਪ੍ਰਚਾਰ ਦੇ ਨਾਲ ਲੋਕਾਈ ਨੂੰ ਅੰਗਰੇਜ਼ ਹਕੂਮਤ ਦੀ ਚਲਾਕੀ ਅਤੇ ਮਕਾਰਤਾ ਬਾਰੇ ਵੀ ਜਾਣੂ ਕਰਵਾ ਰਹੇ ਸਨ। ਮਿਸਟਰ ਮੇਕਨਬ ਡਿਪਟੀ ਕਮਿਸ਼ਨਰ ਸਿਆਲਕੋਟ ਨੇ ਪਹਿਲੀ ਵਾਰ ਸਤਿਗੁਰਾਂ ਦੀ ਸਖਸ਼ੀਅਤ ਤੋਂ ਭੈ ਭੀਤ ਹੋ ਕੇ ੫ ਅਪਰੈਲ ੧੮੬੩ ਈਸਵੀ ਨੂੰ ਪੰਜਾਬ ਸਰਕਾਰ ਨੂੰ ਰਿਪੋਰਟ ਵਿਚ ਲਿਖਿਆ ਸੀ—

" ਜ਼ਿਲਾ ਲੁਧਿਆਣਾ ਦਾ ਰਾਮ ਸਿੰਘ ਨਾਮ ਦਾ ਇਕ ਅਧਖੜ ਉਮਰ ਦਾ ਸਿੱਖ ਆਪਣੇ ਦੋ ਸੌ ਸੇਵਕਾਂ ਸਮੇਤ ਜ਼ਿਲਾ ਸਿਆਲਕੋਟ ਵਿਚ ਫਿਰ ਰਿਹਾ ਹੈ। ਉਹ ਆਪਣੇ ਸੇਵਕਾਂ ਨੂੰ ਬੰਦੂਕ ਦੀ ਥਾਂ ਡਾਂਗਾਂ ਨਾਲ ਕਵਾਇਦ ਕਰਾਉਂਦਾ ਹੈ ਤੇ ਕਿਸੇ ਦੀ ਈਨ ਨਹੀਂ ਮੰਨਦਾ। ਉਸਦੇ ਜਥੇ ਵਿਚ ਬਹੁਤ ਸਾਰੀਆਂ ਬੀਬੀਆਂ ਭੀ ਹਨ। ਉਸਦੇ ਸੇਵਕਾਂ ਦੀ ਗਿਣਤੀ ਪੰਜ ਹਜ਼ਾਰ ਹੈ ਤੇ ਉਹ ਜਥੇ ਸਮੇਤ ਵਿਸਾਖੀ ਤੇ ਅੰਮ੍ਰਿਤਸਰ ਪੁਜ ਰਹਿਆ ਹੈ।"

ਇਹ ਪਹਿਲੀ ਰਿਪੋਰਟ ਅੰਗਰੇਜ਼ ਸਰਕਾਰ ਵਲੋਂ ਸਤਿਗੁਰੂ ਰਾਮ ਸਿੰਘ ਜੀ ਬਾਰੇ ਸੀ ਜਿਸ ਨੇ ਅਗਰੇਜ਼ ਸਰਕਾਰ ਦੀਆਂ ਅੱਖਾਂ ਖੋਲ੍ਹ ਦਿੱਤੀਆਂ, ਸਰਕਾਰ ਤਾਂ ਪਹਿਲਾਂ ਤੋਂ ਹੀ ਸਿੱਖਾਂ ਨੂੰ ਸ਼ੱਕੀ ਨਜ਼ਰ ਨਾਲ ਦੇਖ ਰਹੀ ਸੀ ਕਿ ਸਿੱਖ ਸਿਪਾਹਸਾਲਾਰਾਂ ਦੀ ਨਮਕ ਹਰਾਮੀ ਕਾਰਨ ਪੰਜਾਬ ਗੁਲਾਮ ਹੋਇਆ ਸੀ, ਜੇਕਰ ਐਸਾ ਨਾ ਹੁੰਦਾ ਤਾਂ ਪੰਜਾਬ ਕਦੇ ਵੀ ਗੁਲਾਮ ਨਾ ਹੁੰਦਾ ਦੂਜਾ ੧੮੫੭ ਦੇ ਗਦਰ ਨੇ ਅੰਗਰੇਜ਼ ਹਕੂਮਤ ਦੇ ਹੋਸ਼ ਗੁੰਮ ਕਰ ਦਿੱਤੇ ਹੋਏ ਸਨ ਜੇ ਉਸ ਗਦਰ ਸਮੇਂ ਪੰਜਾਬ ਵਿਚ ਸਿੱਖ ਮਹਾਰਾਜੇ ਸਰਕਾਰ ਦਾ ਵਿਰੋਧ ਕਰਦੇ ਤਾਂ ਅੰਗਰੇਜ਼ ਹਕੂਮਤ ਦਾ ਹਿੰਦੋਸਤਾਨ ਵਿਚੋਂ ਬਿਸਤਰਾ ਗੋਲ ਹੋ ਜਾਣਾ ਸੀ। ਦੁਧ ਦਾ ਸੜ੍ਹਿਆ ਲੱਸੀ ਨੂੰ ਵੀ ਫੂਕਾਂ ਮਾਰ ਕੇ ਪੀਂਦਾ ਦੀ ਕਹਾਵਤ ਅਨੁਸਾਰ ਹਕੂਮਤ ਚੌਕੰਨੀ ਤਾਂ ਹੋਈ ਪ੍ਰੰਤੂ ਸਰਕਾਰ ਨੂੰ ਨਾਮਧਾਰੀ ਸਿੱਖਾਂ ਤੋਂ ਬਗਾਵਤ ਦੀ ਬੋ ਆਉਣ ਲਗੀ। ਸਰਕਾਰੀ ਖੁਸ਼ਾਮਦੀਆਂ ਨੇ ਸਰਕਾਰ ਪ੍ਰਤੀ ਵਫਾਦਾਰੀ ਜਿਤਲਾਉਣ ਖਾਤਰ ਤਰ੍ਹਾਂ ਤਰ੍ਹਾਂ ਦੀਆਂ ਨਾਮਧਾਰੀਆਂ ਦੇ ਖਿਲਾਫ ਰੀਪੋਰਟਾਂ ਭੇਜਣੀਆਂ ਸ਼ੁਰੂ ਕਰਕੇ ਸਰਕਾਰ ਦੀਆਂ ਨਜ਼ਰਾਂ ਵਿਚ ਚੰਗਾ ਬਣਨ ਦੀਆਂ ਕੋਸ਼ਿਸ਼ਾਂ ਹੋਣ ਲਗੀਆਂ। ਸਤਿਗੁਰੂ ਰਾਮ ਸਿੰਘ ਜੀ ਨੂੰ ਹਕੂਮਤ ਲਈ ਖਤਰਨਾਕ ਪੁਰਸ਼ ਸਿਧ ਕਰਨ ਲਈ ਪੂਰਾ ਜ਼ੋਰ ਲਗਾਇਆ ਗਿਆ। ਮਿਸਾਲ ਵਜੋਂ ਐਸੀ ਕੋਸ਼ਿਸ਼ ਜੋ ਦੋਨਾਵਨ ਦਿੱਲੀ ਰੇਲਵੇ, ਦੁਰਾਹਾ ਦੇ ਸਟੇਸ਼ਨ ਮਾਸਟਰ ਨੇ ਵਾਇਸਰਾਇ ਆਫ ਇੰਡੀਆ ਨੂੰ ੭ ਸਤੰਬਰ ਨੂੰ ੧੮੬੮ ਈਸਵੀ ਨੂੰ ਰਿਪੋਰਟ ਭੇਜਦਿਆਂ ਲਿਖਿਆ ਸੀ—

"........ ਉਹ ਕਹਿੰਦਾ ਹੈ, ਕਿ ਇਕ ਬਹੁਤ ਮਜ਼ਬੂਤ ਤੇ ਵਿਸ਼ਾਲ ਨਵਾਂ ਫਿਰਕਾ ਹੁਣੇ ਹੁਣੇ ਹੋਂਦ ਵਿਚ ਆ ਰਿਹਾ ਹੈ। ਜਿਨ੍ਹਾਂ ਨੂੰ ਕੂਕੇ ਕਿਹਾ ਜਾਂਦਾ ਹੈ। ਇਸ ਫਿਰਕੇ ਦੇ ਮੁਖੀਆ ਵਿਚੋਂ ਇਕ ਪੰਜਾਬ ਦਾ ਮਸ਼ਹੂਰ ਵਿਅਕਤੀ ਹੈ। ਉਸਦਾ ਨਾਮ ਰਾਮ ਸਿੰਘ ਹੈ। ਉਹ ਵਿਅਕਤੀ ਹੁਣ ਮਾਲਵੇ ਵਿਚ ਹੈ ਅਤੇ ਹੋਰ ਪੈਰੋਕਾਰਾਂ ਨੂੰ ਇਕੱਠੇ ਕਰ ਰਿਹਾ ਹੈ। ਸਾਡੇ ਖਿਲਾਫ ਬਗਾਵਤ ਲਈ ਅਤੇ ਆਖਰ ਵਿਚ ਸਾਨੂੰ ਪੰਜਾਬ ਵਿਚੋਂ ਬਾਹਰ ਕਢਣ ਲਈ ਉਸਨੇ ਦੋ ਲੱਖ ਵਿਅਕਤੀ ਇਕੱਠੇ ਕਰ ਲਏ ਹਨ। (ਗੁਰੂ) ਰਾਮ ਸਿੰਘ ਨੇ ਪਟਿਆਲੇ ਦੇ ਰਾਜੇ ਨਾਲ ਵੀ ਕੁਝ ਗੰਢ- ਜੋੜ ਕਰ ਲਿਆ ਹੈ ਅਤੇ ਇਹ ਦੋਵੇਂ ਤਾਕਤਾਂ ਸਾਡੇ ਵਿਰੁਧ ਲੜਾਈ ਵਿਚ ਇਕੱਠੀਆਂ ਹੋਣਗੀਆਂ । ਸਿੱਖ ਸ਼ਕਤੀ ਦੋਬਾਰਾ ਸਥਾਪਿਤ ਕੀਤੀ ਜਾਏਗੀ ਅਤੇ ਉਸਨੂੰ ਕੂਕਿਆਂ ਦਾ ਬਾਦਸ਼ਾਹ ਸਥਾਪਿਤ ਬਣਾਇਆ ਜਾਏਗਾ। ਅਗਲੇ ਸਾਲ ਦੇ ਸ਼ੁਰੂ ਵਿਚ ਕਿਸੇ ਵੀ ਵੇਲੇ ਇਹ ਬਗਾਵਤ ਸ਼ੁਰੂ ਹੋਣ ਦਾ ਖਦਸ਼ਾ ਹੈ।"

ਇਹੋ ਜਿਹੀਆਂ ਝੂਠੀਆਂ-ਸੱਚੀਆਂ ਰਿਪੋਰਟਾਂ ਨੇ ਅੰਗਰੇਜ਼ ਹਕੂਮਤ ਨੂੰ ਕੰਬਣੀ ਛੇੜ ਦਿੱਤੀ। ਉਸਨੂੰ ਪੂਰਾ ਯਕੀਨ ਹੋ ਗਿਆ ਕਿ ਨਾਮਧਾਰੀ ਸਿੱਖ ਪੰਜਾਬ ਵਿਚ ਖਾਲਸਾ ਰਾਜ ਕਾਇਮ ਕਰ ਲੈਣਗੇ। ਨਾਮਧਾਰੀ ਸਿੱਖਾਂ ਦੀਆਂ ਗਤੀਵਿਧੀਆਂ ਨੂੰ ਰੋਕਣ ਲਈ ਸਰਕਾਰ ਨੇ ਸਤਿਗੁਰਾਂ 'ਤੇ ੧੮੬੩ ਈਸਵੀ ਵਿਚ ਸ੍ਰੀ ਭੈਣੀ ਸਾਹਿਬ ਤੋਂ ਬਾਹਰ ਜਾਣ ਤੇ ਪਾਬੰਦੀ ਲਗਾ ਦਿੱਤੀ ਪ੍ਰੰਤੂ ਨਾਮਧਾਰੀ, ਸਰਕਾਰ ਦੀਆਂ ਰੋਕਾਂ ਤੇ ਪਾਬੰਦੀਆਂ ਨੂੰ ਕੀ ਮੰਨਦੇ ਸਨ, ਉਹ ਸਤਿਗੁਰਾਂ ਦੇ ਨਵੇਂ ਫੁਰਮਾਨ ਸੁਣਨ ਲਈ ਸ੍ਰੀ ਭੈਣੀ ਸਾਹਿਬ ਸਿਰ ਤਲੀ ਤੇ ਧਰ ਕੇ ਆਉਣ ਲਗੇ। ਉਸ ਸਮੇਂ ਨਾਮਧਾਰੀ ਸਿੱਖਾਂ ਦੇ ਡਾਕ ਪ੍ਰਬੰਧ ਨੇ ਸਤਿਗੁਰਾਂ ਤੇ ਸੰਗਤ ਵਿਚ ਆਪਸੀ ਤਾਲ ਮੇਲ ਬਣਾਨ ਵਿਚ ਬਹੁਤ ਸਹਾਇਤਾ ਕੀਤੀ। ਦੂਰ ਦੁਰਾਡੇ ਇਲਾਕਿਆਂ ਵਿਚ ਸੰਗਤਾਂ ਦੀ ਅਗਵਾਈ ਕਰਨ ਲਈ ਸਤਿਗੁਰਾਂ ਨੇ ਅਕਬਰ ਬਾਦਸ਼ਾਹ ਦੀ ਤਰ੍ਹਾਂ ੨੨ ਸੂਬਿਆਂ ਦੀ ਹੋਂਦ ਪ੍ਰਗਟ ਕੀਤੀ ਜੋ ਆਪਣੇ ਇਲਾਕੇ ਵਿਚ ਧਰਮ ਪਰਚਾਰ ਕਰਦੇ ਅਤੇ ਕੇਂਦਰੀ ਅਸਥਾਨ ਸ੍ਰੀ ਭੈਣੀ ਸਾਹਿਬ ਨਾਲ ਸਬੰਧ ਸਥਾਪਤ ਕਰੀ ਰੱਖਦੇ।

ਉਹ ਸਰਕਾਰੀ ਪਾਬੰਦੀ ਲਗ ਭਗ ਤਿੰਨ ਸਾਲ ਰਹਿ ਸਕੀ, ੧੮੬੬ ਈਸਵੀ ਦੇ ਅਖੀਰ ਤਕ ਸਤਿਗੁਰਾਂ ਦੁਆਰਾ ਦੇਸ਼ ਭਗਤੀ ਦੀ ਜਗਾਈ ਸ਼ਮਾ ਏਨੀ ਪ੍ਰਚੰਡ ਹੋ ਚੁੱਕੀ ਸੀ ਕਿ ਸਰਕਾਰ ਨਾਮਧਾਰੀ ਸਿੱਖਾਂ ਦੀਆਂ ਕਾਰਜ ਵਿਧੀਆਂ ਨੂੰ ਦੇਖ ਕੇ ਬੌਖਲਾ ਗਈ। ਉਧਰ ਸਤਿਗੁਰਾਂ ਨੇ ਵੀ ਸ਼ਰੇਆਮ ਸਰਕਾਰੀ ਪਬੰਦੀ ਦੇ ਕਾਨੂੰਨ ਦੀਆ ਧੱਜੀਆਂ ਉਡਾ ਦਿੱਤੀਆਂ ਅਤੇ ਸਰਕਾਰੀ ਪਾਬੰਦੀ ਦੇ ਖਿਲਾਫ ਆਪ ਜੀ ਸ੍ਰੀ ਅਨੰਦ ਪੁਰ ਸਾਹਿਬ ਦੇ ਹੋਲੇ ਤੇ ਗਏ ਤਾਂ ਸੰਮੁਚੇ ਹਿੰਦੋਸਤਾਨ ਵਿਚ ਗੋਰਾਸ਼ਾਹੀ ਸਰਕਾਰ ਕੰਬ ਗਈ। ਫਿਰ ਉਸੇ ਸਾਲ ਆਪ ਜੀ ਅੰਮ੍ਰਿਤਸਰ ਦੀ ਦੀਵਾਲੀ ਤੇ ਗਏ ਅਤੇ ਸਾਰੇ ਮਾਝੇ ਦੇ ਇਲਾਕੇ ਨੂੰ ਚਰਨ ਛੋਹ ਬਖਸ਼ੀ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਮੁੱਚੇ ਰਾਸ਼ਟਰ ਦੀ ਅਗਵਾਈ ਕੀਤੀ ਅਤੇ ਦੇਸ਼ ਭਗਤੀ ਦੀ ਗੁੜ੍ਹਤੀ ਦੇ ਕੇ ਸਮੁੱਚੇ ਹਿੰਦੋਸਤਾਨੀਆਂ ਨੂੰ ਅੰਗਰੇਜ਼ ਦੇ ਵਿਰੁਧ ਲਾਮਬੰਦ ਕਰ ਦਿੱਤਾ। ਹੁਣ ਸਰਕਾਰੀ ਕਾਰਿੰਦੇ ਤੇ ਹੋਰ ਖੁਸ਼ਾਮਦੀ ਸਤਿਗੁਰਾਂ ਤੇ ਸਿਰਕੱਢ ਸੂਬਿਆਂ ਪਿੱਛੇ ਪਰਛਾਵੇਂ ਵਾਂਗ ਘੁੰਮਦੇ ਰਹਿੰਦੇ ਅਤੇ ਆਪਣੀ ਆਪਣੀ ਮੱਤ ਅਨੁਸਾਰ ਰਿਪੋਰਟਾਂ ਤਿਆਰ ਕਰਦੇ ਰਹਿੰਦੇ ਤੇ ਸਰਕਾਰੀ ਫਾਈਲਾਂ ਭਰਦੇ ਰਹਿੰਦੇ ਸਨ। ਸਤਿਗੁਰਾਂ ਦੀ ਅਨੂਠੀ ਸਖਸ਼ੀਅਤ ਬਾਰੇ ੨੦ ਨਵੰਬਰ ੧੮੭੧ ਈਸਵੀ ਨੂੰ ਮਿਸਟਰ ਮੇਕਐਂਡਰੀਉ ਆਪਣੀ ਰੀਪੋਰਟ ਵਿਚ ਲਿਖਦਾ ਹੈ।

"ਜਦ ਉਹ ਹਜਰੋ ਦੇ ਗੁਰੂ ਬਾਲਕ ਸਿੰਘ ਦਾ ਚੇਲਾ ਬਣ ਕੇ ਡੇਰੇ ਦਾ ਮਾਲਕ ਬਣਿਆ ਤਦ ਉਹ ਮਹੰਤ ਰਾਮ ਸਿੰਘ ਸੀ । ਉਪਰੰਤ ਉਸਨੂੰ ਗੁਰੂ ਰਾਮ ਸਿੰਘ ਦੇ ਨਾਮ ਨਾਲ ਯਾਦ ਕਰਦੇ ਸਨ। ਇਸ ਤੋਂ ਪਿਛੋਂ ਸਤਿਗੁਰੂ ਕਹਿਣ ਲਗੇ ਅਤੇ ਹੁਣ ਸਤਿਗੁਰੂ ਪਾਤਸ਼ਾਹ ਅਤੇ ਸੱਚਾ ਪਾਤਸ਼ਾਹ ਕਹਿਕੇ ਸਤਿਕਾਰਦੇ ਹਨ।"

ਸਤਿਗੁਰਾਂ ਦਾ ਪਰਚਾਰ ਕੇਵਲ ਪੰਜਾਬ ਵਿਚ ਹੀ ਨਹੀਂ,



ਸਗੋਂ ਹਿੰਦੋਸਤਾਨ ਦੇ ਗੁਆਂਢੀ ਦੇਸ਼ਾਂ ਨਾਲ ਉਹਨਾਂ ਨੇ ਸਬੰਧ ਕਾਇਮ ਕੀਤੇ ਤਾਂ ਕਿ ਜਦੋਂ ਦੇਸ਼ ਦੀ ਅਜ਼ਾਦੀ ਦੀ ਜੱਦੋ ਜਹਿਦ ਲਈ ਲੋੜ ਪਵੇ ਤਾਂ ਉਹਨਾਂ ਦੀ ਸਹਾਇਤਾ ਲਈ ਜਾ ਸਕੇ। ਨਾਮਧਾਰੀ ਸਿੱਖਾਂ ਦਾ ਸੌ ਸਾਖੀ ਗ੍ਰੰਥ ਉਪਰ ਬਹੁਤ ਭਰੋਸਾ ਸੀ। ਜਿਸ ਵਿਚ ਭਵਿਖਤ ਵਾਕ ਅੰਕਿਤ ਸੀ ਕਿ ਪਛਮ ਵਲੋਂ ਰੂਸ ਹਿੰਦੋਸਤਾਨ ਵਲ ਆਵੇਗਾ ਅਤੇ ਅੰਗਰੇਜ਼ ਦੀ ਤਾਕਤ ਨੂੰ ਕੁਚਲ ਦੇਵੇਗਾ। ਸੋ ਨਾਮਧਾਰੀ ਸਿੱਖਾਂ ਨੇ ਉਸ ਸਮੇਂ ਦੇ ਰੂਸ ਅਤੇ ਕਾਬਲ ਦੇ ਹਾਕਮਾਂ ਨਾਲ ਸਬੰਧ ਕਾਇਮ ਕੀਤੇ। ਰੂਸ ਅਤੇ ਅਫਗਾਨਿਸਤਾਨ ਵਲ ਸੂਬਾ ਗੁਰਚਰਨ ਸਿੰਘ ਅਤੇ ਸੂਬਾ ਬਿਸ਼ਨ ਸਿੰਘ ਸ੍ਰੀ ਭੈਣੀ ਸਾਹਿਬ ਵਲੋਂ ਉਧਰ ਜਾਂਦੇ ਰਹੇ ਅਤੇ ਗੁਪਤ ਚਿੱਠੀ ਪਤੱਰ ਹੁੰਦੇ ਰਹੇ। ਕਾਬਲ ਘਰਾਣੇ ਦੇ ਦੋ ਸਾਹਿਬਜ਼ਾਦੇ ਸ੍ਰੀ ਭੈਣੀ ਸਾਹਿਬ ਆਏ ਤਾਂ ਅੰਗਰੇਜ਼ ਹਕੂਮਤ ਬਹੁਤ ਅਚੰਭਿਤ ਹੋਈ। ਉਹ ਕਿਸ ਮਕਸਦ ਲਈ ਆਏ ਸਨ? ਇਹ ਤਾਂ ਸਰਕਾਰ ਪਤਾ ਕਰਨ ਵਿਚ ਅਸਫਲ ਰਹੀ । ਉਸ ਘਟਨਾ ਸਬੰਧੀ ਕਪਤਾਨ ਬੇਲੀ ਡੀ. ਆਈ. ਜੀ. ਪੁਲਿਸ ਨੇ ਫਰਵਰੀ ੧੮੬੭ ਵਿਚ ਜੋ ਰਿਪੋਰਟ ਸਰਕਾਰ ਨੂੰ ਭੇਜੀ ਸੀ ਉਸ ਵਿਚ ਲਿਖਦਾ ਹੈ:—

"ਉਨ੍ਹਾਂ (ਕਾਬਲ ਦੇ ਸਾਹਿਬਜ਼ਾਦਿਆਂ) ਦੇ ਇਸ ਸਫਰ ਸਬੰਧੀ ਠੀਕ ਉਦੇਸ਼ ਦਾ ਪਤਾ ਨਹੀਂ ਲਗ ਸਕਿਆ ਪਰੰਤੂ ਇਹ ਗਲ ਬੜੀ ਹੈਰਾਨੀ ਵਾਲੀ ਹੈ ਕਿ ਇਕ ਪੇਂਡੂ ਤਰਖਾਣ ਦੀ ਸ਼ੁਹਰਤ ਕਿਥੋਂ ਤਕ ਪੁੱਜ ਚੁੱਕੀ ਹੈ।"

ਇਸ ਤੋਂ ਬਿਨਾਂ ਕਸ਼ਮੀਰ ਤੇ ਨੇਪਾਲ ਨਾਲ ਵੀ ਸਬੰਧ ਕਾਇਮ ਕੀਤੇ ਗਏ। ਕਸ਼ਮੀਰ ਵਿਚ ਸਰਦਾਰ ਹੀਰਾ ਸਿੰਘ ਲੰਬੂ ਸਦੌਰੇ ਵਾਲੇ ਦੀ ਕਮਾਨ ਹੇਠ ਨਾਮਧਾਰੀ ਸਿੱਖਾਂ ਦੀ ਇਕ ਪਲਟਨ ਕਾਇਮ ਕੀਤੀ ਗਈ ਤਾਂ ਕਿ ਲੋੜ ਪੈਣ ਤੇ ਉਥੋਂ ਹਥਿਆਰ ਸਪਲਾਈ ਕਰਕੇ ਅਜ਼ਾਦੀ ਦੀ ਜੰਗ ਲੜੀ ਜਾ ਸਕੇ। ਪ੍ਰੰਤੂ ਵਿਧਾਤਾ ਨੂੰ ਕੁਝ ਹੋਰ ਹੀ ਮਨਜ਼ੂਰ ਸੀ । ਏਧਰ ਰਾਸ਼ਟਰ ਪਿਤਾ ਸ੍ਰੀ ਸਤਿਗੁਰੂ ਜੀ ਨੇ ਹਿੰਦੋਸਤਾਨ ਦੀ ਅਜ਼ਾਦੀ ਦਾ ਬਿਗਲ ਵਜਾ ਦਿੱਤਾ ਉਧਰ ਹਕੂਮਤ ਨੇ ਆਪਣੀ ਪੁਰਾਣੀ ਨੀਤੀ "ਫੂਟ ਪਾਓ ਤੇ ਰਾਜ ਕਰੋ" ਨੂੰ ਪੰਜਾਬ ਵਿਚ ਅਮਲੀ ਜਾਮਾ ਪਹਿਨਾ ਦਿੱਤਾ ਉਸ ਸਮੇਂ ਸਿੱਖਾਂ ਤੇ ਮੁਸਲਮਾਨਾਂ ਵਿਚ ਫੁਟ ਪਾਉਣ ਲਈ ਗਊ ਮਾਸ ਦੇ ਵੇਚਣ ਅਤੇ ਗਊ ਬੱਧ ਦੀ ਆਗਿਆ ਦੇ ਦਿੱਤੀ ਜੋ ਖਾਲਸਾ ਰਾਜ ਸਮੇਂ ਬੰਦ ਸੀ। ਫਿਰ ਸਿੱਖਾਂ ਨੂੰ ਚਿੜਾਉਣ ਤੇ ਗੁਲਾਮੀ ਦਾ ਜਾਲ ਵਿਛਾਉਣ ਲਈ ਇਤਿਹਾਸਕ ਗੁਰਦਵਾਰਿਆਂ ਦੀ ਪਵਿੱਤਰਤਾ ਭੰਗ ਹੋ ਰਹੀ ਸੀ ਪ੍ਰੰਤੂ ਉਸ ਸਮੇਂ ਦੇ ਪ੍ਰਬੰਧਕ ਅਤੇ ਗੁਰਦਵਾਰਿਆਂ ਦੇ ਪੁਜਾਰੀਆਂ ਦੇ ਕੰਨ ਤੇ ਜੂੰ ਨਹੀਂ ਸਰਕ ਰਹੀ ਸੀ।

ਨਾਮਧਾਰੀ ਪੰਥ ਜਿਸ ਦੀ ਨੀਂਹ ਸਤਿਗੁਰਾਂ ਨੇ ਧਾਰਮਿਕ ਸੰਸਕਾਰਾਂ ਪਵਿੱਤਰਤਾ, ਸੁਚ ਸੋਧ ਤੇ ਟਿਕਾਈ ਸੀ, ਨਾਮਧਾਰੀ, ਸਰਕਾਰ ਦੀ ਇਹ ਕੋਝੀ ਕਰਤੂਤ ਨੂੰ ਬਰਦਾਸ਼ਤ ਨਾ ਕਰ ਸਕੇ। ੧੮੭੧ ਈਸਵੀ ਵਿਚ ਜਦੋਂ ਨਾਮਧਾਰੀ ਪੰਥ ਭਰ ਜੋਬਨ ਵਿਚ ਸੀ ਜਿਸ ਦੀਆਂ ਧੁਮਾਂ ਇੰਗਲੈਂਡ ਤਕ ਪਈਆਂ ਹੋਈਆਂ ਸਨ ਅਤੇ ਜਿਸ ਨੇ ਅੰਗਰੇਜ਼ੀ ਹਕੂਮਤ ਦੀ ਨੀਂਦ ਹਰਾਮ ਕੀਤੀ ਹੋਈ ਸੀ। ਉਹ ਗਊ ਬੱਧ ਰੋਕਣ ਤੇ ਤੁਲ ਗਿਆ। ਨਤੀਜੇ ਵਲੋਂ ੧੫ ਜੂਨ ਨੂੰ ਅੰਮ੍ਰਿਤਸਰ ਅਤੇ ੧੫ ਜੁਲਾਈ ਨੂੰ ਰਾਏਕੋਟ ਦੇ ਬੁਚੜਬੱਧ ਦੇ ਸਾਕੇ ਹੋ ਗਏ, ਨਾਮਧਾਰੀ ਸਿੰਘ ਗਊਆਂ ਨੂੰ ਆਜ਼ਾਦ ਕਰਕੇ ਆਪ ਹਨ੍ਹੇਰੇ ਦੀ ਆੜ ਵਿਚ ਦੌੜ ਗਏ ਅਤੇ ਸਰਕਾਰ ਹੱਥ ਮਲਦੀ ਰਹਿ ਗਈ।

ਅਜੇ ਉਪਰੋਕਤ ਸਾਕਿਆਂ ਦੀ ਯਾਦ ਤਾਜ਼ਾ ਹੀ ਸੀ ਕਿ ਜਨਵਰੀ ੧੮੭੨ ਈਸਵੀ ਵਿਚ ਮਾਘੀ ਦਾ ਪੁਰਬ ਸ੍ਰੀ ਭੈਣੀ ਸਾਹਿਬ ਮਨਾਉਣ ਲਈ ਸਤਿਗੁਰਾਂ ਵਲੋਂ ਹੁਕਮ ਜਾਦਰ ਕੀਤੇ ਗਏ। ਸੰਗਤਾਂ, ਸਤਿਗੁਰਾ ਦੇ ਦਰਸ਼ਨ ਕਰਨ ਅਤੇ ਨਵੇਂ ਫੁਰਮਾਨ ਸੁਣਨ ਲਈ ਹੁੰਮ ਹੁਮਾ ਕੇ ਸ੍ਰੀ ਭੈਣੀ ਸਾਹਿਬ ਵਲ ਆ ਰਹੀਆਂ ਸਨ। ਸਤਿਗੁਰਾਂ ਦੇ ਪਿਆਰੇ ਕੁਝ ਮਸਤਾਨੇ ਸਿੱਖ ਸ੍ਰੀ ਅਕਾਲ ਬੁੰਗੇ ਬੈਠੇ ਹੋਏ ਸਨ ਕਿ ਫਰਵਾਹੀ ਦੇ ਨੰਬਰਦਾਰ ਗੁਰਮੁਖ ਸਿੰਘ ਨੇ ਆਪਣੀ ਹੋਈ ਬੇਇਜ਼ਤੀ ਅਤੇ ਕਰੂੰਜੜੇ ਦੇ ਬਲਦ ਨੂੰ ਮਲੇਰਕੋਟਲੇ ਵਿਚ ਕੋਤਵਾਲ ਵਲੋਂ ਜ਼ਿਬਾਹ ਕਰਨ ਦੀ ਘਟਨਾ ਸੁਣਾਈ ਤਾਂ ਮਸਤਾਨੇ ਸਿੱਖ ਬੇਕਾਬੂ ਹੋ ਗਏ, ਨਤੀਜੇ ਵਜੋਂ ਮਲੇਰਕੋਟਲੇ ਦਾ ਸਾਕਾ ਵਰਤ ਗਿਆ।

ਸਰਕਾਰ ਹਰਕਤ ਵਿਚ ਆ ਗਈ ਜਿਸਦੀ ਕੁਝ ਵਰ੍ਹਿਆਂ ਤੋਂ ਨੀਂਦ ਹਰਾਮ ਹੋ ਗਈ ਸੀ, ਉਸ ਨੂੰ ਹੁਣ ਉਹ ਦੇਸ਼ ਭਗਤੀ ਦੀ ਜੋਤ ਬੁਝਾਉਣ ਲਈ ਇਕ ਬਹਾਨਾ ਮਿਲ ਗਿਆ ਜਿਸ ਨੂੰ ਸਤਿਗੁਰਾ ਨੇ ਜਗਾਇਆ ਸੀ। ਲੁਧਿਆਣੇ ਦੇ ਡਿਪਟੀ ਕਮਿਸ਼ਨਰ ਕਾਵਨ ਨੇ ਮਲੇਰਕੋਟਲੇ ਦੇ ਰੱਕੜ ਵਿਚ ੬੬ ਕੂਕਿਆਂ ਨੂੰ ਤੋਪਾਂ ਅਗੇ ਖੜ੍ਹੇ ਕਰਕੇ ਸ਼ਹੀਦ ਕਰ ਦਿੱਤਾ। ਨਾਮਧਾਰੀ ਪੰਥ ਨੂੰ ਖਤਮ ਕਰਨ ਲਈ ਸਤਿਗੁਰੂ ਜੀ ਨੂੰ ੧੮ ਜਨਵਰੀ ਅੰਮ੍ਰਿਤ ਵੇਲੇ ਮਿਸਟਰ ਜੈਕਸਨ ਦੀ ਨਿਗਰਾਨੀ ਹੇਠ ਲੁਧਿਆਣੇ ਤੋਂ ਸਪੈਸ਼ਲ ਰੇਲ ਰਾਹੀਂ ਅਲਾਹਾਬਾਦ ਸੂਬਿਆਂ ਸਮੇਤ ਭੇਜ ਦਿੱਤਾ, ਫਿਰ ਉਥੋਂ ਰੰਗੂਨ ਤੇ ਮਰਗੋਈ ਰੱਖਿਆ ਗਿਆ।

ਸਰਕਾਰ ਦਾ ਖਿਆਲ ਸੀ ਕਿ ਐਸਾ ਕਰਨ ਨਾਲ ਸਤਿਗੁਰਾਂ ਦੀ ਜਗਾਈ ਸ਼ਮਾਂ ਬੁਝ ਜਾਏਗੀ ਪ੍ਰੰਤੂ ਇਹ ਸਰਕਾਰ ਦੀ ਮੂਰਖਤਾ ਸੀ। ਚਾਹੇ ਸਰਕਾਰ ਨੇ ਪਾਣੀ ਹਾਂਡੇ ਤੀਕ ਸ੍ਰੀ ਭੈਣੀ ਸਾਹਿਬ ਦੀ ਤਲਾਸ਼ੀ ਲਈ ਅਤੇ ਪ੍ਰਮੁਖ ਦਵਾਰ ਤੇ ਚੌਂਕੀ ਬਿਠਾਈ ਗਈ ਤੇ ਨਾਮਧਾਰੀ ਸਿੱਖਾਂ ਨੂੰ ਹਰ ਤਰ੍ਹਾਂ ਦੀਆਂ ਤੰਗੀਆਂ ਦਿੱਤੀਆਂ ਗਈਆਂ ਪ੍ਰੰਤੂ ਉਹ ਅਜ਼ਾਦੀ ਦੀ ਸ਼ਮਾਂ ਸਤਿਗੁਰੂ ਹਰੀ ਸਿੰਘ ਜੀ ਦੀ ਕ੍ਰਿਪਾ ਸਦਕਾ ਬੁਝੀ ਨਹੀਂ ਸਗੋਂ ਲਟ ਲਟ ਬਲਦੀ ਰਹੀ। ਉਸ ਬਿਖੜੇ ਸਮੇਂ ਵਿਚ ਵੀ ਸਤਿਗੁਰੂ ਹਰੀ ਸਿੰਘ ਜੀ ਨੇ ਰੰਗੂਨ ਤੇ ਮਰਗੋਈ ਵਿਚ ਸਤਿਗੁਰਾਂ ਨਾਲ ਸਬੰਧ ਬਣਾਈ ਰੱਖੇ ਅਤੇ ਰੂਸ ਦੇ ਹਾਕਮਾਂ ਨਾਲ ਵੀ ਪਤੱਰ ਵਿਵਹਾਰ ਹੁੰਦਾ ਰਿਹਾ। ਇਥੇ ਹੀ ਬਸ ਨਹੀਂ, ਜਦੋਂ ਮਹਾਰਾਜਾ ਦਲੀਪ ਸਿੰਘ ਨੇ ਇੰਗਲੈਂਡ ਦੀ ਮਲਕਾ ਖਿਲਾਫ ਬਗਾਵਤ ਕੀਤੀ ਅਤੇ ਮੁੜ ਸਿੰਘ ਸਜਣ ਦੀ ਇੱਛਾ ਪ੍ਰਗਟ ਕੀਤੀ ਤਾਂ ਨਾਮਧਾਰੀ ਸਿੱਖਾਂ ਨੇ ਉਸ ਤਕ ਪਹੁੰਚ ਕੀਤੀ ਤਾਂ ਕਿ ਅੰਗਰੇਜ਼ ਦੀ ਗੁਲਾਮੀ ਨੂੰ ਖਤਮ ਕੀਤਾ ਜਾਵੇ। ਸਤਿਗੁਰਾਂ ਦੇ ਸਰਕਾਰ ਨਾਲ ਨਾ ਮਿਲਵਰਤਣ ਦੇ ਸਿਧਾਂਤ ਨੂੰ ਬਾਦ ਵਿਚ ਕਾਂਗਰਸ ਪਾਰਟੀ ਨੇ ਅਪਨਾਇਆ ਅਤੇ ਮਹਾਤਮਾ ਗਾਂਧੀ ਨੇ ਸਤਿਗੁਰਾਂ ਦੇ ਨਕਸ਼ੇ ਕਦਮਾਂ ਤੇ ਚਲ ਕੇ ਦੇਸ਼ ਦੀ ਅਜ਼ਾਦੀ ਦੀ ਪ੍ਰਾਪਤੀ ਲਈ ਜੰਗ ਲੜੀ ਸੀ। ਹੁਣ ਭਲੀ ਭਾਤ ਸਾਬਤ ਹੋ ਜਾਂਦਾ ਹੈ ਕਿ ਰਾਸ਼ਟਰ ਪਿਤਾ ਸਤਿਗੁਰੂ ਰਾਮ ਸਿੰਘ ਜੀ ਹਨ, ਮਹਾਤਮਾ ਗਾਂਧੀ ਨਹੀਂ, ਮਹਾਤਮਾ ਗਾਂਧੀ ਜੀ ਨੇ ਤਾਂ ਸਿਰਫ ਸਤਿਗੁਰਾਂ ਵਾਲਾ ਮਾਰਗ ਹੀ ਅਪਨਾਇਆ ਸੀ। ਸਤਿਗੁਰਾਂ ਦੀ ਘਾਲ ਕਮਾਈ ਸਦਕਾ ਹਿੰਦੋਸਤਾਨ ਆਜ਼ਾਦ ਹੋਇਆ ਅਤੇ ਅਸੀਂ ਅਜ਼ਾਦੀ ਦਾ ਨਿੱਘ ਮਾਣ ਰਹੇ ਹਾਂ।

■



✍ ਬਲਵੰਤ ਸਿੰਘ ਵਿਰਕ

ਰਾਇਕੋਟ ਦੇ ਸ਼ਹੀਦਾਂ ਬਾਰੇ

# ਰੇਸ਼ਮ ਦੀਆਂ ਤੰਦਾਂ ਨਾਲ ਫਾਂਸੀ ਚੜ੍ਹਨ ਵਾਲੇ ਪਹਿਲੇ ਸ਼ਹੀਦ

**ਗਊ**-ਗਰੀਬ ਦੀ ਰੱਖਿਆ ਵਾਸਤੇ ਨਾਮਧਾਰੀਆਂ ਨੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਭਾਈ ਕਾਨ੍ਹ ਸਿੰਘ ਜੀ ਮਹਾਨ ਕੋਸ਼ ਵਿਚ ਸ਼ਹੀਦ ਦਾ ਅਰਥ ਕਰਦੇ ਹਨ।

*-ਸ਼ਹਾਦਤ ਦੇਣ ਵਾਲਾ, ਗਵਾਹ ਸਾਖੀ,*
*-ਅਜੇਹਾ ਕੰਮ ਕਰਨ ਵਾਲਾ ਜਿਸ ਦੀ ਲੋਕ ਸਾਖੀ ਦੇਣ*
*ਧਰਮਯੁਧ ਵਿਚ ਜਿਸਨੇ ਜੀਵਨ ਅਰਪਿਆ ਹੋਵੇ।*

*(ਮਹਾਨ ਕੋਸ਼ ਪੰਨਾ ੧੩੮)*

ਸ਼ਹਾਦਤ ਗਵਾਹੀ ਨੂੰ ਅਤੇ ਸ਼ਹੀਦ ਗਵਾਹੀ ਦੇਣ ਵਾਲੇ ਨੂੰ ਕਿਹਾ ਜਾਂਦਾ ਹੈ। ਸ਼ਹੀਦ ਆਮ ਮਨੁੱਖ ਨਹੀਂ ਹੁੰਦੇ। ਉਹ ਨਿਡਰ, ਨਿਝਕ ਅਤੇ ਸੂਰਬੀਰ ਮਰਜੀਵੜੇ ਹੁੰਦੇ ਹਨ। ਦੀਨ ਦੁਨਿਆਂ ਦੇ ਸਹਾਇਕ ਬਣਦੇ ਹਨ। ਦੁਸ਼ਟਾਂ ਤੋਂ ਉਹਨਾਂ ਨੂੰ ਬਚਾਉਂਦੇ ਹਨ। ਭਾਂਵੇਂ ਉਹਨਾਂ ਨੂੰ ਆਪਣੇ ਸਰੀਰ ਦਾ ਪੁਰਜਾ ਪੁਰਜਾ ਕਟਵਾਉਣਾ ਪਵੇ।

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟ ਮਰੈ ਕਬਹੂ ਨ ਛਾਡੈ ਖੇਤੁ॥*

*(ਆਦਿ ਗ੍ਰੰਥ ਸਾਹਿਬ ਪੰਨਾ ੧੧੦੫)*

ਸ਼ਹੀਦ ਗਊ ਗਰੀਬ ਅਤੇ ਔਤਿਆਚਾਰਾਂ ਦਾ ਡਟ ਕੇ ਮੁਕਾਬਲਾ ਕਰਦੇ ਹਨ ਭਾਵੇਂ ਉਹਨਾਂ ਨੂੰ ਬਲੀਦਾਨ ਹੀ ਕਿਉਂ ਨਾ ਦੇਣਾ ਪਵੇ। ਉਹ ਸੀਸ ਤਲੀ ਤੇ ਧਰਕੇ ਮਰਨਾ ਜਾਣਦੇ ਹਨ। ਉਹ ਮੌਤ ਨੂੰ ਮਖੌਲ ਸਮਝਦੇ ਹਨ ਹੱਸ ਹੱਸ ਕੇ ਮੌਤ ਨੂੰ ਜੀ ਆਇਆਂ ਨੂੰ ਆਖਦੇ ਹਨ।

*ਕਬੀਰ ਐਸੀ ਹੋਇ ਪਰੀ ਮਨ ਕੋ ਭਾਵਤੁ ਕੀਨੁ॥*
*ਮਰਨੇ ਤੇ ਕਿਆ ਡਰਪਨਾ ਜਬ ਹਾਥ ਸਿਧਉਰਾ ਲੀਨ॥*

ਉਹ ਮੌਤ ਨੂੰ ਹਰ ਵਕਤ ਉਡੀਕਦੇ ਰਹਿੰਦੇ ਹਨ ਕਿ ਕੋਈ ਐਸਾ ਅਵਸਰ ਬਣੇ ਤੇ ਅਸੀਂ ਆਪਣੇ ਦੇਸ਼ ਲਈ ਸ਼ਹੀਦੀਆਂ ਪ੍ਰਾਪਤ ਕਰੀਏ।

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥*

*—(ਪੰਨਾ ੧੩੬੫)*

ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ:

*ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥*

*-(ਪੰਨਾ ੧੧੦੨)*

ਮਹਾਰਾਜੇ ਰਣਜੀਤ ਸਿੰਘ ਦੇ ਰਾਜ ਸਮੇਂ ਗਊ ਮਾਰਨ ਵਾਲੇ ਨੂੰ ਮੌਤ ਦਾ ਦੰਡ ਸੀ। ਇਥੋਂ ਤਕ ਕਿ ਅੰਗਰੇਜ਼ੀ ਫੌਜਾਂ ਨੂੰ ਅਫਗਾਨਿਸਤਾਨ ਜਾਣ ਸਮੇਂ ਸਿੱਖ ਰਾਜ ਦੀ ਹੱਦ ਵਿਚੋਂ ਲੰਘਣ ਵੇਲੇ ਇਹ ਸ਼ਰਤ ਮੰਨਣੀ ਪਈ ਕਿ ਉਹ ਪੰਜਾਬ ਵਿਚ ਗਊ ਹੱਤਿਆ ਨਹੀਂ ਕਰਨਗੇ। ਪੰਜਾਬ ਉੱਤੇ ਉਹਨਾਂ ਦਾ ਕਬਜ਼ਾ ਹੋਣ ਦੀ ਦੇਰ ਸੀ ਕਿ ਪੰਜਾਬ ਵਿਚ ਥਾਂ ਥਾਂ ਤੇ ਬੁੱਚੜਖਾਨੇ ਖੁਲ੍ਹਣੇ ਸ਼ੁਰੂ ਹੋ ਗਏ। ਅੰਮ੍ਰਿਤਸਰ ਜੋ ਸਿੱਖਾਂ ਦੇ ਪਵਿੱਤਰ ਅਸਥਾਨਾਂ ਵਿਚੋਂ ਇੱਕ ਹੈ, ਦੇ ਨਾਲ ਲਗਦੇ ਬੁੱਚੜਖਾਨਾ ਖੁਲਵਾ ਦਿਤਾ। ਇਸ ਨਾਲ ਦਰਬਾਰ ਸਾਹਿਬ ਦੀ ਪਵਿੱਤਰਤਾ ਭੰਗ ਹੋਣ ਲਗੀ। ਕਈਆਂ ਨੇ ਸਰਕਾਰ ਨੂੰ ਬੁੱਚੜਖਾਨਾ ਬੰਦ ਕਰਵਾਉਣ ਲਈ ਅਰਜ਼ੀਆਂ ਭੇਜੀਆਂ ਪਰ ਕੋਈ ਸੁਣਵਾਈ ਨਾ ਹੋਈ। ਨਾਮਧਾਰੀ ਸਿੱਖ ਇਸ ਬੇਅਦਬੀ ਨੂੰ ਸਹਿਣ ਨਾ ਕਰ ਸਕੇ ਉਹਨਾਂ ਬੁੱਚੜਾਂ ਨੂੰ ਸੋਧ ਦਿੱਤਾ ਗਊਆਂ ਦੇ ਰਸੇ ਵੱਢ ਦਿੱਤੇ ਤੇ ਆਪ ਫਰਾਰ ਹੋ ਗਏ। ਇਸ



ਘਟਨਾ ਦੀ ਪੰਜਾਬ ਵਿਚ ਹਾਹਾਕਾਰ ਮੱਚੀ ਹੋਈ ਸੀ। ਅਸਲੀ ਦੋਸ਼ੀਆਂ ਦੀ ਥਾਂ ਨਿਰਦੋਸ਼ ਫੜ ਲੈ ਗਏ।

ਇਸ ਤੋਂ ਠੀਕ ਇਕ ਮਹੀਨਾ ਬਾਦ ਪਹਿਲੀ ਸਾਵਨ ੧੯੨੮ ਅਰਥਾਤ ੧੫ ਜੁਲਾਈ ੧੮੭੧ ਈ: ਦੀ ਰਾਤ ਨੂੰ ਰਾਏਕੋਟ ਜ਼ਿਲਾ ਲੁਧਿਆਣਾ ਵਿਚ ਅਜੇਹੀ ਹੀ ਘਟਨਾ ਇਕ ਹੋਰ ਵਾਪਰ ਗਈ।

ਰਾਏਕੋਟ ਵਾਲੇ ਬੁੱਚੜ ਬੱਧ ਦੀ ਘਟਨਾ ਕੁਝ ਇਸ ਪ੍ਰਕਾਰ ਹੈ। ਪਿੰਡ ਪਿੱਥੋਂ ਦੇ ਮੰਗਲ ਸਿੰਘ, ਮਸਤਾਨ ਸਿੰਘ ਤੇ ਗੁਰਮੁਖ ਸਿੰਘ ਕੁਝ ਸ਼ਰੀਰਾਂ ਨੂੰ ਨਾਲ ਲੈ ਕੇ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਜਾ ਰਹੇ ਸਨ ਕਿ ਰਾਏਕੋਟ ਰਾਤ ਪੈ ਗਈ ਰਾਤ ਨੂੰ ਆਰਾਮ ਕਰਨ ਵਾਸਤੇ ਜਿਥੇ ਅਜ ਕਲ੍ਹ ਟਾਹਲੀਆਣਾ ਗੁਰੂਦੁਆਰਾ ਹੈ, ਸ਼ਹਿਰ ਦੀ ਚਾਰ ਦਿਵਾਰੀ ਤੋਂ ਬਾਹਰ ਛੱਪੜ ਕੰਢੇ ਸੁਥਰਿਆਂ ਦੇ ਡੇਰੇ ਚਲੇ ਗਏ। ਜਦੋਂ ਉਥੇ ਪਹੁੰਚੇ ਤਾਂ ਕੀ ਵੇਖਦੇ ਹਨ ਕਿ ਨਜਦੀਕ ਹੀ ਇੱਕ ਬੁੱਚੜਖਾਨਾ ਹੈ। ਰਾਂਝਾ ਅਤੇ ਬੂਟਾ ਇਸ ਬੁੱਚੜਖਾਨੇ ਵਿਚ ਗਊ ਬੱਧ ਕਰਦੇ ਸਨ। ਉਸ ਥਾਂ ਤੋਂ ਕਾਂ ਅਤੇ ਇੱਲਾਂ ਮਾਸ ਦੇ ਟੁਕੜੇ ਲੈ ਕੇ ਛੱਪੜ ਵਿਚ ਸੁੱਟਦੇ ਸਨ ਜਿਥੋਂ ਗੁੱਜਰਾਂ ਦੇ ਪਸ਼ੂ ਪਾਣੀ ਪੀਂਦੇ ਸਨ ਅਤੇ ਬੁੱਚੜ ਗੁਰਦੁਆਰੇ ਦੇ ਅਗੋਂ ਬਿਨਾ ਢੱਕਿਆਂ ਮਾਸ ਲੈ ਕੇ ਲੰਘਦੇ ਸਨ ਜਿਸ ਕਰਕੇ ਲੋਕ ਬਹੁਤ ਦੁਖੀ ਸਨ। ਸਿੰਘਾਂ ਨੇ ਜਦੋਂ ਸਾਰੀ ਹਾਲਤ ਵੇਖੀ ਤਾਂ ਨਾਲ ਲਗਦੇ ਪਿੰਡ ਤਾਜ ਪੁਰ ਗਏ ਉਥੋਂ ਹੋਰ ਸਾਥੀਆਂ ਨੂੰ ਨਾਲ ਲੈ ਲਿਆ ਅਤੇ ਵਿਚਾਰ ਕੀਤੀ ਕਿ ਬੁੱਚੜਾਂ ਨੂੰ ਸੋਧਿਆ ਜਾਵੇ।

੧ ਸਾਵਨ ੧੯੨੮ (੧੫ ਜੁਲਾਈ ੧੮੭੧) ਨੂੰ ਸਿਖਾਂ ਨੇ ਇਸ ਕੰਮ ਲਈ ਕਮਰਕੱਸੇ ਕਰ ਲਏ। ਆਪਣੇ ਕੰਮ ਦੀ ਸਫਲ ਪ੍ਰਾਪਤੀ ਲਈ ਉਹਨਾਂ ਨੇ ਹਵਨ ਕੀਤਾ, ਕੜਾਹ ਪ੍ਰਸ਼ਾਦ ਬਣਾ ਅਰਦਾਸ ਕੀਤੀ ਕਿ ਹੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਾਨੂੰ ਇਸ ਕੰਮ ਵਿਚ ਸਫਲਤਾ ਮਿਲੇ। ਅਰਦਾਸਾ ਕਰਨ ਉਪਰੰਤ ਰਾਏਕੋਟ ਨੂੰ ਚਾਲੇ ਪਾ ਦਿੱਤੇ। ਉਸ ਰਾਤ ਬਰਸਾਤ ਹੋਈ ਸੀ ਗਲੀਆਂ ਵਿਚ ਚਿੱਕੜ ਸੀ। ਨੀਵੀਆਂ ਥਾਵਾਂ ਤੇ ਪਾਣੀ ਖੜਾ ਹੋਇਆ ਸੀ ਅਤੇ ਕਿਣ ਮਿਣ ਅਜੇ ਵੀ ਹੋ ਰਹੀ ਸੀ। ਰਾਤ ਦੇ ਬਾਰਾਂ ਕੁ ਵੱਜੇ ਸਨ ਜਦੋਂ ਸਿੱਖਾਂ ਨੇ ਬੁੱਚੜਾਂ ਦਾ ਦਰਵਾਜਾ ਖੜਕਾਇਆ। ਉਹਨਾਂ ਦੇ ਪੁੱਛਣ ਤੇ ਕਿਹਾ, ਕਿ "ਅਸੀਂ ਊਠਾਂ ਵਾਲੇ ਹਾਂ, ਹੁੱਕੇ ਤੇ ਅੱਗਿਆਰ ਧਰਨਾ ਹੈ।" ਬੁੱਚੜਾਂ ਬੂਹਾ ਖੋਲ੍ਹ ਦਿੱਤਾ ਤੇ ਸਿੱਖਾਂ ਨੇ ਅੰਦਰ ਵੜਦੇ ਹੀ ਹੱਲਾ ਬੋਲ ਦਿੱਤਾ। ਉਹਨਾਂ ਘਰ ਉਸ ਰਾਤ ਪ੍ਰਾਹੁਣੇ ਵੀ ਆਏ ਹੋਏ ਸਨ। ਰਾਂਝਾ ਅਤੇ ਦੋ ਹੋਰ ਜਾਨ ਬਚਾ ਕੇ ਨਿਕਲ ਗਏ ਪਰ ਹਨੇਰੇ ਵਿਚ ਘਰ ਆਏ ਪ੍ਰਾਹੁਣਿਆਂ ਵਿਚੋਂ ਇਕ ਆਦਮੀ ਅਤੇ ਇਕ ਔਰਤ ਮਾਰੇ ਗਏ, ੭ ਜਖਮੀ ਹੋ ਗਏ। ਸਿੰਘ ਆਪਣਾ ਕੰਮ ਕਰ ਕੇ ਚਲੇ ਗਏ।

ਇਸ ਘਟਨਾ ਦੀ ਖ਼ਬਰ ਥਾਣੇ ਵਿਚ ਪਹੁੰਚ ਗਈ। ਸਿਪਾਹੀ ਮੌਕੇ ਤੇ ਆਏ ਪਰ ਹਨੇਰਾ ਅਤੇ ਬਾਰਸ਼ ਹੋਣ ਕਰਕੇ ਉਹਨਾਂ ਦੇ ਹੱਥ ਕੁਝ ਨਾ ਆਇਆ।

੨ ਸਾਵਨ ੧੯੨੮ ਨੂੰ ਇਹ ਖ਼ਬਰ ਅੱਗ ਵਾਂਗ ਫੈਲ ਗਈ। ਡੀ.ਸੀ. ਕਾਵਨ ਅਤੇ ਡਿਪਟੀ ਸੁਪਰਇੰਨਟੈਂਡੈਂਟ ਪੁਲਸ ਮੌਕੇ ਤੇ ਪਹੁੰਚੇ। ਉਹਨਾਂ ਬੁੱਚੜਾਂ ਨੂੰ ਹੌਸਲਾ ਦਿੱਤਾ ਤੇ ਜਖ਼ਮੀਆਂ ਨੂੰ ਸਿਵਲ ਸਰਜਨ ਲੁਧਿਆਣੇ ਕੋਲ ਭੇਜਿਆ ਗਿਆ।

ਪੁਸਤਕ ਸਭਹਨ ਕੇ ਸਿਰ ਮੌਰ ਅਨੁਸਾਰ, "੧੬ ਜੁਲਾਈ ਨੂੰ ਸਵੇਰੇ ਸਥਾਨਕ ਪੁਲਸ ਥਾਨੇ ਨੇ ਵੀ ਹੋਰ ਕਾਰਵਾਈ ਕੀਤੀ। ਉਹਨਾਂ ਖੋਜੀਆਂ ਨੂੰ ਨਾਲ ਲੈ ਕੇ ਪੈੜਾਂ ਦਾ ਪਿੱਛਾ ਕੀਤਾ। ਜੰਗਾ ਸਿੰਘ ਅਤੇ ਭੂਪਾ ਸਿੰਘ ਨੇ ਅੱਠ ਆਦਮੀਆਂ ਦੇ ਖੁਰੇ ਲਭ ਲੇ। ਇਹ ਖੁਰੇ ਤਿੰਨ ਮੀਲ ਤਕ ਰਿਆਸਤ ਨਾਭੇ ਦੀ ਹੱਦ ਤਕ ਗਏ। ਬਾਅਦ ਵਿਚ ਦੋ ਆਦਮੀਆਂ ਦੇ ਖੁਰੇ ਇਕ ਪਾਸੇ ਵਲ ਗਏ ਤੇ ਛੇ ਆਦਮੀਆ ਦੇ ਖੁਰੇ ਪਿੰਡ ਢੀਨੀਵਾਲ ਰਿਆਸਤ ਪਟਿਆਲਾ ਵਲ ਗਏ।"

ਪਿੰਡ ਢੀਨੀ ਵਾਲ ਦਾ ਦੱਲ ਸਿੰਘ ਜੋ ਇਸ ਕੇਸ ਵਿਚ ਬਰਾਬਰ ਦਾ ਹਿੱਸੇਦਾਰ ਸੀ ਸਰਕਾਰ ਦੇ ਡਰ ਜਾਂ ਇਨਾਮ ਪ੍ਰਾਪਤੀ ਦੇ ਲਾਲਚ ਦੇ ਵਸ ਹੋ ਕੇ ਸਰਕਾਰੀ ਗਵਾਹ ਬਣ ਗਿਆ। ਉਸਨੇ ਇਸ ਕਾਂਡ ਦੇ ਅਸਲ ਦੋਸ਼ੀ ਗੁਲਾਬ ਸਿੰਘ, ਮੰਗਲ ਸਿੰਘ, ਮਸਤਾਨ ਸਿੰਘ ਅਤੇ ਗੁਰਮੁਖ ਸਿੰਘ ਬਾਰੇ ਦੱਸਿਆ। ਇਹਨਾ ਦੇ ਨਾਲ ਹੀ ਸੂਬਾ ਗਿਆਨੀ ਰਤਨ ਸਿੰਘ ਅਤੇ ਰਤਨ ਸਿੰਘ ਦਾ ਨਾਮ ਵੀ ਲਿਆ ਕਿ ਇਹਨਾਂ ਦੀ ਹਲਾ ਸ਼ੇਰੀ ਦੇ ਨਾਲ ਹੀ ਇਹਨਾਂ ਨੇ ਇਹ ਕੰਮ ਕੀਤਾ ਹੈ।

੨੧ ਜੁਲਾਈ ਨੂੰ ਪਿੱਥੋ ਵਿਚੋਂ ਮੰਗਲ ਸਿੰਘ, ਗੁਰਮੁਖ ਸਿੰਘ ਤੇ ਮਸਤਾਨ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਗਿਆ। ਇਹਨਾਂ ਤੋਂ ਬਿਨਾਂ ਗੁਲਾਬ ਸਿੰਘ ਚੂਹੜ ਚੱਕ ਵਾਲੇ ਨੂੰ ਉਸ ਦੇ ਪਿੰਡੋਂ, ਅਤੇ ਸੂਬਾ ਰਤਨ ਸਿੰਘ ਗਿਆਨੀ ਤੇ ਰਤਨ ਸਿੰਘ ਨੂੰ ਵੀ ਗ੍ਰਿਫਤਾਰ ਕਰ ਲਿਆ। ਪਹਿਲੇ ਤਿੰਨਾਂ ਸਿੰਘਾਂ ਨੇ ਆਪਣੇ ਦੋਸ਼ ਨੂੰ ਸਾਫ ਮੰਨਦਿਆਂ ਹੋਇਆ ਕਿਹਾ ਕਿ ਸੂਬਾ ਰਤਨ ਸਿੰਘ ਗਿਆਨੀ ਅਤੇ ਰਤਨ ਸਿੰਘ ਸਾਡੇ ਨਾਲ ਸ਼ਾਮਲ ਨਹੀਂ ਸਨ। ਪੁਲਿਸ ਨੇ ਦੋਹਾਂ ਮੁਖਬਰਾਂ ਨੂੰ ਵਾਦਾ ਮੁਆਫ ਗਵਾਹ ਬਣਾ ਕੇ, ਇਹਨਾ ਪੰਜਾਂ ਕੂਕਿਆਂ ਦਾ ਚਲਾਨ ਕਰ ਦਿੱਤਾ। ਵਾਦਾ ਮੁਆਫ ਗਵਾਹਾਂ ਤੋਂ ਐਸੇ ਬਿਆਨ ਦੁਆਏ ਗਏ ਜਿਨ੍ਹਾਂ ਨਾਲ ਉਹਨਾਂ ਸਮੇਤ ਪੰਜੇ ਕੂਕੇ ਕਾਤਿਲ ਸਿਧ ਹੋ ਸਕਣ। ਪੁਲਿਸ ਦੀ ਕਾਰਵਾਈ ਮਗਰੋਂ ਕੇਸ ਜੇ.ਡਬਲਿਊ. ਮੇਕਨਬ ਕਮਿਸ਼ਨਰ ਅਤੇ ਸੈਸ਼ਨ ਜੱਜ ਅੰਬਾਲਾ ਦੀ ਕਚਹਿਰੀ ਵਿਚ ਪੇਸ਼ ਹੋਇਆ।

੨੭ ਜੁਲਾਈ ੧੮੭੧ ਨੂੰ ਮੰਗਲ ਸਿੰਘ, ਗੁਰਮੁਖ ਸਿੰਘ, ਮਸਤਾਨ ਸਿੰਘ ਨੂੰ ਫਾਂਸੀ ਦੀ ਸਜਾ ਸੁਣਾਈ ਗਈ। ਦੱਲੂ ਅਤੇ ਗੁਲਾਬੂ ਨੂੰ ਜੋ ਨਾਮਧਾਰੀ ਲਿਬਾਸ ਵਿਚ ਸਨ ਮਾਫ ਕਰ ਦਿੱਤਾ ਗਿਆ। ਸਜਾਵਾਂ ਦੀ ਤਸਦੀਕ ਲਈ ਕੇਸ ਚੀਫ ਕੋਰਟ ਲਾਹੌਰ ਨੂੰ ਭੇਜ ਦਿੱਤਾ ਗਿਆ। ੧ ਅਗਸਤ ੧੮੭੧ ਨੂੰ ਸਜਾਵਾਂ ਦੀ ਤਸਦੀਕ ਚੀਫ ਕੋਰਟ ਲਾਹੌਰ ਵਲੋਂ ਕਰ ਦਿੱਤੀ ਗਈ। ੫ ਅਗਸਤ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਇਹ ਲਾਡਲੇ ਸਿੱਖ ਰਾਏਕੋਟ ਇਕ ਦਰਖਤ ਨਾਲ ਫਾਂਸੀ ਦੇ ਕੇ ਸ਼ਹੀਦ ਕੀਤੇ ਗਏ।

੨੬ ਅਕਤੂਬਰ ਨੂੰ ਸੂਬਾ ਰਤਨ ਸਿੰਘ ਗਿਆਨੀ ਅਤੇ ਰਤਨ ਸਿੰਘ ਨੂੰ ਇਆਨਤ ਕਤਲ ਦੇ ਜੁਰਮ ਵਿਚ ਫਾਂਸੀ ਦਾ ਹੁਕਮ ਸੁਣਾਇਆ ਗਿਆ ਅਤੇ ੨੬ ਨਵੰਬਰ ਨੂੰ ਇਨ੍ਹਾਂ ਨੂੰ ਡਿਸਟ੍ਰਿਕ ਜੇਲ੍ਹ ਲੁਧਿਆਣਾ ਵਿਚ ਫਾਂਸੀ ਦੇ ਕੇ ਸ਼ਹੀਦ ਕੀਤਾ ਗਿਆ।

ਫਾਂਸੀ ਦੇ ਤਖਤੇ ਤੇ ਚੜ੍ਹਕੇ ਸੂਬਾ ਗਿਆਨੀ ਰਤਨ ਸਿੰਘ ਨੇ ਅੰਗਰੇਜ਼ ਹਾਕਮ ਨੂੰ ਲਲਕਾਰ ਕੇ ਆਖਿਆ:

"ਬਿੱਲਿਆ ਮੂੰਹ ਤਾਂ ਸਾਹਮਣੇ ਰੱਖ ਪਿਠ ਕਿਉਂ ਕੀਤੀ ਹੈ। ਦਸ ਮਹੀਨੇ ਕਿਸੇ ਜੱਟੀ ਦੀ ਕੁੱਖ ਵਿਚ ਕੱਟ ਕੇ ਫੇਰ ਆਇਆ ਜਾਣ, ਜੁਆਨ ਹੋ ਕੇ ਬਦਲੇ ਲਵਾਂਗੇ।" -ਸਤਿਗੁਰੂ ਬਿਲਾਸ

ਸੂਬਾ ਗਿਆਨੀ ਰਤਨ ਸਿੰਘ, ਸ੍ਰੀ ਰਾਮ ਕ੍ਰਿਸ਼ਨ ਦੇ ਸਪੁਤਰ ਸਨ ਅਤੇ ਮੰਡੀ ਦੇ ਨਿਵਾਸੀ ਸਨ ਅਤੇ ਸੰਤ ਰਤਨ ਸਿੰਘ ਪਿੰਡ ਨਾਈਵਾਲ ਦੇ ਸਨ। ■



✍ ਗੁਰਨਾਮ ਸਿੰਘ ਹੇਠ

# ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ :
# ਅਧਿਆਤਮਕ ਅਤੇ ਰਾਜਨੀਤਕ ਕ੍ਰਾਂਤੀ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਉਨੀਵੀਂ ਸਦੀ ਦੇ ਮਹਾਨ ਧਾਰਮਿਕ ਨੇਤਾ ਤੇ ਯੁਗ ਪਲਟਾਊ ਸਤਿਗੁਰੂ ਹੋਏ ਹਨ। ਜਿਹਨਾਂ ਦੇ ਯਤਨਾਂ ਸਦਕਾ ਪੰਜਾਬ ਹੀ ਨਹੀਂ ਸਗੋਂ ਭਾਰਤ ਅਤੇ ਸਮੂਹ ਜਗਤ ਦੇ ਇਤਿਹਾਸ ਵਿਚ, ਧਰਮ ਤੇ ਸਮਾਜ ਦੇ ਸੰਚਾਲਨ ਤੇ ਨਿਰਦੇਸ਼ਣ ਸੰਬੰਧੀ, ਜੋ ਸ਼ਕਤੀਸ਼ਾਲੀ ਜੀਵਨ ਆਦਰਸ਼, ਇਸ ਮਹਾਨ ਵਿਅਕਤੀ ਨੇ ਸਥਾਪਤ ਕੀਤੀ, ਅਤੇ ਸੁਤੰਤਰਤਾ ਸੰਗਰਾਮ ਨੇ ਜੋ ਅਗਵਾਈ ਇਸ ਮੁਕਤੀ ਦਾਤਾ ਤੋਂ ਪ੍ਰਾਪਤ ਕੀਤੀ, ਉਹ ਵਰਤਮਾਨ ਕਾਲ ਦੇ ਸੰਸਾਰ ਦਾ ਇਤਿਹਾਸਕ ਵਿਰਸਾ ਤੇ ਗਤੀਸ਼ੀਲ ਸੰਚਾਲਕ ਸ਼ਕਤੀ ਸਿਧ ਹੋਈ। ਇਹਨਾਂ ਦੇ ਤੇਜੱਸਵੀ ਸ਼ਖਸੀਅਤ ਦੇ ਦੋ ਪੱਖ ਸੰਸਾਰ ਨੂੰ ਹੁਣ ਤੱਕ ਦ੍ਰਿਸ਼ਟੀਗੋਚਰ ਹੋਏ ਹਨ- ਇਕ ਨਿਰੋਲ ਸੰਪਰਦਾਈ (ਅਧਿਆਤਮਿਕ ਅਤੇ ਸਮਾਜਿਕ ਪੱਖ), ਦੂਜਾ ਨਿਰੋਲ ਰਾਜਸੀ। ਉਨ੍ਹਾਂ ਦੇ ਅਨੁਯਾਈ ਨਾਮਧਾਰੀ ਸਿੱਖ ਉਹਨਾਂ ਦੇ ਮਹਾਂ ਪ੍ਰਤਾਪ ਦਾ ਰਹੱਸਵਾਦੀ ਅਨੰਦ ਤਾਂ ਮਾਣ ਸਕੇ ਹਨ, ਪਰ ਉਨ੍ਹਾਂ ਦੇ ਯਤਨ ਇਸ ਮਹਾਨ ਤੇ ਪਾਵਨ ਆਤਮਾ ਦੀ ਸਿੱਖ ਜਗਤ ਨੂੰ ਦੇਣ ਦਾ ਸੰਪੂਰਨ ਦ੍ਰਿੜ ਸਾਹਮਣੇ ਨਹੀਂ ਲਿਆ ਸਕੇ। ਦੂਜੇ ਬੰਨੇ ਉਨ੍ਹਾਂ ਨੂੰ ਗੁਰੂ ਨਾ ਮੰਨਣ ਵਾਲੇ ਆਪਣੀ ਸੰਕੀਰਣਤਾ ਦਾ ਤਿਆਗ ਕਰਕੇ ਉਨ੍ਹਾਂ ਦੇ ਵਿਸ਼ਾਲ ਆਪੇ ਦੇ ਅੰਦਰ ਝਾਤੀ ਨਹੀਂ ਮਾਰ ਸਕੇ। ਤੀਜੀ ਸ੍ਰੇਣੀ ਵਿਚ ਭਾਰਤ ਦੀ ਸੁਤੰਤਰਤਾ ਦੇ ਇਤਿਹਾਸ ਲਿਖਣ ਵਾਲੇ ਉਹ ਲੇਖਕ ਹਨ ਜਿਨ੍ਹਾਂ ਦਾ ਦ੍ਰਿਸ਼ਟੀਕੋਣ ਹਾਲੀ ਅੰਤਰਮੁਖੀ ਤੇ ਸੀਮਿਤ ਹੈ। ਇਸ ਕਾਰਨ ਉਹ ਇਤਿਹਾਸਕ ਤੱਥਾਂ ਦਾ ਪੁਣ ਛਾਣ ਤੋਂ ਬਿਨਾਂ ਹੀ ਅੰਗਰੇਜ਼ ਸਾਮਰਾਜੀ ਸਰਕਾਰ ਦੀਆਂ ਰਿਪੋਰਟਾਂ ਤੇ ਕੂਕਾਂ ਲਹਿਰ ਦੇ ਤਤਕਾਲੀਨ ਪ੍ਰਸੰਗਾਂ ਤੇ ਪ੍ਰਾਪਤੀ ਦੇ ਅਧਾਰ ਤੇ ਹੀ ਇਸ ਮਹਾਨ ਜੀਵਨ ਲਕਸ਼ ਦਾ ਮੁਲੰਕਣ ਕਰਨਾ ਚਾਹੁੰਦੇ ਹਨ। ਅਜਿਹੀਆਂ ਕ੍ਰਾਂਤੀਕਾਰੀ ਲਹਿਰਾਂ ਵਿਚ ਤਤਕਾਲੀਨ ਪ੍ਰਾਪਤੀ ਕੋਈ ਬਹੁਤਾ ਅਰਥ ਨਹੀਂ ਰੱਖਦੀ, ਸਗੋਂ ਉਸ ਦਾ ਗਤੀਸ਼ੀਲ ਆਪਾ ਤੇ ਕਿਰਦਾਰ ਅਤੇ ਉਸ ਦਾ ਵਿਆਪਕ ਪ੍ਰਭਾਵ ਤੇ ਪ੍ਰੇਰਨਾ ਦੇ ਰੂਪ ਵਿਚ ਅਖੁੱਟ ਸ੍ਰੋਤ ਬਣ ਜਾਣਾ ਵਧੇਰੇ ਮਹੱਤਵਪੂਰਨ ਹੈ।

ਆਮ ਤੌਰ ਤੇ ਇਨਕਲਾਬਾਂ ਦੇ ਬਾਨੀਆਂ, ਸੁਤੰਤਰਤਾ ਸੰਗਰਾਮੀਆਂ ਤੇ ਸਮਾਜ ਦੇ ਪੱਥ ਪ੍ਰਦਰਸ਼ਕਾਂ ਨੂੰ ਯੁਗ ਪੁਰਸ਼ ਕਹਿ ਕੇ ਸਨਮਾਨਿਆ ਜਾਂਦਾ ਹੈ, ਪਰ ਸਤਿਗੁਰੂ ਰਾਮ ਸਿੰਘ ਵਰਗੇ ਵਿਅਕਤੀ ਲਈ ਇਹ ਸ਼ਬਦ ਵੀ ਸੀਮਤ ਅਰਥ ਰਖਣ ਵਾਲਾ ਸਿਧ ਹੋਵੇਗਾ। ਸੱਚੇ ਅਰਥਾਂ ਵਿਚ ਉਹ ਅਕਾਲ ਪੁਰਖ ਹਨ, ਜਿਨ੍ਹਾਂ ਨੂੰ ਕਾਲ ਜਾਂ ਦੇਸ ਦੀ ਪਕੜ ਵਿਚ ਨਹੀਂ ਬੰਨ੍ਹਿਆ ਜਾ ਸਕਦਾ, ਕਿਉਂ ਜੋ ਪਰਿਵਰਤਨ ਤੇ ਆਤਮਿਕ ਜਾਗ੍ਰਤੀ ਦਾ ਜੋ ਭੰਡਾਰਾ ਅਜਿਹੇ ਮਹਾਂਪੁਰਖ ਸੰਸਾਰ ਨੂੰ ਵਰਤਾਉਂਦੇ ਹਨ, ਉਹ ਇਨਾਂ ਅਖੁੱਟ ਤੇ ਅਮਿਟ ਹੁੰਦਾ ਹੈ ਕਿ ਕਈ ਵਾਰੀ ਯੁਗ ਦੀ ਸੀਮਾ ਵੀ ਉਸ ਲਈ ਸੌੜੀ ਪ੍ਰਤੀਤ ਹੁੰਦੀ ਹੈ। ਫਿਰ ਅਜਿਹੇ ਵਿਅਕਤੀਆਂ ਦੀ ਸ਼ਖਸੀਅਤ ਏਨੀ ਫੈਲਰਵੀਂ, ਵੈਰਾਟ ਤੇ ਬਹੁਪੱਖੀ ਹੁੰਦੀ ਹੈ ਕਿ ਉਨ੍ਹਾਂ ਨੂੰ ਧਰਮ, ਸਮਾਜ, ਇਨਕਲਾਬ ਤੇ ਸੰਸਕ੍ਰਿਤੀ ਆਦਿ ਸੰਕਲਪਾਂ ਦੇ ਕਈ ਪੱਖਾਂ ਨਾਲ ਇਕੋ ਸਮੇਂ ਜੋੜਿਆ ਜਾ ਸਕਦਾ ਹੈ। ਉਹ ਧਾਰਮਿਕ ਆਗੂ ਵੀ ਦਿਸਦੇ ਹਨ ਤੇ ਸਮਾਜ ਸੁਧਾਰਕ ਵੀ, ਰਾਜਸੀ ਸੰਗਰਾਮਾਂ ਦੇ ਮੋਹਰੀ ਤੇ ਆਰਥਿਕ ਤੇ ਸਦਾਚਾਰਕ ਨੀਤੀ ਦੇ ਮਾਰਗ ਦਰਸ਼ਕ ਵੀ। ਇਉਂ ਇਕੋ ਮਹਾ ਸ਼ਖਸੀਅਤ ਜੀਵਨ ਦੇ ਅਨੇਕ ਪੱਖਾਂ ਨੂੰ ਸੂਰਜ ਦੀਆਂ ਕਿਰਨਾਂ ਸਮਾਨ ਪ੍ਰਕਾਸ਼ਮਾਨ ਕਰ ਦੇਂਦੀ ਹੈ ਤੇ ਉਨ੍ਹਾਂ ਨੂੰ ਇਕ ਵਿਅਕਤੀ

ਮੰਨਣ ਦੀ ਥਾਂ ਕਿਸੇ ਮਹਾਂ ਸੱਤਾ ਦਾ ਪ੍ਰਤੀਕਮਈ ਹੀ ਕਿਹਾ ਜਾ ਸਕਦਾ ਹੈ। ਸ਼ਾਇਦ ਇਨ੍ਹਾਂ ਅਰਥਾਂ ਵਿਚ ਹੀ ਅਸੀਂ ਸੰਸਾਰ ਦੇ ਪ੍ਰਸਿਧ ਧਾਰਮਿਕ ਆਗੂਆਂ ਨੂੰ ਅਕਾਲ ਪੁਰਖ ਦੀ ਮਹਾਨ ਜੋਤ ਦਾ ਜਗਤ ਪਸਾਰਾ ਦੱਸਦੇ ਹਾਂ।

ਗੁਰੂ ਗੋਬਿੰਦ ਸਿੰਘ ਜੀ ਦੇ 'ਨਰ ਨਾਟਕ' ਕਰਨ ਤੋਂ ਬਾਅਦ ਵਿਚ ਬੰਦਾ ਬਹਾਦਰ ਨੇ ਮੁਗਲ ਫੌਜਾਂ ਲਾਲ ਗੁਰੀਲਾ ਯੁਧ ਕਰਨਾ ਅਰੰਭਿਆ। ਕੁਝ ਜਿੱਤਾਂ ਪ੍ਰਾਪਤ ਕੀਤੀਆਂ। ਫਿਰ ਸਿੱਖ ਮਿਸਲਾਂ ਕਾਇਮ ਹੋਈਆਂ ਅਤੇ ਉਨੀਵੀਂ ਸਦੀ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਸਿੱਖ ਰਾਜ ਸਥਾਪਤ ਕੀਤਾ। ਰਾਜ ਦੇ ਸ਼ਕਤੀਸ਼ਾਲੀ ਰੂਪ ਵਿਚ ਉਭਰ ਆਉਣ ਤੋਂ ਪਿਛੋਂ ਕੌਮੀ ਜੀਵਨ ਵਿਚ ਆਚਰਣਕ ਕਮਜ਼ੋਰੀਆਂ ਆਉਣੀਆਂ ਸ਼ੁਰੂ ਹੋ ਗਈਆਂ ਸਨ। ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣੇ ਪਿਛੋਂ ਦਸਾਂ ਸਾਲਾ ਵਿਚ ਹੀ ਇਸ ਸ਼ਕਤੀਸ਼ਾਲੀ ਰਾਜ ਦਾ ਪਤਨ ਹੋਇਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ੧੮੧੬ ਈਸਵੀ ਵਿਚ ਬਸੰਤ ਪੰਚਮੀ ਵਾਲੇ ਦਿਨ ਹੋਇਆ। ਆਪ ਭੈਣੀ ਰਾਈਆਂ ਵਿਚ ਹੀ ਆਪਣੇ ਮਾਤਾ ਪਿਤਾ ਕੋਲ ਜੋ ਤਰਖਾਣਾਂ, ਲੁਹਾਰਾ ਤੇ ਖੇਤੀ ਦਾ ਕੰਮ ਕਰਦੇ ਸਨ ਅਰੰਭਕ ਜੀਵਨ ਵਿਚ ਵਿਚਰਦੇ ਰਹੇ। ਇਥੇ ਹੀ ਆਪ ਨੇ ਗੁਰਬਾਣੀ ਨੂੰ ਕੰਠ ਕੀਤਾ ਅਤੇ ਆਪਣੇ ਨਿਤਨੇਮ ਦਾ ਭਾਗ ਬਣਾਇਆ। ੧੮੩੭ ਵਿਚ ਆਪ ਆਪਣੇ ਭਣਵਈਦੇ ਕਾਬਲ ਸਿੰਘ ਦੀ ਪ੍ਰੇਰਨਾ ਰਾਹੀਂ ਲਹੌਰ ਦਰਬਾਰ ਦੇ ਘੋੜ ਚੜ੍ਹੇ ਰਸਾਲੇ ਵਿਚ ਭਰਤੀ ਹੋ ਗਏ। ਆਪ ਜੀ ਦੇ ਪਰਤਾਪ ਨਾਲ ਆਪ ਦੀ ਪਲਟਨ ਨੂੰ 'ਭਗਤਾਂ ਦੀ ਪਲਟਨ' ਕਿਹਾ ਜਾਣ ਲਗ ਪਿਆ। ਇਸ ਕਾਲ ਵਿਚ ਉਨ੍ਹਾਂ ਨੇ ਸਿੱਖ ਰਾਜ ਦਾ ਖੁਸਣਾ ਆਪਣੀ ਅੱਖੀਂ ਨੇੜਿਓਂ ਵੇਖਿਆ।

ਸਿੱਖ ਰਾਜ ਦੇ ਅੰਤ ਪਿਛੋਂ ਜਦੋਂ ਆਪ ਭੈਣੀ ਵਾਪਸ ਆ ਕੇ ਖੇਤੀ ਤੇ ਦੁਕਾਨਦਾਰੀ ਦਾ ਕੰਮ ਕਰਨ ਲਗੇ ਤਾਂ ਨਿਸਚੇ ਹੀ ਕੌਮੀ ਮਹਾਂ ਦੁਖਾਂਤ ਦਾ ਦ੍ਰਿਸ਼ ਉਨ੍ਹਾਂ ਦੇ ਸਾਹਮਣੇ ਆਉਂਦਾ ਸੀ। ਪਰ ਜਿਉਂ ਜਿਉਂ ਉਹ ਨਾਮ ਬਾਣੀ ਦੇ ਚਲੂਲੇ ਰੰਗ ਵਿਚ ਡੂੰਘੇ ਜਾਣ ਲਗੇ ਤਾਂ ਕੋਈ ਅਗੰਮੀ ਪ੍ਰੇਰਨਾ ਉਨ੍ਹਾਂ ਨੂੰ ਕਿਸੇ ਵੱਡੇ ਕੌਮੀ ਕਾਰਜ ਲਈ ਕਰਤੱਵ ਪਾਲਣ ਲਈ ਟੁੰਬਣ ਲੱਗੀ। ਭਾਵੇਂ ਉਹ ਆਪਣੇ ਆਪ ਨੂੰ ਪਰਗਟ ਨਹੀਂ ਸਨ ਹੋਣ ਦੇਣਾ ਚਾਹੁੰਦੇ ਅਤੇ ਉਸ ਸੰਗਰਾਮ ਨੂੰ ਸ਼ੁਰੂ ਕਰਨ ਤੋਂ ਪਹਿਲਾਂ ਨਾਮ ਅਭਿਆਸ ਤੇ ਭਗਤੀ ਸਾਧਨਾਂ ਦਾ ਆਸਰਾ ਲੈਣਾ ਜ਼ਰੂਰੀ ਸੀ। ਜਦੋਂ ੧੮੫੭ ਵਿਚ ਦੇਸ਼, ਵਿਦੇਸ਼ੀ ਸਾਮਰਾਜੀ ਸ਼ਾਸਨ ਵਿਰੁਧ ਪਹਿਲਾ ਸੰਗਰਾਮ ਸ਼ੁਰੂ ਕਰਨ ਵਾਲਾ ਸੀ ਤਾਂ ਉਸੇ ਸਾਲ ਆਪ ਨੇ ਵਿਸਾਖੀ ਵਾਲੇ ਦਿਹਾੜੇ ਸ੍ਰੀ ਭੈਣੀ ਸਾਹਿਬ ਵਿਖੇ ਅੰਮ੍ਰਿਤ ਸੰਚਾਰ ਕਰਕੇ ਸੰਤ ਖਾਲਸੇ ਦਾ ਪ੍ਰਕਾਸ਼ ਕਰ ਦਿੱਤਾ। ਇਹੀ ਸੰਤ ਖਾਲਸਾ ਪਿਛੋਂ ਉਨ੍ਹਾਂ ਦੀ ਅਗਵਾਈ ਵਿਚ ਕੁਝ ਸਾਲਾਂ ਵਿਚ ਹੀ ਵੱਡੀ ਪੰਥਕ ਤੇ ਕੌਮੀਂ ਸ਼ਕਤੀ ਬਣ ਗਿਆ ਅਤੇ ਉਨ੍ਹਾਂ ਦੇ ਸ਼ਰਧਾਲੂਆਂ ਦੀ ਗਿਣਤੀ ਲੱਖਾਂ ਤੱਕ ਪਹੁੰਚ ਗਈ। ਕੂਕਾ ਲਹਿਰ ਨੇ ਇਸ ਸਮੇਂ ਇਕ ਕੌਮੀ ਅੰਦੋਲਣ ਦਾ ਰੂਪ ਧਾਰ ਲਿਆ ਅਤੇ ਅੰਗਰੇਜ਼ ਸਰਕਾਰ ਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਅਨੁਯਾਈਆਂ ਨੂੰ ਆਪਣਾ ਸਭ ਤੋਂ ਵੱਡਾ ਦੁਸ਼ਮਣ ਖਿਆਲ ਕਰਨ ਲਗੀ।

ਇਥੇ ਅਸੀਂ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਹੋਈ ਅਧਿਆਤਮ ਅਤੇ ਰਾਜਨੀਤਿਕ ਕ੍ਰਾਂਤੀ ਬਾਰੇ ਵਿਚਾਰ ਕਰਾਂਗੇ।

**ਅਧਿਆਤਮਿਕ ਕ੍ਰਾਂਤੀ :**

ਸਤਿਗੁਰੂ ਰਾਮ ਸਿੰਘ ਜੀ ਨੇ ਸਿੱਖ ਸਮਾਜ ਦਾ ਪੁਨਰ ਨਿਰਮਾਣ ਕੀਤਾ। ਕਈ ਵਿਦਵਾਨ ਇਸ ਨੂੰ ਪੁਨਰ ਸੁਰਜੀਤੀ ਵੀ ਕਹਿੰਦੇ ਹਨ; ਪਰ ਇਹ ਦੋਵੇਂ ਗੱਲਾਂ ਹੀ ਸਨ। ਅੰਮ੍ਰਿਤ ਦੀ ਮਰਿਆਦਾ ਉਨ੍ਹਾਂ ਨੇ ਉਹੀ ਰੱਖੀ ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਚਲਾਈ ਹੋਈ ਸੀ। ਫਰਕ ਕੇਵਲ ਕੁਝ ਗੱਲਾ ਦਾ ਸੀ ਅਤੇ ਉਹ ਇਸ ਸਮੇਂ ਆਤਮਿਕ ਤੇ ਆਚਰਨਕ ਪੱਖ ਨੂੰ ਮਜ਼ਬੂਤ ਕਰਨ ਲਈ ਜ਼ਰੂਰੀ ਸਨ। ਪੰਜਾਂ ਕਕਾਰਾਂ ਦੇ ਨਾਲ ਆਪ ਨੇ ਅਠੋਤਰੀ ਉੱਨੀ ਮਾਲਾ ਦਾ ਰੱਖਣਾ ਵੀ ਲਾਜ਼ਮੀ ਕਰਾਰ ਦਿੱਤਾ; ਕਿਉਂ ਜੋ ਆਪ ਜੀ ਦੇ ਮਾਰਗ ਵਿਚ ਨਾਮ ਸਿਮਰਨ ਜ਼ਰੂਰੀ ਸੀ ਨਾਮ ਜਾਂ ਭਜਨ ਅੰਮ੍ਰਿਤ ਛਕਣ ਸਮੇਂ ਹਰ ਸਿੱਖ ਨੂੰ ਕੰਨ ਵਿਚ ਦਿਤਾ ਜਾਂਦਾ ਸੀ। (ਮਨੂੰ ਸਿਮ੍ਰਿਤੀ ਵਿਚ ਲਿਖਿਆ ਮਿਲਦਾ ਹੈ ਕਿ ਪ੍ਰਭੂ ਸਿਮਰਨ ਗੁਪਤ ਕਰਨਾ ਚਾਹੀਦਾ ਹੈ। ਉਚੀ ਕਰਨ ਨਾਲ ਇਹ ਮੂਰਖ, ਅਗਿਆਨੀ ਤੇ ਰਾਖਸ ਬਿਰਤੀ ਵਾਲੇ ਜੀਵਾਂ ਦੇ ਕੰਨਾਂ ਵਿਚ ਪੈਂਦਾ ਹੈ; ਉਹ ਇਸ ਭਜਨ ਨੂੰ ਸੁਣ ਕੇ ਇਸਦੇ ਬਾਰੇ ਕੁਬੋਲ ਬੋਲਦੇ ਹਨ ਤੇ ਇਸ ਤਰ੍ਹਾਂ ਇਸਦਾ ਫਲ ਘਟ ਜਾਂਦਾ ਹੈ॥ ਅਧਿਆਤਮਕ ਤੇ ਮਨੋਵਿਗਿਆਨਕ ਦੋਂਹਾਂ ਪੱਖਾਂ ਤੋਂ ਹੀ ਇਹ ਆਤਮਕ ਤੇ ਆਚਰਨਕ ਸ਼ਕਤੀ ਉਤਪੰਨ ਕਰਨ ਦਾ ਸਾਧਨ ਬਣਿਆ।

ਹੋਰ ਰਹਿਤਾਂ ਵਿਚ ਮਾਸ, ਸ਼ਰਾਬ ਤੇ ਨਸ਼ਿਆ ਆਦਿ ਦਾ ਤਿਆਗ, ਅੰਮ੍ਰਿਤ ਵੇਲੇ ਸਕੇਸ ਇਸ਼ਨਾਨ ਤੇ ਨਿਜੀ ਜੀਵਨ ਨੂੰ ਸਾਦਾ ਤੇ ਸਵਛ ਬਣਾਉਣ ਦੀ ਪ੍ਰੇਰਨਾ ਕੀਤੀ। ਕਿਰਪਾਨ ਰੱਖਣ ਉੱਤੇ ਪਾਬੰਦੀ ਹੋਣ ਕਾਰਨ ਸਿੱਖਾਂ ਨੂੰ ਡਾਂਗ ਜਾਂ ਸਫਾਜੰਗ ਰੱਖਣ ਲਈ ਕਿਹਾ ਗਿਆ।

ਅੰਮ੍ਰਿਤ ਛਕਣ ਤੇ ਨਾਮ ਸਿਮਰਨ ਦੇ ਨਾਲ ਆਪ ਨੇ ਨਿਤਨੇਮ ਦੀਆਂ ਬਾਣੀਆਂ ਤੇ ਗ੍ਰੰਥ ਸਾਹਿਬ ਦੇ ਪਾਠਾਂ ਦਾ ਪ੍ਰਚਾਰ ਵੀ ਕੀਤਾ। ਹੱਥ ਲਿਖਤ ਬੀੜਾਂ ਦੀ ਸੁਧਾਈ ਕਰਾਈ, ਨਵੀਆਂ ਬੀੜਾਂ ਛਪਵਾਈਆਂ ਅਤੇ ਸ਼ੁਧ ਪਾਠ ਪ੍ਰਚੱਲਤ ਕੀਤਾ। ਦੀਵਾਨਾਂ ਵਿਚ ਗੁਰਬਾਣੀ ਦੇ ਕੀਰਤਨ ਦਾ ਰਿਵਾਜ ਪਾਇਆ। ਇਸ ਸੰਬੰਧ ਵਿਚ ਢੋਲਕ ਛੈਣਿਆਂ ਨਾਲ ਕੀਰਤਨ ਦੀਆਂ ਸਧਾਰਨ ਜਨਤਕ ਧੁਨਾਂ ਪ੍ਰਚਲਤ ਹੋਈਆਂ।

ਸੰਗਤ ਵਿਚ ਇਸਤਰੀ ਪੁਰਸ਼ ਦਾ ਸਮਾਨ ਸਥਾਨ ਸੀ। ਗੁਰੂ ਰਾਮ ਸਿੰਘ ਜੀ ਨੇ ਇਸਤਰੀਆਂ ਨੂੰ ਪਹਿਲੀ ਵਾਰ ਅੰਮ੍ਰਿਤ ਪਾਨ ਕਰਵਾਇਆ ਤੇ ਕਛਹਿਰਾ ਪਾਉਣਾ ਲਾਜ਼ਮੀ ਕਰਾਰ ਦਿੱਤਾ। ਗੁਰਬਾਣੀ ਕੰਠ ਕਰਨ ਤੇ ਗੁਰਮੁਖੀ ਅੱਖਰ ਪੜ੍ਹਨ ਦੀ ਪ੍ਰੇਰਨਾ ਕੀਤੀ। ਸਤਿਗੁਰੂ ਜੀ ਅਹਾਰ, ਵਿਚਾਰ ਤੇ ਵਿਹਾਰ ਦਾ ਪਰਸਪਰ ਗੂੜ੍ਹਾ ਸੰਬੰਧ ਸਮਝਦੇ ਸਨ।

ਅਧਿਆਤਮਿਕ ਜੀਵਨ ਵਿਚ ਗੁਰੂ ਰਾਮ ਸਿੰਘ ਜੀ ਨੇ ਵਿਅਕਤੀਗਤ ਤੇ ਸੰਗਤਗਤ ਦੋਵੇਂ ਪੱਖਾ ਵਲ ਧਿਆਨ ਦਿੱਤਾ। ਇਕ ਵਿਅਕਤੀ ਦੀ ਸਰੀਰਕ ਸੋਧ ਤੇ ਬਸਤਰਾਂ ਆਦਿ ਦੀ ਸਫਾਈ ਤੋਂ ਲੈ ਕੇ ਸਕੇਸ਼ ਇਸ਼ਨਾਨ ਤੇ ਨਾਮ ਸਿਮਰਨ ਤੇ ਬਾਣੀ ਕੰਠ ਕਰਨ ਤੇ ਪੜ੍ਹਨ ਦੇ ਅਭਿਆਸ ਤੋਂ ਬਿਨਾਂ ਉਨ੍ਹਾਂ ਨੇ ਸੁੱਚੀ ਦਸਾਂ ਨਹੁੰਆਂ ਦੀ ਕਮਾਈ ਵਲ ਉਚੇਚਾ ਧਿਆਨ ਦਿੱਤਾ। ਪਾਪ ਦੀ ਕਮਾਈ ਨੂੰ ਗੁਰੂ ਜੀ ਨੇ ਨਿੰਦਿਆ। ਉਹ ਨਿਜੀ ਰਹਿਣੀ ਬਹਿਣੀ ਵਿਚ ਸਿੱਖ ਦੇ ਧਾਰਮਿਕ ਜੀਵਨ ਨੂੰ ਏਨਾਂ ਸੁਦ੍ਰਿੜ ਤੇ ਭਰਪੂਰ ਵੇਖਣਾ ਚਾਹੁੰਦੇ ਸਨ ਕਿ ਨਾਮ ਸਿਮਰਨ, ਬਾਣੀ ਪੜ੍ਹਨ ਤੇ ਸੁੱਚੀ



ਕਿਰਤ ਕਰਨ ਨਾਲ ਉਨ੍ਹਾਂ ਦੇ ਮਨ ਵਿਚ ਮਾਨਸਿਕ ਵਿਕਾਰ ਪੈਦਾ ਹੀ ਨਾ ਹੋ ਸਕਣ। ਅਜਿਹੇ ਧਾਰਮਿਕ ਵਿਅਕਤੀ ਜਦੋਂ ਸੰਗਤ ਵਿਚ ਜੁੜਦੇ ਤਾਂ ਇਕ ਸਤਿਜੁਗੀ ਦ੍ਰਿਸ਼ ਦ੍ਰਿਸ਼ਟੀਗੋਚਰ ਹੁੰਦਾ।

**ਰਾਜਨੀਤਕ ਕ੍ਰਾਂਤੀ :**

੧੮੫੭ ਤੋਂ ਜਿਹੜੀ ਧਾਰਮਿਕ ਤੇ ਸਮਾਜਿਕ ਚੇਤਨਤਾ ਦੀ ਲਹਿਰ ਸਤਿਗੁਰੂ ਰਾਮ ਸਿੰਘ ਜੀ ਨੇ ਚਲਾਈ, ਉਸ ਨੇ ੧੮੬੨ ਤੱਕ ਇਕ ਵੱਡੀ ਜਥੇਬੰਦੀ ਦਾ ਰੂਪ ਧਾਰਨ ਕਰ ਲਿਆ ਅਤੇ ਛੇਤੀ ਹੀ ਵਿਦੇਸੀ ਸਰਕਾਰ ਨੂੰ ਜੋ ੧੮੫੭ ਦੇ ਗਦਰ ਤੋਂ ਬੜੀ ਚਿੰਤਾਤੁਰ ਸੀ—ਕੂਕਾ ਜਥੇਬੰਦੀ ਅੱਖਾਂ ਵਿਚ ਰੜਕਣ ਲੱਗੀ। ਉਸ ਸਮੇਂ ਹੀ, ਬ੍ਰਹਮ ਸਮਾਜ, ਪ੍ਰਾਰਥਨਾ ਸਮਾਜ, ਰਾਮ ਕਿਸ਼ਨ ਮਿਸ਼ਨ, ਥਿਓਸੋਫੀਕਲ ਮੂਵਮੈਂਟ, ਰਾਧਾ ਸੁਆਮੀ, ਨਿਰੰਕਾਰੀ ਆਦਿ ਲਹਿਰਾਂ ਚਲੀਆਂ ਪਰ ਇਨ੍ਹਾਂ ਦਾ ਕਾਰਜ ਖੇਤਰ ਕੁਝ ਧਾਰਮਿਕ ਤੇ ਸਮਾਜਿਕ ਹੀ ਸੀ, ਰਾਜਨੀਤਿਕ ਬਿਲਕੁਲ ਨਹੀਂ ਸੀ।

ਸ੍ਰੀ ਭੈਣੀ ਸਾਹਿਬ, ਦੇਸ ਭਗਤਾਂ ਲਈ ਇਕ ਪਾਠਸਾਲਾ ਦਾ ਰੂਪ ਧਾਰਨ ਕਰ ਗਿਆ। ਇਥੋਂ ਪੰਜਾਬੀਆਂ ਹੀ ਨਹੀਂ ਸਾਰੇ ਦੇਸ ਵਾਸੀਆਂ ਨੂੰ ਦੇਸ ਭਗਤੀ ਦਾ ਪਾਠ ਪੜ੍ਹਾਇਆ ਜਾਂਦਾ ਸੀ। ਹਿੰਦੁਸਤਾਨੀ ਦੇਸ਼ ਭਗਤ, ਸਿਰ ਤਲੀ ਤੇ ਰੱਖ ਕੇ ਸ੍ਰੀ ਭੈਣੀ ਸਾਹਿਬ ਵਲ ਆਉਣ ਲਗੇ ਅਤੇ ਸੱਚ ਦੇ ਮਾਰਗ ਤੇ ਚਲਣ ਲਈ ਸਤਿਗੁਰਾਂ ਤੋਂ ਪ੍ਰੇਰਨਾ ਲੈਣ ਲਗੇ। ਸਤਿਗੁਰਾਂ ਦੀ ਅਦੁੱਤੀ ਆਭਾ ਦੇਖ ਕੇ ਅੰਗਰੇਜ਼ ਸਰਕਾਰ ਕੰਬ ਉਠੀ ਅਤੇ ਨਾਮਧਾਰੀ ਲਹਿਰ ਨੂੰ ਖ਼ਤਮ ਕਰਨ ਦੀਆਂ ਤਰਕੀਬਾਂ ਸੋਚਣ ਲਗੀ।

**ਧਰਮ ਪ੍ਰਚਾਰ ਦੇ ਦੌਰਿਆਂ ਰਾਹੀਂ ਲੋਕਾਈ ਨੂੰ ਸੁਚੇਤ ਕਰਨਾ:**

ਸਤਿਗੁਰਾਂ ਨੇ ਭਟਕੀ ਤੇ ਕੁਰਾਹੇ ਪਈ ਲੋਕਾਈ ਨੂੰ ਸੱਚੇ ਮਾਰਗ ਤੇ ਲਿਆਉਣ ਲਈ ਥਾਂ ਥਾਂ ਪ੍ਰਚਾਰ ਦੌਰੇ ਕਰਨੇ ਸ਼ੁਰੂ ਕੀਤੇ। ਪ੍ਰਚਾਰ ਦੌਰਿਆਂ ਵਿਚ ਧਾਰਮਿਕ ਤੇ ਸਮਾਜਿਕ ਚੇਤਨਾ ਜਗਾਉਣ ਵਾਲੇ ਉਪਦੇਸਾਂ ਨਾਲ ਸਤਿਗੁਰੂ ਜੀ ਸੰਗਤਾਂ ਨੂੰ ਅੰਗਰੇਜ਼ ਦੀ ਗੁਲਾਮੀ ਤੋਂ ਨਜ਼ਾਤ ਪਾਉਣ ਲਈ ਉਪਦੇਸ਼ ਕਰਦੇ। ਉਹਨਾਂ ਪ੍ਰਚਾਰ ਦੌਰਿਆਂ ਸਦਕਾ ਨਾਮਧਾਰੀ ਸਿੱਖਾਂ ਨੂੰ ਸਤਿਗੁਰੂ ਜੀ ਦੇ ਨਵੇਂ ਹੁਕਮਾਂ ਬਾਰੇ ਪਤਾ ਲਗ ਜਾਂਦਾ ਅਤੇ ਫਿਰ ਸਤਿਗੁਰਾਂ ਦੇ ਪ੍ਰਚਾਰ ਨਾਲ ਏਨੀ ਜਾਗ੍ਰਿਤੀ ਆਈ ਕਿ ਕੁਝ ਸਾਲਾਂ ਵਿਚ ਹੀ ਸਤਿਗੁਰੂ ਜੀ ਲੋਕਾਈ ਵਿਚ ਹਰਮਨ ਪਿਆਰੇ ਹੋ ਗਏ। ਪਹਿਲੀ ਵਾਰ ੧੮੬੩ ਈਸਵੀ ਵਿਚ ਸਤਿਗੁਰੂ ਜੀ ਦੀ ਅਲੌਕਿਕ ਚੜ੍ਹਤ ਦਾ ਜ਼ਿਕਰ ਸਰਕਾਰੀ ਕਾਗਜ਼ਾਂ ਵਿਚ ਆਉਂਦਾ ਹੈ। ਇੰਜ ਆਪ ਸਰਕਾਰੀ ਹਾਕਮਾਂ ਦੀ ਨਜ਼ਰ ਵਿਚ ਆ ਗਏ। ੫ ਅਪ੍ਰੈਲ ੧੮੬੩ ਨੂੰ ਸਿਆਲਕੋਟ ਦੇ ਡਿਪਟੀ ਕਮਿਸ਼ਨਰ ਮਿਸਟਰ ਮੈਕਨਬ ਨੇ ਆਪਣੀ ਰਿਪੋਰਟ ਵਿਚ ਲਿਖਿਆ ਸੀ:-

"ਲੁਧਿਆਣੇ ਦਾ ਇਕ ਅਧਖੜ ਉਮਰ ਦਾ ਸਿੱਖ ਜੋ ਆਪਣੇ ਆਪ ਨੂੰ ਭਾਈ ਅਖਵਾਉਂਦਾ ਸੀ, ੨੦੦ ਆਦਮੀਆਂ ਨਾਲ ਇਲਾਕੇ ਵਿਚ ਦੌਰਾ ਕਰ ਰਿਹਾ ਸੀ, ਜਿਨ੍ਹਾਂ ਨੂੰ ਉਹ ਰਾਤ ਨੂੰ ਬੰਦੂਕਾਂ ਦੀ ਥਾਂ ਡਾਂਗਾਂ ਨਾਲ ਕਵਾਇਦ ਕਰਵਾਉਂਦਾ ਸੀ ਅਤੇ ਉਹ ਫੜ ਮਾਰਦਾ ਸੀ ਕਿ ਉਸਦੇ ੫੦੦੦ ਦੇ ਕਰੀਬ ਪੈਰੋਕਾਰ ਸਨ ਤੇ ਉਹ ਕਿਸੇ ਹਾਕਮ ਨੂੰ ਨਹੀਂ ਮੰਨਦਾ।"

ਇਸ ਰਿਪੋਰਟ ਨਾਲ ਅੰਗਰੇਜ਼ ਹਾਕਮ ਚੌਕੰਨੇ ਹੋ ਗਏ। ਉਹਨਾਂ ਨੂੰ ਸਤਿਗੁਰਾਂ ਦੇ ਧਰਮ ਪ੍ਰਚਾਰ ਦੌਰਿਆਂ 'ਚੋਂ ਬਾਗੀਆਨਾ ਬੋ ਆਉਣ ਲਗੀ। ਹਾਕਮ ਖੁਫ਼ੀਆ ਤੌਰ ਤੇ ਸਤਿਗੁਰਾਂ ਤੇ ਨਜ਼ਰ ਰੱਖਣ ਲਗੇ। ਸਿਟੇ ਵਜੋਂ ਸਰਕਾਰ ਨੇ ਸਤਿਗੁਰਾਂ ਉੱਤੇ ੧੮੬੩ ਤੋਂ ੧੮੬੭ ਈਸਵੀ ਤੱਕ ਭੈਣੀ ਸਾਹਿਬ ਤੋਂ ਬਾਹਰ ਜਾਣ ਦੀ ਪਾਬੰਦੀ ਲਗਾਈ ਪਰੰਤੂ ਇਹ ਦੇਸ ਭਗਤੀ ਦੇ ਪੈਗਾਮ ਵਾਲਾ ਪ੍ਰਚਾਰ ਮਧਮ ਨਾ ਪਿਆ, ਸਗੋਂ ਪ੍ਰਚੰਡ ਰੂਪ ਧਾਰ ਗਿਆ।

**ਨਾ-ਮਿਲਵਰਤਨ ਦੀ ਨੀਤੀ ਅਪਣਾਉਣੀ :**

ਸਤਿਗੁਰੂ ਜੀ ਭਲੀ ਭਾਂਤ ਜਾਣਦੇ ਸਨ ਕਿ ਸਰਕਾਰ ਦੇ ਖਿਲਾਫ ਹਥਿਆਰਬੰਦ ਵਿਦਰੋਹ ਜਾਂ ਬਗਾਵਤ ਕਰਕੇ ਜੰਗ ਕਰਨੀ ਅਜੇ ਹਿੰਦੁਸਤਾਨੀਆਂ ਲਈ ਬਹੁਤ ਔਖੀ ਗੱਲ ਹੈ; ਇਸ ਲਈ ਸਤਿਗੁਰਾਂ ਨੇ ਇਕ ਨਵੀਂ ਸਾਜ਼ਗਾਰ ਨੀਤੀ, "ਸਰਕਾਰ ਨਾਲ ਨਾ-ਮਿਲਵਰਤਣ ਦੀ ਨੀਤੀ" ਨੂੰ ਅਪਣਾਇਆ।

ਸਤਿਗੁਰਾਂ ਦੇ ਹੁਕਮ ਨਾਲ ਸਰਕਾਰੀ ਵਸਤਾਂ ਦਾ ਬਾਈਕਾਟ ਕੀਤਾ ਗਿਆ, ਸਰਕਾਰੀ ਅਦਾਲਤਾਂ ਦਾ ਬਾਈਕਾਟ ਕੀਤਾ ਅਤੇ ਉਹਨਾਂ ਤੋਂ ਅੱਛੇ ਇਨਸਾਫ਼ ਦਿਵਾਉਣ ਲਈ ਨਾਮਧਾਰੀਆਂ ਨੇ ਪਿੰਡ, ਜ਼ਿਲਾ ਅਤੇ ਸੂਬਿਆਂ ਦੀਆਂ ਅਦਾਲਤਾਂ ਅਤੇ ਆਖ਼ਰ ਵਿਚ ਸਤਿਗੁਰਾਂ ਦੀ ਅਦਾਲਤ, ਵਿਆਪਕ ਪਧਰ ਤੇ ਨਿਆਂਇਕ ਪ੍ਰਬੰਧ ਸਥਾਪਤ ਕੀਤਾ। ਇਸ ਪ੍ਰਕਾਰ ਨਾਮਧਾਰੀ ਸਿੱਖਾਂ ਨੇ ਸਰਕਾਰੀ ਮਸ਼ੀਨਰੀ ਦਾ ਵਿਰੋਧ ਕਰਕੇ ਸਵਦੇਸ਼ੀ ਵਸਤਾਂ ਨੂੰ ਅਪਣਾਇਆ ਅਤੇ ਲੋਕਾਈ ਨੂੰ ਅੰਗਰੇਜ਼ ਹਕੂਮਤ ਦੇ ਵਿਰੁਧ ਲਾਮਬੰਦ ਕੀਤਾ। ਇਸੇ ਨੀਤੀ ਨੂੰ ਬਾਅਦ ਵਿਚ ਮਹਾਤਮਾ ਗਾਂਧੀ ਨੇ ਦੇਸ ਦੀ ਅਜ਼ਾਦੀ ਦੀ ਪ੍ਰਾਪਤੀ ਲਈ ਅਪਣਾਇਆ ਸੀ ਅਤੇ ਫਿਰ ਕਾਂਗਰਸ ਪਾਰਟੀ ਨੇ ਦੇਸ਼ ਦੀ ਅਜ਼ਾਦੀ ਦੀ ਜੰਗ ਲੜੀ ਸੀ।

ਉਪਰੋਕਤ ਨੀਤੀ ਵਿਚ ਅਲੱਗ ਡਾਕ ਪ੍ਰਬੰਧ ਸਥਾਪਤ ਕਰਨਾ ਵੀ ਸ਼ਾਮਲ ਸੀ। ਨਾਮਧਾਰੀ ਸਿੱਖਾਂ ਨੇ ਅੰਗਰੇਜ਼ੀ ਡਾਕ ਪ੍ਰਬੰਧ ਦਾ ਵੀ ਬਾਈਕਾਟ ਕੀਤਾ ਸੀ ਅਤੇ ੧੮੬੦ ਈਸਵੀ ਵਿਚ ਸਤਿਗੁਰਾਂ ਨੇ ਆਪਣਾ ਡਾਕ ਪ੍ਰਬੰਧ ਚਾਲੂ ਕੀਤਾ ਸੀ ਅਤੇ ਫਿਰ ਜਦੋਂ

*"ਕੂਕਿਆਂ ਦਾ ਡਾਕ ਦਾ ਮਹਿਕਮਾ ਪ੍ਰਾਈਵੇਟ ਹੈ ਜਿਸ ਦਾ ਪ੍ਰਬੰਧ ਬੜੇ ਯੋਗ ਹੱਥਾਂ ਵਿਚ ਹੈ। ਇਕ ਕੂਕਾ ਡਾਕ ਲੈ ਕੇ ਦੂਜੇ ਪਿੰਡ ਪੁਜਦਾ ਹੈ ਤੇ ਅਗਲੇ ਆਦਮੀ ਦੇ ਹਵਾਲੇ ਕਰ ਆਉਂਦਾ ਹੈ। ਦੂਜਾ ਆਦਮੀ ਹੱਥ ਵਿਚਲਾ ਕੰਮ ਉਥੇ ਹੀ ਛੱਡ ਦਿੰਦਾ ਹੈ, ਜੇਕਰ ਰੋਟੀ ਵੀ ਖਾ ਰਹਿਆ ਹੋਵੇ ਤਾਂ ਦੂਜੀ ਬੁਰਕੀ ਮੂੰਹ ਵਿਚ ਨਹੀਂ ਪਾਵੇਗਾ ਤੇ ਝਟ ਪਟ ਅਗਲੇ ਪੜਾਅ ਤੇ ਪੁਜ ਕੇ ਡਾਕ, ਦੂਜੇ ਆਦਮੀ ਦੇ ਹਵਾਲੇ ਕਰ ਦੇਵੇਗਾ। ਖਾਸ ਡਾਕ ਜ਼ਬਾਨੀ ਹੁੰਦੀ ਹੈ ਜੋ ਲਿਖੀ ਨਹੀਂ ਜਾਂਦੀ। ਮੇਜਰ ਪਰਕਿਨਜ ਦੇ ਕਹਿਣ ਅਨੁਸਾਰ ਹਰਕਾਰੇ ਸਰਕਾਰੀ ਸੂਹੀਆ ਤੋਂ ਬਚਦੇ ਹੋਏ, ਕਈ ਵੇਰ ਜਰਨੈਲੀ ਸੜਕ ਛੱਡ ਕੇ ਵਲ ਪਾ ਕੇ ਲਾਂਭਿਓਂ ਦੀ ਜਾਂਦੇ ਸਨ।"*

੧੮੬੩ ਵਿਚ ਸਤਿਗੁਰਾਂ ਤੇ ਭੈਣੀ ਸਾਹਿਬ ਤੋਂ ਬਾਹਰ ਜਾਣ ਤੇ ਹਕੂਮਤ ਨੇ ਪਾਬੰਦੀ ਲਾਈ ਤਾਂ ਉਸ ਸਮੇਂ ਇਹ ਡਾਕ ਮਹਿਕਮਾ ਸ੍ਰੀ ਭੈਣੀ ਸਾਹਿਬ ਤੋਂ ਪਿੰਡਾਂ ਅਤੇ ਕਸਬਿਆਂ ਤਕ ਗੁਰੂ ਜੀ ਦੇ ਹੁਕਮ ਪਹੁੰਚਾਉਣ ਲਈ ਬੜਾ ਕਾਰਗਰ ਸਾਬਿਤ ਹੋਇਆ। ਡਾਕ ਵਿਭਾਗ ਦੇ ਮੁਖੀ ਸੂਬਾ ਸਾਹਿਬ ਸਿੰਘ ਜੀ ਨੂੰ ਮੁਕੱਰਰ ਕੀਤਾ ਗਿਆ ਸੀ। ਖਾਸ ਸੁਨੇਹੇ ਜ਼ਬਾਨੀ ਹੁੰਦੇ ਸਨ ਅਤੇ ਖਾਸ ਸੁਨੇਹਿਆਂ ਲਈ ਖਾਸ ਬੋਲੇ ਬਣਾਏ ਗਏ ਸਨ। ਹਰਕਾਰਿਆਂ ਰਾਹੀਂ ਥਾਂ ਥਾਂ ਸੁਨੇਹੇ ਪਹੁੰਚਾਏ ਜਾਂਦੇ। ਕਈ ਵਾਰ ਉਹਨਾਂ ਬੋਲਿਆਂ ਦੇ ਅਰਥ ਬਾਰੇ ਹਰਕਾਰੇ ਨੂੰ ਵੀ ਪਤਾ ਨਹੀਂ ਸੀ ਹੁੰਦਾ। ਉਸ ਡਾਕ ਪ੍ਰਬੰਧ ਤੋਂ ਸਰਕਾਰ ਬਹੁਤ ਹੈਰਾਨ ਹੋ ਰਹੀ ਸੀ। ਸਰਕਾਰੀ ਕਾਗਜ਼ਾਂ ਵਿਚ ਡਾਕ ਪ੍ਰਬੰਧ ਉਤੇ ਹੈਰਾਨੀ ਪ੍ਰਗਟ ਕੀਤੀ ਅਤੇ ਉਸਦੀ ਪ੍ਰਸੰਸਾ ਇਸ ਪ੍ਰਕਾਰ ਕੀਤੀ:

"ਕੂਕਿਆਂ ਦਾ ਡਾਕ ਦਾ ਮਹਿਕਮਾ ਪ੍ਰਾਈਵੇਟ ਹੈ ਜਿਸ ਦਾ ਪ੍ਰਬੰਧ ਬੜੇ ਯੋਗ ਹੱਥਾਂ ਵਿਚ ਹੈ। ਇਕ ਕੂਕਾ ਡਾਕ ਲੈ ਕੇ ਦੂਜੇ ਪਿੰਡ ਪੁਜਦਾ ਹੈ ਤੇ ਅਗਲੇ ਆਦਮੀ ਦੇ ਹਵਾਲੇ ਕਰ ਆਉਂਦਾ ਹੈ। ਦੂਜਾ ਆਦਮੀ ਹੱਥ ਵਿਚਲਾ ਕੰਮ ਉਥੇ ਹੀ ਛੱਡ ਦਿੰਦਾ ਹੈ, ਜੇਕਰ ਰੋਟੀ ਵੀ ਖਾ ਰਹਿਆ ਹੋਵੇ ਤਾਂ ਦੂਜੀ ਬੁਰਕੀ ਮੂੰਹ ਵਿਚ ਨਹੀਂ ਪਾਵੇਗਾ ਤੇ ਝਟ ਪਟ ਅਗਲੇ ਪੜਾਅ ਤੇ ਪੁਜ ਕੇ ਡਾਕ, ਦੂਜੇ ਆਦਮੀ ਦੇ ਹਵਾਲੇ ਕਰ ਦੇਵੇਗਾ। ਖਾਸ ਡਾਕ ਜ਼ਬਾਨੀ ਹੁੰਦੀ ਹੈ ਜੋ ਲਿਖੀ ਨਹੀਂ ਜਾਂਦੀ। ਮੇਜਰ ਪਰਕਿਨਜ ਦੇ ਕਹਿਣ ਅਨੁਸਾਰ ਹਰਕਾਰੇ ਸਰਕਾਰੀ ਸੂਹੀਆ ਤੋਂ ਬਚਦੇ ਹੋਏ, ਕਈ ਵੇਰ ਜਰਨੈਲੀ ਸੜਕ ਛੱਡ ਕੇ ਵਲ ਪਾ ਕੇ ਲਾਂਭਿਓਂ ਦੀ ਜਾਂਦੇ ਸਨ।"

ਨਾਮਧਾਰੀ, ਅੰਗਰੇਜ਼ ਸਰਕਾਰ ਦੁਆਰਾ ਖੁਦਵਾਈਆਂ ਨਹਿਰਾਂ ਦਾ ਪਾਣੀ ਇਸਤੇਮਾਲ ਨਹੀਂ ਸੀ ਕਰਦੇ। ਉਹਨਾਂ ਲਈ ਰੇਲ ਤੇ ਸਫ਼ਰ ਕਰਨਾ ਮਨ੍ਹਾ ਸੀ। ਸਰਕਾਰੀ ਸਕੂਲਾਂ ਦਾ ਬਹਿਸ਼ਕਾਰ ਕੀਤਾ ਗਿਆ ਸੀ। ਇਸ ਪ੍ਰਕਾਰ ਨਾਮਧਾਰੀ ਸਿੱਖਾਂ ਨੇ ਹਕੂਮਤ ਦੇ ਮੁਕਾਬਲੇ ਆਪਣੀ ਸਰਕਾਰ ਸਥਾਪਤ ਕੀਤੀ ਅਤੇ ਕਲਜੁਗ ਵਿਚ ਸਤਿਜੁਗ ਵਰਤਾ ਦਿਤਾ।

**ਸੂਬਿਆਂ ਦੀ ਸਥਾਪਨਾ :**

ਮੁਗਲ ਇਤਿਹਾਸ ਵਿਚ ਜ਼ਿਕਰ ਆਉਂਦਾ ਹੈ ਅਕਬਰ ਨੇ ਦੇਸ ਵਿਚ ਰਾਜਨੀਤਿਕ ਪ੍ਰਬੰਧ ਚਲਾਉਣ ਲਈ ਸਮੁਚੇ ਦੇਸ ਨੂੰ ੨੨ ਭਾਗਾਂ ਵਿਚ ਵੰਡਿਆ ਸੀ ਅਤੇ ਸ੍ਰੀ ਗੁਰੂ ਅਮਰਦਾਸ ਨੇ ਧਰਮ ਪ੍ਰਚਾਰ ਪ੍ਰਚੰਡ ਕਰਨ ਲਈ ੨੨ ਮੰਜੀਆਂ ਦੀ ਸਥਾਪਨਾ ਕੀਤੀ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਅਧਿਆਤਮਿਕ, ਸਮਾਜਿਕ ਤੇ ਰਾਜਨੀਤਿਕ ਸਿਖਿਆਵਾਂ ਨੂੰ ਘਰ-ਘਰ ਪਹੁੰਚਾਉਣ ਲਈ ਬਾਈ ਸੂਬਿਆਂ ਦੀ ਸਥਾਪਨਾ ਕੀਤੀ ਤੇ ਫਿਰ ਪੰਜਾਬ ਤੋਂ ਬਾਹਰ ਵੀ ਅਜ਼ਾਦੀ ਦੇ ਸੰਗਰਾਮ ਦਾ ਸੁਨੇਹਾ ਪਹੁੰਚਾਉਣ ਲਈ ਕਾਬਲ ਵਿਚ ਬਿਸ਼ਨ ਸਿੰਘ ਨੂੰ ਨੇਪਾਲ ਵਿਚ ਸੂਬਾ ਸਾਹਿਬ ਸਿੰਘ ਨੂੰ ਸੂਬਾ ਕਾਹਨ ਸਿੰਘ ਨੂੰ ਬਨਾਰਸ ਵਿਚ ਅਤੇ ਸੂਬਾ ਨਰਾਇਣ ਸਿੰਘ ਨੂੰ ਗਵਾਲੀਅਰ ਤੇ ਮਧ ਪ੍ਰਦੇਸ ਦੇ ਸੂਬੇ ਨਿਯੁਕਤ ਕੀਤਾ ਗਿਆ। ਸਤਿਗੁਰੂ ਜੀ ਦੂਰ-ਦੁਰਾਡੇ ਸੂਬਿਆਂ ਦੁਆਰਾ ਨਾਮਧਾਰੀ ਸੰਗਤ ਨੂੰ ਨਵੇਂ ਹੁਕਮ ਸਾਦਰ ਕਰਿਆ ਕਰਦੇ ਸਨ।

ਪ੍ਰੋ. ਰੁਚੀ ਰਾਮ ਸਾਹਨੀ ਪੁਸਤਕ "Gurdwara Reform movement" (ਗੁਰਦੁਆਰਾ ਸੁਧਾਰ ਲਹਿਰ) ਦੇ ਪੰਨਾ ੩੪ ਤੇ ਲਿਖਦੇ ਹਨ:-

"ਉਨ੍ਹਾਂ ਨੇ ਹਰ ਜ਼ਿਲ੍ਹੇ ਵਿਚ, ਇਕ ਸੂਬਾ ਨੀਅਤ ਕੀਤਾ। ਹਰ ਤਸੀਲ ਵਿਚ ਦੋ ਜਥੇਦਾਰ ਅਤੇ ਹਰੇਕ ਪਿੰਡ ਵਿਚ ਇਕ ਗ੍ਰੰਥੀ ਮੁਕਰਰ ਕੀਤਾ। ਬੱਚੇ ਬੱਚੀਆਂ ਦੀ ਮੁਢਲੀ ਵਿਦਿਆ ਲਈ ਕੌਮੀ ਆਸ਼ਰਮ ਖੋਹਲੇ ਅਤੇ ਥਾਂ ਥਾਂ ਲੰਗਰ ਜਾਰੀ ਕੀਤੇ। ਆਪਣੇ ਸਿੱਖਾਂ ਨੂੰ ਸਾਦਾ ਜੀਵਨ ਬਤੀਤ ਕਰਨ ਦੀ ਹਦਾਇਤ ਕੀਤੀ। ਆਪਣੇ ਸਿੱਖਾਂ ਨੂੰ ਪੱਛਮੀ ਪਰਭਾਵ ਤੋਂ ਬਚਾਉਣ ਲਈ ਸਰਕਾਰੀ ਸਕੂਲਾਂ, ਸਰਕਾਰੀ ਨੌਕਰੀਆਂ ਤੇ ਕਚਿਹਰੀਆਂ ਵਿਚ ਜਾਣ ਤੋਂ ਰੋਕਿਆ।......ਸਰਕਾਰ ਨੇ ਆਪ ਦੀਆਂ ਸਰਗਰਮੀਆ ਨੂੰ ਰੋਕਣ ਲਈ ਪਾਬੰਦੀਆਂ ਲਗਾ ਦਿੱਤੀਆਂ।"

**ਬਿਦੇਸ਼ਾਂ ਨਾਲ ਸੰਬੰਧ :**

ਸਤਿਗੁਰੂ ਰਾਮ ਸਿੰਘ ਜੀ, ਅੰਗਰੇਜ਼ ਹਕੂਮਤ ਨੂੰ ਖ਼ਤਮ ਕਰਨ ਲਈ ਭਲੀਭਾਂਤ ਜਾਣਦੇ ਸਨ ਕਿ ਜਦੋਂ ਅੰਗ੍ਰੇਜ਼ ਦੀ ਗੁਲਾਮੀ ਦਾ ਜੂਲਾ ਲਾਹੁਣ ਲਈ ਮੈਦਾਨ ਭਖੇਗਾ ਤਾਂ ਅਵਸ਼ ਹੀ ਦੇਸੀ ਰਿਆਸਤਾਂ ਦੇ ਹਾਕਮਾਂ ਅਤੇ ਗੁਆਂਢੀ ਦੇਸ਼ਾਂ ਤੋਂ ਮਦਦ ਦੀ ਲੋੜ ਲੈਣੀ ਪਵੇਗੀ। ਇਸ ਲਈ ਸੂਬਾ ਬਿਸ਼ਨ ਸਿੰਘ ਨੂੰ ਕਾਬਲ ਵਿਚ ਸੂਬਾ ਨਿਯੁਕਤ ਕੀਤਾ ਗਿਆ ਸੀ ਜਿਸ ਦੁਆਰਾ ਆਜ਼ਾਦੀ ਦੇ ਸੰਗ੍ਰਾਮ ਨੂੰ ਪ੍ਰਚੰਡ ਕਰਨ ਲਈ ਤਜਵੀਜ਼ਾਂ ਕੀਤੀਆਂ ਜਾਂਦੀਆਂ ਸਨ। ਕਾਬਲ ਘਰਾਣੇ ਦੇ ਦੋ ਸਾਹਿਬਜ਼ਾਦੇ ਕਿਸੇ ਗੁਪਤ ਮਿਸ਼ਨ ਉਤੇ ਸ੍ਰੀ ਭੈਣੀ ਸਾਹਿਬ ਆਏ ਸਨ। ਇਸ ਘਟਨਾ ਸੰਬੰਧੀ ਕਪਤਾਨ ਬੇਲੀ ਡੀ.ਆਈ.ਜੀ. ਪੁਲਿਸ ਨੇ ਫਰਵਰੀ ੧੮੬੭ ਵਿਚ ਸਰਕਾਰ ਨੂੰ ਰਿਪੋਰਟ ਵਿਚ ਲਿਖਿਆ ਸੀ:-

"ਉਨ੍ਹਾਂ (ਕਾਬਲ ਦੇ ਸ਼ਹਿਜ਼ਾਦਿਆਂ) ਦੇ ਇਸ ਸਫਰ ਸੰਬੰਧੀ ਠੀਕ ਉਦੇਸ਼ ਦਾ ਪਤਾ ਨਹੀਂ ਲਗ ਸਕਿਆ ਪਰੰਤੂ ਇਹ ਗੱਲ ਬੜੀ ਹੈਰਾਨੀ ਵਾਲੀ ਹੈ ਕਿ ਇਹ ਪੋੜ੍ਹ ਤਰਖਾਣ (ਗੁਰੂ ਜੀ) ਦੀ ਸੋਹਰਤ ਕਿਥੋਂ ਤੱਕ ਪੁੱਜ ਚੁੱਕੀ ਹੈ।"

ਇਸ ਤਰ੍ਹਾਂ ਜੰਮੂ-ਕਸ਼ਮੀਰ ਦੇ ਮਹਾਰਾਜਾ ਰਣਬੀਰ ਸਿੰਘ ਦੀ ਆਗਿਆ ਨਾਲ ਸਰਦਾਰ ਹੀਰਾ ਸਿੰਘ ਸਦੌਰਾ ਦੀ ਕਮਾਨ ਹੇਠ ਇਹ "ਕੂਕਾ ਪਲਟਨ" ਤਿਆਰ ਕੀਤੀ ਗਈ ਜਿਸਦਾ ਮੁਖ ਉਦੇਸ਼ ਇਹੋ ਸੀ ਕਿ ਜਦੋਂ ਆਜ਼ਾਦੀ ਦਾ ਸੰਗਰਾਮ ਭਖੇਗਾ ਤਾਂ ਇਹ ਕੂਕਾ ਪਲਟਨ ਫਿਰ ਕੰਮ ਆਵੇਗੀ। ਨਾਮਧਾਰੀ ਸਿੱਖਾਂ ਨੇ ਨੇਪਾਲ ਦੇ ਰਾਣਾ ਜੰਗ ਬਹਾਦਰ ਸਿੰਘ ਨਾਲ ਵੀ ਗੁਪਤ ਸੰਬੰਧ ਕਾਇਮ ਕੀਤੇ ਹੋਏ ਸਨ ਅਤੇ ਮੋਤੀ ਸਿੰਘ ਦੇ ਰਸੂਖ ਨਾਲ ਨੇਪਾਲ ਦੀ ਫੌਜ ਵਿਚ ਨਾਮਧਾਰੀ ਸਿੱਖ ਭਰਤੀ ਹੋ ਗਏ ਸਨ।

ਉਸ ਸਮੇਂ ਕਿਉਂਕਿ ਰੂਸ, ਅੰਗਰੇਜ਼ ਸਰਕਾਰ ਦਾ ਕੱਟੜ ਦੁਸ਼ਮਣ ਸੀ ਸੋ ਰੂਸ ਦੇਸ ਨਾਲ ਵੀ ਨਾਮਧਾਰੀ ਸਿੱਖਾਂ ਨੇ ਸੰਬੰਧ ਕਾਇਮ ਕੀਤੇ ਹੋਏ ਸਨ। ਸਤਿਗੁਰੂ ਜੀ ਅਤੇ ਰੂਸ ਦੇ ਜ਼ਾਰ ਵਿਚ ਤੋਹਫਿਆਂ ਦੇ ਸਮੇਂ ਸਮੇਂ ਅਦਾਨ ਪ੍ਰਦਾਨ ਹੁੰਦੇ ਰਹਿਣ ਬਾਰੇ ਵੀ ਪਤਾ ਲਗਦਾ ਹੈ।

**ਪ੍ਰਸਿੱਧ ਨਾਮਧਾਰੀ ਸਾਕੇ :**

ਸਤਿਗੁਰੂ ਜੀ ਦੀਆਂ ਕੋਸ਼ਿਸ਼ਾਂ ਅਤੇ ਘਾਲਨਾਵਾਂ ਸਦਕਾ ਜੰਗਿ ਅਜ਼ਾਦੀ ਦਾ ਮੈਦਾਨ ਭਖ ਗਿਆ ਅਤੇ ਉਹਨਾਂ ਦੀਆਂ ਗਤੀਵਿਧੀਆਂ ਨੇ ਹਿੰਦੋਸਤਾਨੀਆਂ ਨੂੰ ਜਾਗ੍ਰਿਤ ਕੀਤਾ ਜੋ ਅੰਗਰੇਜ਼ ਦੇ ਖਿਲਾਫ ਵਿਦਰੋਹ ਕਰਨ ਲਈ ਸਤਿਗੁਰਾਂ ਦੇ ਇਸ਼ਾਰੇ ਦੀ ਉਡੀਕ ਕਰਨ ਲਗ ਪਏ। ਜਗ੍ਹਾ-ਜਗ੍ਹਾ ਮਸਤਾਨੇ ਸਿੱਖ ਮਸਤਾਨੀ ਬਿਰਤੀ ਵਿਚ, "ਹੁਣ ਚੁਕ ਲੈ ਫਰੰਗੀਆ ਡੇਰਾ, ਤੂੰ ਕਰ ਲਿਆ ਰਾਜ ਬਥੇਰਾ"



ਗਾਉਂਦੇ ਫਿਰਦੇ ਸਨ। ਸ੍ਰੀ ਭੈਣੀ ਸਾਹਿਬ ਜੋ ਕੁਝ ਸਾਲ ਪਹਿਲਾਂ ਇਕ ਗੁਮਨਾਮ ਪਿੰਡ ਸੀ, ਦੇਸ਼ ਭਗਤਾਂ ਅਤੇ ਅਧਿਆਤਮਿਕ ਮਾਰਗ ਦੇ ਪਾਂਧੀਆਂ ਲਈ ਇਕ ਇੰਟਰਨੈਸ਼ਨਲ ਤੀਰਥ ਬਣ ਗਿਆ ਸੀ, ਜਿਥੋਂ ਹਰ ਕਿਸੇ ਨੂੰ ਧਰਮੀ ਤੇ ਸਦਾਚਾਰੀ ਬਣਨ ਦੀ ਸਿਖਿਆ ਮਿਲਦੀ ਸੀ।

ਗਊ ਗਰੀਬ ਦੀ ਰੱਖਿਆ ਕਰਨੀ ਨਾਮਧਾਰੀ ਸਿੱਖਾਂ ਦਾ ਪਰਮ ਕਰਤਵ ਹੋ ਗਿਆ ਸੀ। ਅੰਗਰੇਜ਼ ਦੀ ਗੁਲਾਮੀ ਤੋਂ ਛੁਟਕਾਰਾ ਪਾਉਣਾ ਨਾਮਧਾਰੀ ਸਿੱਖਾਂ ਦਾ ਪ੍ਰਮੁਖ ਮਨੋਰਥ ਸੀ। ਉਹ ਬਹਿੰਦੇ, ਉਠਦੇ, ਚਲਦੇ ਫਿਰਦੇ ਅੰਗਰੇਜ਼ ਹਕੂਮਤ ਦਾ ਤਖਤਾ ਉਲਟਾਉਣ ਦੀਆਂ ਸਬੀਲਾਂ ਸੋਚਦੇ ਰਹਿੰਦੇ।

ਸਰਕਾਰ ਨੇ ਸਿੱਖਾਂ ਦੀ ਅਣਖ ਨੂੰ ਵੰਗਾਰਨ ਲਈ ਅੰਮ੍ਰਿਤਸਰ, ਰਾਏਕੋਟ ਗੁਰਦੁਆਰਿਆਂ ਦੇ ਨੇੜੇ ਬੁਚੜ ਖਾਨੇ ਖੁਲਵਾ ਦਿੱਤੇ ਸਨ, ਜਿਥੋਂ ਕਾਂ ਤੇ ਇੱਲਾਂ ਆਦਿਕ ਮਾਸ ਦੀਆਂ ਬੋਟੀਆਂ ਆਦਿਕ ਚੁਕ ਕੇ ਗੁਰਦਵਾਰਿਆਂ ਦੇ ਹਾਤੇ ਵਿਚ ਸੁਟਦੇ ਤੇ ਪਵਿੱਤਰਤਾ ਭੰਗ ਕਰ ਦੇਂਦੇ। ਦੇਸ਼ ਭਗਤ ਕੂਕੇ ਸਰਕਾਰ ਦੀ ਇਹ ਘਿਣਾਉਣੀ ਨੀਤੀ ਨੂੰ ਸਹਾਰ ਨਾ ਸਕੇ।

੧੫ ਜੂਨ ੧੮੭੧ ਈਸਵੀ ਦੀ ਰਾਤ ਨੂੰ ਬੁੱਚੜਖਾਨੇ ਉਤੇ ਦਸ ਨਾਮਧਾਰੀ ਸਿੱਖਾਂ ਨੇ ਹਮਲਾ ਕਰ ਦਿਤਾ। ਇਹ ਬੁਚੜਖਾਨਾ ਹਰਿਮੰਦਰ ਸਾਹਿਬ ਅੰਮ੍ਰਿਤਸਰ ਦੇ ਨੇੜੇ ਖੋਲ੍ਹਿਆ ਗਿਆ ਸੀ। ਸਿੱਖਾਂ ਨੇ ਗਊਆਂ ਦੇ ਰੱਸੇ ਵੱਢ ਕੇ ਉਹਨਾਂ ਨੂੰ ਅਜ਼ਾਦ ਕਰ ਦਿਤਾ। ਵਿਰੋਧ ਕਰਦੇ ਕੁਝ ਬੁੱਚੜ ਮਾਰੇ ਗਏ ਅਤੇ ਆਪ ਸਿੱਖ ਰਾਤ ਦੇ ਹਨੇਰੇ ਵਿਚ ਹਰਨ ਹੋ ਗਏ। ਸਰਕਾਰ ਇਸ ਘਟਨਾ ਦੇ ਦੋਸ਼ੀਆਂ ਨੂੰ ਫੜਨ ਵਿਚ ਨਾਕਾਮਯਾਬ ਰਹੀ। ਉਹਨਾਂ ਨਿਰਦੋਸ਼ਾਂ ਨੂੰ ਤਸੀਹੇ ਦੇ ਕੇ ਮੁਲਜ਼ਮ ਸਿੱਧ ਕਰ ਦਿੱਤਾ। ਸਤਿਗੁਰੂ ਜੀ ਨੂੰ ਪਤਾ ਲੱਗਾ ਤਾਂ ਉਹਨਾਂ ਦੋਸ਼ੀ ਸਿੱਖਾਂ ਨੂੰ ਆਪ ਹੀ ਅਦਾਲਤ ਵਿਚ ਪੇਸ਼ ਹੋਣ ਦਾ ਹੁਕਮ ਦਿੱਤਾ। ਉਹ ਪੇਸ਼ ਹੋਏ ਮੁਕਦਮਾ ਚਲਿਆ, ਫੈਸਲੇ ਵਜੋਂ ੪ ਨਾਮਧਾਰੀਆਂ ਨੂੰ ਫਾਂਸੀ ਦੀ ਸਜਾ ਤੇ ਤਿੰਨ ਨੂੰ ਕਾਲੇ ਪਾਣੀ ਦੀ ਸਜਾ ਦਿੱਤੀ ਗਈ ਅਤੇ ਤਿੰਨ ਜਣੇ ਭਗੌੜੇ ਕਰਾਰ ਦਿੱਤੇ ਗਏ।

੧੫ ਜੁਲਾਈ ੧੮੭੧ ਦੀ ਰਾਤ ਨੂੰ ਸਿੰਘਾਂ ਨੇ ਰਾਏਕੋਟ ਸਾਕਾ ਵਰਤਾ ਦਿਤਾ । ਜਿਸ ਕਰਕੇ ਸਰਕਾਰ ਨੇ ੫ ਸਿੱਖਾਂ ਨੂੰ ਫਾਂਸੀ ਦਿਤੀ।

ਜਨਵਰੀ ੧੮੭੨ ਨੂੰ ਭੈਣੀ ਸਾਹਿਬ ਵਿੱਚ ਸਿੱਖਾਂ ਨੇ ਗਊ ਘਾਤ ਬੰਦ ਕਰਨ ਦਾ ਮਤਾ ਪਕਾਇਆ ਅਤੇ ਮਲੇਰਕੋਟਲੇ ਉਤੇ ਹਮਲਾ ਕੀਤਾ। ਇਹ ਸਾਕਾ ਐਡੇ ਵਿਆਪਕ ਪਧਰ ਤੇ ਵਾਪਰਿਆ ਕਿ ਅੰਗਰੇਜ਼ ਦਾ ਤਖ਼ਤਾ ਕੰਬ ਉੱਠਿਆ। ਸਰਕਾਰ ਨੇ ਨਾਮਧਾਰੀ ਲਹਿਰ ਨੂੰ ਕੁਚਲਣ ਲਈ ਮਲੇਰਕੋਟਲੇ ੬੬ ਕੂਕਿਆਂ ਨੂੰ ਸ਼ਹੀਦ ਕਰ ਦਿੱਤਾ। ਸਰਕਾਰ ਨੇ ੧੮ ਜਨਵਰੀ ਨੂੰ ਸਤਿਗੁਰੂ ਜੀ ਨੂੰ ਜਲਾਵਤਨ ਕਰ ਦਿੱਤਾ ਤਾਂ ਕਿ ਦੇਸ਼ ਭਗਤੀ ਦਾ ਪਾਠ ਪੜ੍ਹਾਉਣ ਵਾਲੀ ਅਵਾਜ਼ ਹੀ ਖ਼ਤਮ ਹੋ ਜਾਏ ਪਰ ਇਹ ਸਰਕਾਰ ਦਾ ਇਕ ਭਰਮ ਹੀ ਸੀ, ਸਤਿਗੁਰੂ ਜੀ ਹੁਕਮਨਾਮਿਆਂ ਦੁਆਰਾ ਨਾਮਧਾਰੀ ਸੰਗਤ ਦਾ ਮਾਰਗ ਦਰਸ਼ਨ ਕਰਦੇ ਰਹੇ। ਸਤਿਗੁਰੂ ਜੀ ਦੇ ਹੀ ਕਦਮਾਂ ਤੇ ਚਲ ਕੇ ਦੇਸ਼ ਨੂੰ ਅਜ਼ਾਦੀ ਪ੍ਰਾਪਤ ਹੋਈ।

■

# ਸੰਤ ਖਾਲਸਾ ਸਜਾਇਆ ਸੀ

✍ ਜੋਗਿੰਦਰ ਸਿੰਘ ਕੰਗ

ਬਾਲਕ ਗੁਰੂ ਨੂੰ ਹਰੇ, ਨਦੀ ਕੰਢੇ ਦਰਸ ਦੇ,
ਗੁਰੂ ਦਸਮੇਸ਼ ਇਕ ਕੌਤਕ ਰਚਾਇਆ ਸੀ।
ਪੰਜ ਪੈਸੇ ਨਾਰੀਅਲ ਦੇ ਕੇ ਮੁੱਖ ਵਾਕ ਕੀਤਾ,
ਗੁਰੂ ਰਾਮ ਸਿੰਘ ਅਵਤਾਰ ਦ੍ਰਿੜਾਇਆ ਸੀ।
ਨੌਂ-ਨਿਹਾਲ ਰਜਮੈਂਟ ਜਦੋਂ ਲੰਘੀ ਓਸ ਥਾਂ ਤੋਂ,
ਗੁਰੂ ਚਰਨਾਂ 'ਚ ਰਾਮ ਸੀਸ ਨਿਵਾਇਆ ਸੀ।
ਆ ਗਏ ਨੇ ਠਾਕੁਰ ਅੱਜ ਆਪ ਚੱਲ ਸਾਡੇ ਪਾਸ,
ਬਾਲਕ ਸਿੰਘ ਸਤਿਗੁਰੂ ਬਚਨ ਅਲਾਇਆ ਸੀ।

ਤੇਜ਼ ਪ੍ਰਤਾਪ ਵਾਲਾ ਮਹਾਰਾਜਾ ਰਣਜੀਤ,
ਜਿਤ ਕੇ ਇਲਾਕੇ ਸੋਹਣਾ ਰਾਜ ਚਲਾਇਆ ਸੀ।
ਗਿਆ ਪ੍ਰਲੋਕ ਸਿੱਖ ਰਾਜ 'ਚ ਹਨੇਰ ਹੋਇਆ,
ਬੁਰਛਿਆਂ ਨੇ ਸਿੱਖੀ ਵਾਲੀ ਸ਼ਾਨ ਨੂੰ ਮੁਕਾਇਆ ਸੀ।
ਸਵਾਰਥ ਤੇ ਆਪੋ-ਧਾਪੀ ਮੱਚੀ ਸਿੱਖ ਰਾਜ 'ਚ,
ਜ਼ਾਲਮਾਂ ਨੇ ਸਿੱਖੀ ਵਾਲੀ ਰੀਤ ਨੂੰ ਮਿਟਾਇਆ ਸੀ।
ਕੇਸ ਦਾੜ੍ਹੀ ਗੁਰੂ ਦੀ ਇਮਾਨਤ ਸੰਭਾਲੀ ਨਾਹੀਂ,
ਪੀ ਕੇ ਤੇ ਸ਼ਰਾਬਾਂ ਨਿਤਨੇਮ ਵੀ ਭੁਲਾਇਆ ਸੀ।

ਮਾਸ ਤੇ ਸ਼ਰਾਬ ਵਾਲੀ ਹੱਦ ਹੋ ਗਈ ਜਦੋਂ ਸਾਰੇ,
ਖਾੜਿਆਂ 'ਚ ਵੇਸਵਾਵਾਂ ਤਾਂਈਂ ਵੀ ਨਚਾਇਆ ਸੀ।
ਬਾਣੀ ਦੀਆਂ ਬੀੜਾਂ ਨੂੰ ਸਿਉਂਕਾਂ ਕੀੜੇ ਖਾ ਰਹੇ ਸੀ,
ਗੁਰੂ ਦੁਆਰਿਆਂ ਨੂੰ ਤਾਲਾ ਹੀ ਲਵਾਇਆ ਸੀ।
ਪਾਪੀਆਂ ਨੂੰ ਤਾਰਨ ਲਈ ਗੁਰੂ ਰਾਮ ਸਿੰਘ ਆਏ,
ਫੌਜ ਵਿਚੋਂ ਆਪਣਾ 'ਚਾ ਨਾਵਾਂ ਕਟਵਾਇਆ ਸੀ।
ਬੈਠ ਕੇ ਅਕਾਲ ਬੁੰਗੇ ਸਿਮਰਦੇ ਸੋਚਦੇ ਸੀ,
ਸ੍ਰੀ ਭੈਣੀ ਸਾਹਿਬ ਆ ਡੇਰਾ ਉਹਨਾਂ ਲਾਇਆ ਸੀ।

ਇਕ ਦਿਨ ਅਚਨਚੇਤ ਆਕਾਸ਼ਵਾਣੀ ਹੋਈ ਉਥੇ,
"ਕਲਿਯੁਗੀ ਜੀਵਾਂ ਦਾ ਉਧਾਰ" ਜ਼ਿੰਮੇ ਲਾਇਆ ਸੀ।
ਨਾਮ ਦਾਨ ਬਖ਼ਸ਼ੋ ਨਾਮ ਤੋਂ ਵਿਹੂਣਿਆਂ ਨੂੰ,
ਗਊ ਤੇ ਗ਼ਰੀਬ ਹੁਣ ਆਸਰਾ ਤਕਾਇਆ ਸੀ।
ਸੁੱਚ-ਸੋਧ ਵਾਲਾ 'ਸੰਤ ਖਾਲਸਾ' ਸਾਜਿਆ ਸੀ,
ਹਜ਼ੂਰ ਸਾਹਿਬ ਵਾਲੀ ਮਰਯਾਦਾ ਨੂੰ ਚਲਾਇਆ ਸੀ।
ਨਾਮ ਜਪੋ ਬਾਣੀ ਪੜ੍ਹੋ ਹੁਕਮ ਐਲਾਨਿਆ ਸੀ,
ਕੁੜੀਆਂ ਨੂੰ ਮਾਰੋ ਨਾ ਉਹਨਾਂ ਨੇ ਅਲਾਇਆ ਸੀ।



✍ ਸਤਿਨਾਮ ਸਿੰਘ ਦਿੱਲੀ

# ਨਾਮ ਅਤੇ ਉਸ ਦੀ ਵਿਆਖਿਆ

**ਸਤਿਗੁਰੂ ਅਮਰਦਾਸ ਜੀ ਦੇ ਪਾਸ ਬਉਲੀ ਸਾਹਿਬ ਦੀ ਸੇਵਾ ਵਾਸਤੇ ਇਕ ਲੋਹਾਰ ਬੜੇ ਪ੍ਰੇਮ ਨਾਲ ਸੇਵਾ ਕਰਦਾ ਸੀ। ਸਤਿਗੁਰੂ ਜੀ ਨੇ ਸੇਵਾ ਤੇ ਪ੍ਰਸੰਨ ਹੋ ਕੇ ਸਿੱਖ ਨੂੰ ਬੁਲਾਇਆ। ਉਸ ਵਡਭਾਗੇ ਸਿੱਖ ਨੇ ਆ ਕੇ ਸਤਿਗੁਰੂ ਜੀ ਦੇ ਚਰਨਾਂ ਤੇ ਸੀਸ ਨਿਵਾਇਆ। ਸਤਿਗੁਰੂ ਅਮਰਦਾਸ ਜੀ ਨੇ ਉਸ ਦੇ ਮਸਤਕ ਤੇ ਹੱਥ ਧਰਕੇ ਉਸ ਨੂੰ ਸਤਿਗੁਰੂ ਨਾਨਕ ਦੇਵ ਜੀ ਦਾ ਬਖਸ਼ਿਆ ਮੰਤ੍ਰ ਕੰਨ ਵਿਚ ਦੇ ਦਿੱਤਾ। ਜਿਸ ਨਾਲ ਉਸਦੇ ਰਿਦੇ ਪ੍ਰਗਾਸ ਹੋ ਗਿਆ। ਉਸ ਦਾ ਨਾਮ ਸਤਿਗੁਰੂ ਜੀ ਨੇ ਸੰਤ ਸਧਾਰਨ ਰੱਖਿਆ।**

***ਨਹੀ*** *ਤੁਲਿ ਰਾਮ ਨਾਮ ਬੀਚਾਰ*
*ਨਾਨਕ ਗੁਰਮੁਖਿ ਨਾਮੁ ਜਪੀਐ ਇਕ ਬਾਰ।।*

ਨਾਮ ਦੀ ਮਹਿਮਾ ਬੇਅੰਤ ਹੈ ਅਤੇ ਨਾਮ ਦੀ ਵਿਆਖਿਆ ਮਹਾਨ ਅਤੇ ਅਥਾਹ ਹੈ। ਸਹਸ ਫਨੀ ਵਾਲੇ (ਸ਼ੇਸ਼ਨਾਗ ਜੀ) ਭੀ ਉਸ ਦਾ ਅੰਤ ਨਹੀਂ ਪਾ ਸਕੇ। ਇਸ ਤੁਛ ਬੁਧੀ ਜੀਵ ਨੇ ਕੀ ਅੰਤ ਪਾ ਸਕਨੈ। ਕੇਵਲ ਟੂਕ ਮਾਤ੍ਰ ਸਮੁੰਦਰ ਵਿਚੋਂ ਬੂੰਦ ਹੀ ਕਹਿ ਸਕਦਾ ਹੈ।

ਇਸ ਜੀਵ ਨੂੰ, ਨਾਮ ਬਿਨਾ ਫਿਰਿ ਆਵਣ ਜਾਨੁ।। ਅਨੁਸਾਰ ਚੌਰਾਸੀ ਲੱਖ ਜੂਨਾਂ ਵਿਚੋਂ ਭਰਮਦਿਆਂ ਉੱਤਮ ਜੂਨ ਮਾਨੁੱਖਾ ਦੇਹੀ ਪ੍ਰਾਪਤ ਹੋਈ ਹੈ। ਇਸ ਸਮੇਂ ਵਿਚ ਹੀ ਇਹ ਜੀਵ,

ਜਾ ਕੇ ਸੰਗ ਤੇ ਬੀਛੁਰਾ ਤਾਹੀ ਕੇ ਸੰਗਿ ਲਾਗੁ।। ਦੀ ਪ੍ਰੇਰਨਾ ਅਨੁਸਾਰ ਪਰੀਪੂਰਨ ਪ੍ਰਮਾਤਮਾ,

*"੧ਓ ਸਤਿਨਾਮੁ ਕਰਤਾ ਪੁਰਖੁ.......ਸੈ ਭੰ"*

ਜੋ ਸਭ ਖੰਡਾਂ ਬ੍ਰਹਿਮੰਡਾਂ ਦਾ ਰਚਨਹਾਰ, ਸਰਬਵਿਆਪੀ ਨਾਲ ਅਭੇਦ ਹੋ ਕੇ ਮੁਕਤੀ ਪ੍ਰਾਪਤ ਕਰ ਸਕਦਾ ਹੈ। ਸਤਿਗੁਰੂ ਨਾਨਕ ਦੇਵ ਜੀ ਨੇ ਆਦਿ ਸ੍ਰੀ ਗ੍ਰੰਥ ਸਾਹਿਬ ਦੀ ਪ੍ਰਥਮ ਬਾਣੀ "ਜਪੁ" ਦੇ ਆਰੰਭ ਵਿਚ ਹੀ ਉਸ ਈਸ਼ਵਰ ਪ੍ਰਾਪਤੀ ਦਾ ਰਾਜ ਦਸ ਦਿੱਤਾ ਹੈ।

*"ਗੁਰ ਪ੍ਰਸਾਦਿ।।"*

ਸੋ ਹੈ ਜੀਵ,

*ਭਈ ਪਰਾਪਤਿ ਮਾਨੁਖ ਦੇਹੁਰੀਆ,*
*ਗੋਬਿੰਦ ਮਿਲਨ ਕੀ ਇਹੁ ਤੇਰੀ ਬਰੀਆ।।*
*ਅਵਰ ਕਾਜ ਤੇਰੈ ਕਿਤੈ ਨ ਕਾਮ*
*ਮਿਲਿ ਸਾਧ ਸੰਗਤਿ ਭਜੁ ਕੇਵਲ ਨਾਮੁ।।*

ਹੋਰ ਕੰਮ ਤੇਰੇ ਕਿਸੇ ਕੰਮ ਨਹੀ ਆਉਣੇ। ਕੇਵਲ ਸਤਿਗੁਰੂ ਨੂੰ ਮਿਲ ਕੇ, ਸਤਿਗੁਰੂ ਦੀ ਸੰਗਤ ਦਵਾਰਾ ਨਾਮ ਜਪੁ। ਕਿਉਂਕਿ ਨਾਮ ਹੀ ਦੁਰਲਭ ਵਸਤੂ ਹੈ।

*ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ।।*
*ਗੁਰ ਪ੍ਰਸਾਦੀ ਰਾਮੁ ਮਨਿ ਵਸੈ ਤਾ ਫਲੁ ਪਾਵੈ ਕੋਇ।।*

ਤਥਾ

*ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ।।*
*ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ।।*

ਸਤਿਗੁਰੂ ਅਰਜਨ ਦੇਵ ਜੀ ਸਲੋਕ ਸਹਸਕ੍ਰਿਤੀ ਵਿਚ ਫੁਰਮਾਂਦੇ ਹਨ।

*ਨਚ ਦੁਰਲੰਭ ਧਨੰ ਰੂਪੰ ਨਚ ਦੁਰਲਭੰ ਸੁਰਗ ਰਾਜਨਹ।।*
*......ਨਚ ਦੁਰਲਭੰ ਬਿਦਿਆ ਪ੍ਰਬੀਣੰ*
*ਨਚ ਦੁਰਲਭੰ ਚਤੁਰ ਚੰਚਲਹ।।*
*ਦੁਰਲਭੰ ਏਕ ਭਗਵਾਨ ਨਾਮਹ*
*ਨਾਨਕ ਲਬਧਿਟੰ ਸਾਧ ਸੰਗਿ ਕ੍ਰਿਪਾ ਪ੍ਰਭੰ।।੩੫।।*

ਸਤਿਗੁਰੂ ਦੀ ਬਾਣੀ, ਵੇਦ ਗ੍ਰੰਥ, ਇਹ ਗਵਾਹੀ ਦਿੰਦੇ ਹਨ, ਕਿ

*ਆਤਮ ਮਹਿ ਰਾਮੁ ਰਾਮ ਮਹਿ ਆਤਮੁ ਚੀਨਸਿ ਗੁਰ ਬੀਚਾਰ।।*

ਤਥਾ

*ਮਤ ਕੋ ਭਰਮ ਭੁਲੈ ਸੰਸਾਰਿ।।*
*ਗੁਰ ਬਿਨ ਕੋਇ ਨ ਉਤਰਸ ਪਾਰਿ।।*

ਗੁਰੂ ਕੀ ਬਾਣੀ ਇਸੇ ਕਾਰਣ ਮਹਾਨ ਹੈ ਅਤੇ ਸਤਿਕਾਰ

ਯੋਗ ਹੈ ਇਸਨੂੰ ਵਿਚਾਰ ਸਹਿਤ ਪੜ੍ਹਨ ਤੇ ਪਤਾ ਲਗਦਾ ਹੈ ਕਿ ਨਾਮ ਕੀ ਚੀਜ਼ ਹੈ? ਨਾਮ ਕਿਥੋਂ ਮਿਲਦਾ ਹੈ? ਨਾਮ ਕਿਸਤਰ੍ਹਾਂ ਜਪਣਾ ਹੈ? ਗੁਰੂ ਬਾਣੀ ਕਹੈ, ਸੇਵਕ ਜਨ ਮਾਨੈ, ਪਰਤਖ ਗੁਰੂ ਉਸ ਨੂੰ ਸੰਸਾਰ ਸਮੁੰਦਰ ਤੋਂ ਪਾਰ ਕਰ ਦਿੰਦਾ ਹੈ, ਨਿਸਤਾਰਾ ਕਰਦਾ ਹੈ। ਸੋ ਬਾਣੀ ਨਾਮ ਦੀ ਅਤੇ ਸਤਿਗੁਰੂ ਦੀ ਕਿਤਨੀ ਸਿਫ਼ਤ ਕਰਦੀ ਹੈ।

*ਬਿਨ ਸਤਿਗੁਰ ਹਰਿ ਨਾਮ ਨ ਲਭਈ ਲਖ ਕੋਟੀ ਕਰਮ ਕਮਾਉ।*

ਤਥਾ

*ਅਣਹਤ ਬਾਣੀ ਪੂੰਜੀ ਸੰਤਨ ਹਥ ਰਾਖੀ ਕੂੰਜੀ।।*

ਤਥਾ ਗੁਰਬਾਣੀ ਦੱਸਦੀ ਹੈ ਕਿ,

*ਮਨਮੁਖ ਭਗਤਿ ਕਰਹਿ ਬਿਨ ਸਤਿਗੁਰ*
*ਬਿਨ ਸਤਿਗੁਰ ਭਗਤਿ ਨ ਹੋਈ ਰਾਮ।।*

ਬਾਣੀ ਨਾਮ ਬਾਰੇ ਦੱਸਦੀ ਹੈ ਪਰ ਬਾਣੀ ਆਪ ਨਾਮ ਨਹੀਂ ਹੈ।

*ਵੇਦ ਗ੍ਰੰਥ ਗੁਰ ਹਟ ਹੈ ਜਿਤ ਲਗ ਭਵਜਲ ਪਾਰ ਉਤਾਰਾ।।*

ਜਿਵੇਂ ਵੈਦਿਕ, ਡਾਕਟਰੀ ਪੁਸਤਕਾਂ ਵਿਚ ਰੋਗ ਦਾਰੂ, ਅਨੁਪਾਨ ਆਦਿ ਸਭ ਲਿਖਿਆ ਹੁੰਦਾ ਹੈ ਪਰ ਪੁਸਤਕ ਦਵਾਈ ਨਹੀਂ ਦਿੰਦੀ। ਦਵਾਈ ਕੇਵਲ ਵੈਦ ਹੀ ਦਿੰਦਾ ਹੈ। ਵਿਕਾਰਾਂ ਦਵਾਰਾ ਹੋਈ ਹੋਈ ਮਲੀਨ ਮਤ ਬੁਧੀ ਦਾ ਇਲਾਜ ਨਾਮ ਰੂਪ ਔਖਦੀ ਨਾਲ ਕੇਵਲ ਸਤਿਗੁਰੂ ਹੀ ਕਰਦਾ ਹੈ।

ਸਰਬ ਦੁੱਖਾਂ ਦੇ ਕਾਰਨ ਦੇਹ, ਸ਼ੁਭ ਅਸ਼ੁਭ ਕਰਮ, ਰਾਗ ਦਵੈਸ਼, ਅਨਕੂਲ ਪ੍ਰਤੀਕੂਲ ਗਿਆਨ, ਭੇਦ ਗਿਆਨ ਅਤੇ ਅਗਿਆਨ ਦੀ ਨਿਵਰਤੀ ਆਪਣੇ ਆਪ ਨਹੀਂ ਹੋ ਸਕਦੀ। ਸਤਿਗੁਰੂ ਦਵਾਰਾ ਹੀ ਹੋ ਸਕਦੀ ਹੈ। ਗਿਆਨ ਅਤੇ ਗਿਆਨ ਦੇ ਸਾਧਨ, ਨਾਮ, ਭਗਤੀ, ਪ੍ਰੇਮ, ਸ਼ਰਧਾ, ਵਿਸ਼ਵਾਸ, ਸਤਿਗੁਰੂ ਦੀ ਕਿਰਪਾ ਦਵਾਰਾ ਹੀ ਪ੍ਰਾਪਤ ਹੋ ਸਕਦੇ ਹਨ।

ਮਹਾਂ ਪੁਰਖਾਂ ਦਾ ਫੁਰਮਾਨ ਹੈ ਕਿ ਪੰਜਾਂ ਨੂੰ ਗਿਆਨ ਨਹੀਂ ਹੁੰਦਾ ਭਾਵ ਬਹੁਤ ਔਖਾ ਹੈ।

੧. ਅਹੰਕਾਰੀ ਪੁਰਸ਼—*ਕਿਸੇ ਨ ਬਦੈ ਆਪ ਅਹੰਕਾਰੀ।।*

੨. ਮਾਇਆ ਧਾਰੀ—*ਮਾਇਆ ਧਾਰੀ ਅਤਿ ਅੰਨ੍ਹਾ ਬੋਲਾ।।*
*ਸਬਦ ਨ ਸੁਣਈ ਬਹੁ ਰੋਲ ਕਚੋਲਾ।।*

੩. ਮੰਦ ਬੁਧੀ—ਜਿਸ ਦੀ ਬੁਧੀ ਮਲੀਨ ਹੋਵੇ। ਸਾਧੂ ਦੇ ਉਤਮ ਬਚਨ ਸਮਝਨ ਦੀ ਤਾਕਤ ਨਹੀਂ ਰੱਖਦਾ।

੪. ਤਰਕ ਦ੍ਰਿਸ਼ਟੀ ਪੁਰਸ਼— *ਸੰਸੇ ਜੀਉ ਮਲੀਨ ਹੈ।* ਜੋ ਹਰ ਗੱਲ ਤੇ ਸੰਸਾ ਕਰੇ ਅਤੇ ਤਰਕ ਕਰੇ।

੫. ਵਿਸ਼ੇ ਅਸ਼ਕਤ ਬੁਧੀ—ਜੋ ਗੁਰ ਉਪਦੇਸ਼ ਤਾਂ ਕੰਨਾਂ ਨਾਲ ਸੁਣਦਾ ਨਹੀਂ। ਵਿਸ਼ੇ ਵਿਕਾਰ, ਪਰਦਾਰਾ, ਪਰ ਨਿੰਦਾ ਆਦਿ ਵਲ ਭੱਜ ਭੱਜ ਜਾਂਦਾ ਹੈ।

*ਮੰਦ ਭਾਗੀ ਗੁਰ ਦਰਸਨ ਨਾਹਿ।।*

ਬਾਂਸ ਬਡਾਈ ਬੁਡਿਆ ਵਾਂਗੂ ਚੰਦਨ ਦੇ ਨਿਕਟ ਰਹਿ ਕੇ ਭੀ ਬਾਂਸ ਸੁਗੰਧ ਨ ਹੋਈ ਵਾਲੀ ਗੱਲ ਹੋ ਜਾਂਦੀ ਹੈ। ਜੋ ਗੁਰੂ ਦੀ ਕਿਰਪਾ ਹੋਣ ਤੇ ਭੀ ਜੀਵ ਕਿਰਪਾ ਦਾ ਪਾਤਰ ਨਹੀਂ ਬਣ ਸਕਦਾ।

ਫਿਰ ਭੀ ਪੁਰਾਤਨ ਇਤਿਹਾਸ ਵਿਚੋਂ ਪਤਾ ਲਗਦਾ ਹੈ ਕਿ ਅਜਾਮਲ ਪਾਪੀ, ਬਾਲਮੀਕ ਬਟਵਾਰਾ, ਗਨਿਕਾ ਪਾਪਨ, ਵਰਗਿਆਂ ਨੂੰ ਭੀ ਬੈਕੁੰਠ ਭੇਜ ਦਿੱਤਾ।

ਸਤਿਗੁਰੂ ਜਿਸ ਤੇ ਦਿਆਲ ਹੋ ਜਾਂਦਾ ਹੈ, ਉਸ ਨੂੰ ਤੇਤਾ ਦੇਣ ਵਾਲੀ ਅਜੇਹੀ ਜੁਗਤੀ ਦੱਸ ਦਿੰਦਾ ਹੈ ਜਿਸ ਨਾਲ ਉਸਦਾ ਦਿੱਤੇ ਨਾਮ ਦਵਾਰਾ ਪਾਰ ਉਤਾਰਾ ਹੋ ਜਾਂਦਾ ਹੈ।

ਨਾਮ ਜਪਨ ਵਾਲੇ ਨੂੰ ਇਹਨਾਂ ਦੋਸ਼ਾਂ ਤੋਂ ਬਚਣਾ ਚਾਹੀਦਾ ਹੈ:

੧) ਨਾਮ ਜਪਦਾ ਹੈ ਅਤੇ ਨਾਲ ਹੀ ਸਤ ਪੁਰਸ਼ਾਂ ਦੀ ਨਿੰਦਾ ਕਰਦਾ ਹੈ।
੨) ਨਾਸਤਕ ਲੋਕਾਂ ਨੂੰ ਨਾਮ ਦਾ ਮਹਾਤਮ ਸੁਣਾਂਦਾ ਹੈ ਜਾਂ ਨਾਮ ਜਪਦੇ ਰੇਡੀਓ, ਅਖਬਾਰ, ਸਿਨੇਮਾ ਆਦਿ ਦੇਖਦਾ ਹੈ।
੩) ਵੇਦ ਵਿਚ ਅਸ਼ਰਧਾ।
੪) ਵੇਦ ਵਿਚ ਸ਼ਰਧਾ ਅਤੇ ਸ਼ਾਸਤਰਾਂ ਵਿਚ ਅਸ਼ਰਧਾ ਜਿਵੇਂ ਆਦਿ ਤੇ ਦਸਮ ਗ੍ਰੰਥ ਦੀ ਬਾਣੀ ਭੇਦ।
੫) ਬਾਣੀ, ਵੇਦ, ਸ਼ਾਸਤਰਾਂ ਵਿਚ ਸ਼ਰਧਾ ਅਤੇ ਦੇਹਧਾਰੀ ਗੁਰੂ ਤੇ ਅਸ਼ਰਧਾ।
੬) ਵਿਸ਼ਨੂੰ-ਸ਼ਿਵ ਤਥਾ ਕ੍ਰਿਸ਼ਨ- ਗੁਰੂ ਨਾਨਕ ਦੇਵ ਦੀ ਗੱਦੀ ਵਿਚ ਭੇਦ ਬੁਧੀ।
੭) ਨਾਮ ਦੇ ਮਹਾਤਮ ਨੂੰ ਯਥਾਰਥ ਨ ਸਮਝਨਾ। ਕੇਵਲ ਰੋਚਕ ਬਚਨ ਸਮਝਨਾ।
੮) ਨਾਮ ਜਪਦਾ ਹੈ। ਨਾਮ ਦੇ ਆਸਰੇ ਖੋਟੇ ਕਰਮ ਕਰਦਾ ਹੈ ਕਿ ਨਾਮ ਜਪ ਕੇ ਪਾਪ ਉਤਾਰ ਹੋਵੇਗਾ।
੯) ਨਾਮ ਦੇ ਸਹਾਰੇ ਸ਼ੁਭ ਕਰਮ ਛੱਡ ਦੇਣੇ।
੧੦) ਦੂਸਰੇ ਕਰਮ ਧਰਮ ਦੇ ਸਮਾਨ ਨਾਮ ਨੂੰ ਸਮਝਨਾ।

**ਨਾਮ ਕੀ ਚੀਜ਼ ਹੈ?**

ਹਰ ਵਸਤੂ ਦਾ ਨਾਂ ਉਸ ਵਸਤੂ ਦਾ ਬੋਧ ਕਰਵਾਉਣ ਦਾ ਵਸੀਲਾ ਹੈ। ਅੱਖਰ ਪਰਮਾਤਮਾ, ਏਕੰਕਾਰ, ਅੱਲਾ, ਗਾਡ (God) ਆਦਿ ਚਾਹੇ ਵਸਤੂ ਵਾਚਕ ਚਾਹੇ ਭਾਵ ਵਾਚਕ ਹੋਵੇ ਅੱਖਰੀ ਅਨੁਭਵ ਹੈ। ਪ੍ਰਮਾਤਮਾ ਦੀ ਪ੍ਰਾਪਤੀ ਨਿਜੀ ਅਨੁਭਵ ਹੈ। ਭਾਵ! ਨਾਮ ਰਾਹੀਂ ਨਾਮੀ ਤਕ ਪਹੁੰਚ ਹੋ ਜਾਂਦੀ ਹੈ।

ਨਾਮ (ਗੁਰ ਪ੍ਰਸਾਦਿ) ਸਤਿਗੁਰੂ ਦੀ ਉਹ ਕ੍ਰਿਪਾ, ਉਹ ਹੁਕਮ ਹੈ ਜਿਸ ਰਾਹੀਂ ਜੀਵ ਪ੍ਰਮਾਤਮਾ ਨਾਲ ਅਭੇਦ ਹੋ ਸਕਦਾ ਹੈ।

*ਕਿਰਤਮ ਨਾਮ ਕਥੇ ਤੇਰੇ ਜਿਹਬਾ।।*
*ਸਤਿਨਾਮੁ ਤੇਰਾ ਪਰਾ ਪੂਰਬਲਾ।।*

ਗੁਰਬਾਣੀ ਵਿਚ ਪ੍ਰਮਾਤਮਾ ਦੇ ਅਨੇਕ ਨਾਮ ਲਿਖੇ ਹਨ। ਰਾਮ, ਹਰੀ, ਗੋਬਿੰਦ, ਨਾਰਾਇਣ, ਵਾਹੁ ਆਦਿ।

*ਅਨੇਕ ਅਸੰਖ ਨਾਮੁ ਹਰਿ ਤੇਰੇ, ਨ ਜਾਹੀ ਜਿਹਵਾ ਇਤ ਗਨਣੇ।।*

ਤਥਾ–

*ਤੇਰੇ ਨਾਮ ਅਨੇਕਾ ਰੂਪ ਅਨੰਤਾ ਕਹਨ ਨ ਜਾਹੀ ਤੇਰੇ ਗੁਣ ਕੇਤੇ।।*

ਪ੍ਰਮਾਤਮਾ ਨੂੰ ਬਾਣੀ ਵਿਚ ਅਨਾਮੀ ਭੀ ਲਿਖਿਆ ਹੈ।

*ਨਮਸਤੰ ਅਨਾਮੇ।। ਨਮਸਤੰ ਅਠਾਮੇ।।*

ਤਥਾ–

*ਅਨਾਮ ਹੈਂ।। ਅਕਾਮ ਹੈਂ।। ਆਦਿ*

ਵੇਦਾਂ ਵਿਚ ਨਾਮ ਨੂੰ ਤੱਤ ਰੂਪ, ਗੁੱਝੀ ਸ਼ਕਤੀ ਆਦਿ ਲਿਖਿਆ ਹੈ। ਪ੍ਰਮਾਤਮਾ ਦੇ ਸਫਾਤੀ ਨਾਮ, ਗੁਣਾਤਮਕ ਨਾਮ, ਲਿਖਣ ਬੋਲਣ ਵਿਚ ਆ ਜਾਂਦੇ ਹਨ। ਇਹ ਨਾਮ ਭੀ ਬਾਰ ਬਾਰ ਉਸ ਨਾਮੀ ਪਰਮਾਤਮਾ ਵੱਲ ਹੀ ਲੈ ਜਾਂਦੇ ਹਨ।



ਗੀਤਾ ਦੇ ੧੨ਵੇਂ ਅਧਿਆਇ ਵਿਚ ਸ੍ਰੀ ਕ੍ਰਿਸ਼ਨ ਜੀ ਦਾ ਉਪਦੇਸ਼।

"ਹੇ ਅਰਜਨ, ਮੇਰੇ ਮੇਂ ਮਨ ਲਗਾ ਕਰ ਸਦਾ ਧਿਆਨ ਮੇਂ ਲੀਨ ਜੋ ਭਗਤ ਪੂਰੀ ਸ਼ਰਧਾ ਕੇ ਸਾਥ ਮੇਰੀ ਉਪਾਸਨਾ ਕਰਤਾ ਹੈ ਵੋ ਮੇਰੇ ਮਨ ਮੇਂ ਉਤਮ ਯੋਗੀ ਹੈ।।੨।। ਅਰ ਜੋ ਪੁਰਸ਼ ਇੰਦਰੀਓਂ ਕੋ ਪੂਰੀ ਤਰਾਂ ਵਸ਼ ਮੇਂ ਕਰਕੇ ਅਵਿਨਾਸ਼ੀ, ਨਿਰਾਕਾਰ, ਸਰਵਵਿਆਪੀ ਕੀ ਉਪਾਸ਼ਨਾ ਕਰਤੇ ਹੈਂ ਵੋ ਭੀ ਅੰਤ ਮੇਂ ਮੁਝੇ ਹੀ ਪ੍ਰਾਪਤ ਹੋ ਜਾਤੇ ਹੈ।।੩।।੪।। ਕਿੰਤੂ ਉਨ ਨਿਰਾਕਾਰ ਪ੍ਰਮਾਤਮਾ ਮੇਂ ਚਿਤ ਲਗਾਨੇ ਵਾਲੇ ਪੁਰਸ਼ੋ ਕੋ ਸਾਧਨਾ ਮੇਂ ਅਧਿਕ ਪ੍ਰਿਸ਼ਰਮ ਕਰਨਾ ਪੜਤਾ ਹੈ। ਯੇ ਮਾਰਗ ਕਠਨਤਾ ਸੇ ਸਿਧ ਹੋਤਾ ਹੈ। ਭਾਵ ਇਹ ਕਿ ਸਮੇਂ ਦੇ ਸਤਿਗੁਰੂ ਦੀ ਉਪਾਸਨਾ ਦ੍ਰਿੜ ਪ੍ਰਤੀਤ ਸਹਿਤ ਹੋਵੇ।

ਨਾਮ ਦੀ ਅਰਾਧਨਾ ਵਿਚ ਹਰ ਤਰ੍ਹਾਂ ਦੀ ਭਗਤੀ ਦੇ ਫਲ ਸ਼ਾਮਲ ਹਨ। ਨਾਮ ਜਪਨ ਵਿਚ ਸਾਰੇ ਕਰਮ ਆ ਜਾਂਦੇ ਹਨ।

*ਪੁੰਨ ਦਾਨ ਜਪ ਤਪ ਜੇਤੇ ਸਭ ਊਪਰਿ ਨਾਮੁ।।*

*ਅਠਸਠਿ ਤੀਰਥ ਹਰਿ ਨਾਮੁ ਹੈ ਕਿਲ ਵਿਖ ਕਾਟਨਹਾਰ।।*

ਗੁਰਮੰਤ੍ਰ—ਨਾਮ, ਜੋ ਈਸ਼ਵਰ ਦੀ ਗੂੜੀ ਸ਼ਕਤੀ ਹੈ ਇਸ ਨੂੰ ਆਦਿ ਕਾਲ ਤੋਂ ਹੀ ਗੁਰੂ ਦਵਾਰਾ ਕੰਨ ਵਿਚ ਦਿੱਤਾ ਜਾਂਦਾ ਹੈ। ਭਾਵ ਜੋ ਭੀ ਮੰਤ੍ਰ ਹੈ ਉਹ ਗੁਪਤ ਦਿੱਤਾ ਜਾਂਦਾ ਹੈ ਅਤੇ ਗੁਪਤ ਜਪਿਆ ਜਾਂਦਾ ਹੈ। ਗੁਰਬਾਣੀ ਅਨੁਸਾਰ, ਮੰਤ੍ਰ ਦਾ ਅਰਥ ਹੀ-ਗੁਪਤ ਬਾਤ ਹੈ

*ਮਨ ਮਹਿ ਸਿਮਰਨ ਕਰ ਨਿਰੰਕਾਰ*

*ਕਰ ਮਨ ਮੇਰੇ ਸਤਿ ਬਿਉਹਾਰ।।*

ਤਥਾ—

*ਊਚਾ ਨਹੀ ਕਹਿਣਾ ਮਨ ਮਹਿ ਰਹਿਣਾ ਆਪੇ ਜਾਣੈ ਜਾਣ।।*

ਤਥਾ—

*ਹਮਰੇ ਜਗਜੀਵਨ ਹਰਿ ਪ੍ਰਾਨ*

*ਹਰਿ ਉਤਮ ਰਿਦ ਅੰਤਰਿ ਭਾਇਓ,*

*ਗੁਰ ਮੰਤ੍ਰ ਦੀਓ ਹਰਿ ਕਾਨ।।*

ਗੁਰ ਪ੍ਰਤਾਪ ਸੂਰਜ ਪ੍ਰਕਾਸ਼ - ਪਹਿਲੀ ਰਾਸ ਧਿਆਇ-ਅਸ੍ਹੀਂ ਅਠਵੰਜਾ ਵਿਚ ਸਾਖੀ ਸ੍ਰੀ ਗੋਇੰਦਵਾਲ ਦੀ ਇਹ ਸਪਸ਼ਟ ਕਰਦੀ ਹੈ।

ਸਤਿਗੁਰੂ ਅਮਰਦਾਸ ਜੀ ਦੇ ਪਾਸ ਬਉਲੀ ਸਾਹਿਬ ਦੀ ਸੇਵਾ ਵਾਸਤੇ ਇਕ ਲੋਹਾਰ ਬੜੇ ਪ੍ਰੇਮ ਨਾਲ ਸੇਵਾ ਕਰਦਾ ਸੀ। ਸਤਿਗੁਰੂ ਜੀ ਨੇ ਸੇਵਾ ਤੇ ਪ੍ਰਸੰਨ ਹੋ ਕੇ ਸਿੱਖ ਨੂੰ ਬੁਲਾਇਆ। ਉਸ ਵਡਭਾਗੇ ਸਿੱਖ ਨੇ ਆ ਕੇ ਸਤਿਗੁਰੂ ਜੀ ਦੇ ਚਰਨਾਂ ਤੇ ਸੀਸ ਨਿਵਾਇਆ। ਸਤਿਗੁਰੂ ਅਮਰਦਾਸ ਜੀ ਨੇ ਉਸ ਦੇ ਮਸਤਕ ਤੇ ਹੱਥ ਧਰਕੇ ਉਸ ਨੂੰ ਸਤਿਗੁਰੂ ਨਾਨਕ ਦੇਵ ਜੀ ਦਾ ਬਖਸ਼ਿਆ ਮੰਤ੍ਰ ਕੰਨ ਵਿਚ ਦੇ ਦਿੱਤਾ। ਜਿਸ ਨਾਲ ਉਸਦੇ ਰਿਦੇ ਪ੍ਰਗਾਸ ਹੋ ਗਿਆ। ਉਸ ਦਾ ਨਾਮ ਸਤਿਗੁਰੂ ਜੀ ਨੇ ਸੰਤ ਸਧਾਰਨ ਰੱਖਿਆ।

*ਮਨਹਿ ਪ੍ਰਗਾਸ ਭਇਓ ਭ੍ਰਮ ਨਾਸਿਓ ਮੰਤ੍ਰ ਦੀਓ ਗੁਰ ਕਾਨ।।*

ਤਥਾ—ਸਤਿਗੁਰੂ ਅਮਰ ਦਾਸ ਜੀ ਫੁਰਮਾਂਦੇ ਹਨ!

*ਸੇ ਗੁਰਸਿਖ ਧੰਨ ਧੰਨ ਹੈ*

*ਜਿਨੀ ਗੁਰ ਉਪਦੇਸ ਸੁਣਿਆ ਹਰਿ ਕੰਨੀ।।*

**ਪ੍ਰਮਾਤਮਾ ਦਾ ਕਿਹੜਾ ਨਾਮ ਜਪਣਾ ਯੋਗ ਹੈ :**

ਨਾਮਧਾਰੀ ਪੰਥ ਦੇ ਪਰਮ ਪੂਜਨੀਕ ਸ੍ਰੀ ਮਾਨ ਸੰਤ ਜਗਤ ਸਿੰਘ ਜੀ ਖੰਡੂਵਾਲੀ ਵਾਲੇ ਕਈ ਵਾਰੀ ਆਪਣੀ ਕਥਾ ਵਿਚ ਬੜੇ ਸੁੰਦਰ ਅਤੇ ਸਰਲ ਢੰਗ ਨਾਲ ਜਿਗਿਆਸੂ ਨੂੰ ਸਮਝਾਂਦੇ ਹੋਏ ਦੱਸਦੇ ਸਨ।

ਜਿਵੇਂ ਨਦੀ ਵਿਚ ਅਨੇਕ ਬੇੜੀਆਂ ਹਨ। ਕਿਸੇ ਬੇੜੀ ਤੇ ਭੀ ਚੜ੍ਹ ਪਾਰ ਹੋ ਸਕੀਦਾ ਹੈ ਪਰ ਕੋਈ ਬੇੜੀ ਆਪਣੇ ਆਪ ਪਾਰ ਨਹੀਂ ਕਰ ਸਕਦੀ, ਜਦ ਤਕ ਮਲਾਹ ਨ ਲੰਘਾਵੇ। ਇਸੇ ਤਰ੍ਹਾਂ ਪ੍ਰਮਾਤਮਾ ਦੇ ਸਾਰੇ ਨਾਮ ਮੁਕਤੀ ਦਾਤਾ ਹਨ। ਸਿੱਖ ਜਿਗਿਆਸੂ ਉਸ ਨਾਮ ਦਾ ਜਾਪ ਕਰੇ ਜੋ ਸਤਿਗੁਰੂ ਦਵਾਰਾ ਕੰਨ ਵਿਚ ਮੰਤ੍ਰ ਲਿਆ ਹੋਵੇ।

*ਨਾਮ ਬੇੜੀ ਸੰਤ ਮਲਾਹ।। ਪਾਰ ਉਤਾਰੇ ਖਾਹ ਮਖਾਹ।।*

ਜਪੁ ਤਿੰਨ ਪ੍ਰਕਾਰ ਦਾ ਹੈ।

੧. **ਵਾਚਕ ਜਪੁ**—ਜੋ ਬਾਣੀ ਵਾ ਰਸਨਾ ਨਾਲ ਭਾਵ ਉੱਚੀ ਮੰਤ੍ਰ ਉਚਾਰਨ ਕੀਤਾ ਜਾਵੇ।

੨. **ਉਪਾਸੁ ਜਪੁ**—ਜੋ ਜਿਹਵਾ ਹੋਠ ਚਲਾ ਕਰ ਧੀਰੇ ਧੀਰੇ ਜਪੁ ਕਰਨਾ, ਜਿਸਨੂੰ ਦੂਸਰਾ ਪੁਰਸ਼ ਪਾਸ ਬੈਠਾ ਥੋਹੜਾ ਸੁਣ ਸਕੇ। ਇਸ ਜਪੁ ਦਾ ਫਲ ਵਾਚਕ ਜਪੁ ਨਾਲੋਂ ਦਸ ਗੁਣਾਂ ਵਧ ਹੈ ਭਾਵ ਵੱਡਾ ਹੈ। ਅਤੇ ਜੋ ਹੋਠ ਵੀ ਨ ਹਿਲਨ ਕੇਵਲ ਜਿਹਵਾ ਸਾਥ ਜਪੁ ਕੀਤਾ ਜਾਵੇ, ਜਿਸਨੂੰ ਦੂਜਾ ਪੁਰਸ਼ ਸੁਣ ਨ ਸੱਕੇ, ਇਸ ਉਪਾਸੁ ਜਪੁ ਦਾ ਫਲ ਸੌ ਗੁਣਾਂ ਵਧ ਹੈ।

੩. **ਮਾਨਸਿ ਜਪੁ**—*ਜੋ ਹੋਠ ਰਸਨਾ ਨ ਹਿਲਨ,*

*ਬਿਨ ਰਸਨਾ ਉਸਤਤਿ ਕਰਾਈ*

—ਮੁਖਵਾਕ ਪਾ: ੧੦

*ਆਤਮ ਉਪਦੇਸ ਭੇਸ ਸੰਜਮ ਕੋ ਜਾਪੁ ਸੋ ਅਜਪਾ ਜਾਪੈ।।*

*ਸਦਾ ਰਹੈ ਕੰਚਨ ਸੀ ਕਾਇਆ ਕਾਲ ਨ ਕਬਹੂੰ ਬਿਆਪੈ।।*

ਇਹ ਮਾਨਸਿ ਜਪੁ ਹੈ। ਇਸ ਦਾ ਉਪਾਸੁ ਜਪੁ ਤੋਂ ਹਜ਼ਾਰ ਗੁਣਾ ਬਹੁਤਾ ਫਲ ਹੈ। ਪਰ ਜਾਪ ਕਰਨੇ ਵਾਲੇ ਵਿਚ ਇਹ ਗੁਣ ਜ਼ਰੂਰੀ ਹੋਣੇ ਚਾਹੀਦੇ ਹਨ।

੧. ਸਰੀਰ ਦੀ ਸੁਧੀ, ਪਵਿੱਤਰਤਾ (ਕਰ ਇਸ਼ਨਾਨ ਪਵਿਤ੍ਰ ਹੋਏ ਬਹੈ......)

੨. ਸੰਤੋਖ (ਮਨਿ ਸੰਤੋਖ ਸਰਬ ਜੀਅ ਦਇਆ)

੩. ਬਾਣੀ ਦੀ ਮੋਨ (ਥੋਹੜਾ ਬੋਲਨਾ, ਮਿੱਠਾ ਬੋਲਨਾ, ਸਚ ਬੋਲਨਾ।)

੪. ਮਨ ਵਿਚ ਮੰਤ੍ਰ ਦਾ ਅਰਥ ਚਿੰਤਨ।

੫. ਜਪੁ ਵਿਚ ਮਨ ਕੀ ਇਕਾਗਰਤਾ।

੬. ਸਾਵਧਾਨਤਾ, ਆਲਸ ਤੋਂ ਰਹਿਤ ਹੋਣਾ।

੭. ਦੀਰਘ ਦੀ ਸੇਵਾ, ਸਤਿਕਾਰ ਸਹਿਤ ਮਨ ਵਿਚ ਜਪੁ ਕਰਨ ਦਾ ਪ੍ਰੇਮ।

੮. ਤਰੰਗ ਵਿਚਾਰ ਸਾਗਰ ਅਤੇ ਇਕਾਂਤ ਆਦਿ।

*ਬਿਨ ਅਕਾਂਤ ਨ ਅਨੰਦ ਕਬਹੂੰ।।*

*ਮਿਲੈ ਅਬਿਧ ਲੌ ਪ੍ਰਿਥਵੀ ਸਬਹੂੰ।।*

ਨਾਮ ਜਪਨ ਵਾਲਾ, ਮਨ ਦੇ ਵਿਚ ਮੰਤ੍ਰ ਅਤੇ ਮੰਤ੍ਰ ਵਿਚ ਮਨ ਅਸਥਿਤ ਕਰੇ। ਮਨ ਅਤੇ ਮੰਤ੍ਰ ਦੋਹਾਂ ਦਾ ਇਕ ਹੋ ਜਾਣਾ ਜਪੁ ਹੈ।

ਯਥਾ= ਧਿਆਨ ਕਰਤਾ, ਧਯਯੇ ਪ੍ਰਮਾਤਮਾ, (ਬ੍ਰਿਤੀ) ਧਿਆਤਾ, ਇਹ ਤਿਨੋਂ ਹੀ ਇਕ ਬ੍ਰਿਤੀ ਵਿਚ ਦਿਸਨ ਤਾਂ ਇਸ ਦਾ ਨਾਮ ਬੰਦਗੀ ਹੈ। ਬੰਦਾ ਬੰਦਗੀ ਇਕਤੀਆਰ।। ਸਾਹਿਬ ਰੋਸ ਧਰੇ ਕਿ ਪਿਆਰ।।



ਸਤਿਗੁਰੂ ਦੀ ਬੰਦੀ ਅੰਦਰ ਭਾਵ ਹੁਕਮ ਵਿਚ ਰਹਿਣ ਦਾ ਨਾਮ ਹੀ ਬੰਦਗੀ ਹੈ।

*ਰਾਮ ਨਾਮ ਇਕ ਅੰਕ ਹੈ ਔਰ ਸਾਧਨ ਸਭ ਸੁੰਨ॥*
*ਅੰਕ ਗਏ ਕਿਛੁ ਨਹਿ ਬਨੈ ਅੰਕ ਰਹੇ ਦਸ ਗੁਣ॥*

ਨਾਮ ਜਪਨਾ ਇਕਾਂਗ (੧) ਹੈ । ਹੋਰ ਕਰਮ ਸਿਫ਼ਰਾਂ (੦੦) ਹਨ। ਇਕਾਂਗ ਤੋਂ ਬਾਦ ਜੇ ਸਿਫਰਾਂ ਲਿਖੀਏ (੧੦੦੦) ਤਾਂ ਦਸ ਦਸ ਗੁਣਾਂ ਵਾਧਾ ਕਰਨਗੀਆਂ। ਜੇ ਕਰ ਏਕਾ ਚੁੱਕ ਦੇਵੀਏ ਤਾਂ ਸਭ ਸਿਫ਼ਰਾਂ, ਸਿਫ਼ਰਾਂ ਰਹਿ ਜਾਣਗੀਆਂ। ਸੋ ਇਕਾਂਗ ਰੂਪ ਨਾਮ ਜਪਣ ਦੇ ਨਾਲ ਹੋਰ ਕਰਮ ਯੋਗ ਸਾਧਨਾ, ਇਸ਼ਨਾਨ, ਪੁੰਨ ਦਾਨ, ਸੇਵਾ ਆਦਿ ਜੋ ਕੀਤੇ ਜਾਣਗੇ, ਦਸ ਦਸ ਗੁਣਾਂ ਫਲ ਵਧਦਾ ਜਾਵੇਗਾ। ਸਭ ਕਰਮ ਸਫਲ ਹੋ ਜਾਣਗੇ।

*ਚਹੁ ਵਰਨਾਂ ਵਿਚ ਜਪੇ ਨਾਮ ਕੋਇ॥*
*ਜੋ ਜਾਪੈ ਤਿਸਕੀ ਗਤਿ ਹੋਇ॥*

ਤਥਾ- *ਕਉਨ ਕੋ ਕਲੰਕ ਰਹਿਓ ਰਾਮ ਨਾਮ ਲੇਤ ਹੀ॥*
*ਪਤਿਤ ਪਵਿਤ ਭਏ ਰਾਮ ਕਹਿਤ ਹੀ॥*

ਸਤਿਗੁਰੂ ਨਾਨਕ ਦੇਵ ਜੀ ਸੋਰਠਿ ਰਾਗ ਵਿਚ ਫੁਰਮਾਂਦੇ ਹਨ-

*ਮਨੁ ਹਾਲੀ, ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ॥*
*ਨਾਮੁ ਬੀਜ ਸੰਤੋਖੁ ਸੁਹਾਗਾ ਰਖ ਗਰੀਬੀ ਵੇਸੁ॥*

ਰਸਨਾ ਨਾਲ ਨਾਮ ਜਪੀ ਜਾਵੇ। (ਅਰੰਭ ਵਿਚ ਭਾਂਵੇਂ ਮਨ ਲਾਂਭੇ ਫਿਰੇ ਤਾਂ ਕੀ ਨਾਮ ਜਪਨਾ ਸੁਖ ਰੂਪ ਹੀ ਹੋਵੇਗਾ।) ਜਿਮੀਂਦਾਰ ਪੈਲੀ ਵਿੱਚ ਬੀਜ ਬੀਜਦਾ ਹੈ। ਕੋਈ ਦਾਣਾ ਸਿਧਾ ਖੇਤ ਵਿਚ ਪੈਂਦਾ ਹੈ ਤੇ ਕੋਈ ਪੁੱਠਾ। ਜਿਮੀਂਦਾਰ ਹਲ ਨਾਲ ਵਾਹ ਕੇ ਸੁਹਾਗਾ ਫੇਰਦਾ ਹੈ। ਸਾਰੇ ਦਾਣੇ ਪੜਦੇ ਹੇਠ ਹੋ ਕੇ ਉਗ ਪੈਂਦੇ ਹਨ ਅਤੇ ਫਲ ਦਿੰਦੇ ਹਨ। ਤਿਸੀ ਪ੍ਰਕਾਰ ਤਨ ਰੂਪੀ ਖੇਤ ਵਿਚ ਨਾਮ ਰੂਪੀ ਬੀਜ ਬੀਜੇ ਇਹ ਮਨ ਰੂਪੀ ਕਿਸਾਨ। ਹਲੀਮੀ ਰੂਪੀ ਹਲ ਨਾਲ ਵਾਹਵੇ, ਸੰਤੋਖ ਰੂਪੀ ਸੁਹਾਗਾ ਫੇਰੇ। ਰੱਖਿਆ ਕਰਨ ਲਈ ਵਾੜ, ਗਰੀਬੀ (ਨਿਮਰਤਾ) ਦੀ ਦੇਵੇ ਅੰਦਰੋਂ ਬਾਹਰੋਂ। ਭਾਵ ਸ਼ਰਮ ਰੂਪੀ ਪਾਣੀ ਦੇਵੇ।

ਜਦ ਇਸ ਪ੍ਰਕਾਰ ਖੇਤੀ ਕਰੇਗਾ, ਗੁਰੂ ਪ੍ਰਮਾਤਮਾ ਵਲੋਂ ਬਖਸ਼ਿਸ਼ ਰੂਪੀ ਬੱਹਲ ਲਗੇਗਾ, ਜੋ ਕਦੇ ਨਿਖਟੇਗਾ ਨਹੀਂ।

ਚੌ ਅਖਰਾ ਨਾਮ

ਕਲਿਜੁਗ ਦੇ ਬੋਹਥ ਸਤਿਗੁਰੂ ਨਾਨਕ ਦੇਵ ਜੀ ਦੀ ੪੦ ਜੁਗ ਦੀ ਕਮਾਈ ਦਾ ਫਲ ਹੈ ਚੌਅਖਰਾ ਨਾਮ।

ਭਾਈ ਗੁਰਦਾਸ ਜੀ ਦੇ ਕਥਨ ਅਨੁਸਾਰ, ਸਤਿਜੁਗ ਵਿਚ ਸਤਿਗੁਰੂ ਨਾਨਕ ਦੇਵ ਜੀ ਵਾਸਦੇਵ ਦਾ ਅਵਤਾਰ ਹੋਕੇ ਵਿਸ਼ਨੂੰ ਦਾ ਨਾਮ ਜਪਨ ਜਪਾਨ ਲਗੇ। ਓਥੋ ਵਵਾ ਅਖਰ ਲਿਆ। ਦੁਆਪਰ ਵਿਚ ਸਤਿਗੁਰੂ ਜੀ ਹਰੀ ਕ੍ਰਿਸ਼ਨ ਦਾ ਰੂਪ ਹੋਏ। ਹਰਿ ਹਰਿ ਨਾਮ ਜਪਾਇਆ। ਇਸ ਤੋਂ ਹਾਹਾ ਅਖਰ ਲਿਆ। ਤ੍ਰੇਤੇ ਜੁਗ ਵਿਚ ਸਤਿਗੁਰੂ ਜੀ ਰਾਮ ਰੂਪ ਧਾਰਿਆ ਤੇ ਰਾਮ ਜਪਣ ਜਪਾਉਣ ਲਗੇ, ਰਾਰਾ ਅਖਰ ਲਿਆ। ਕਲਿਜੁਗ ਵਿਖੇ ਸਤਿਗੁਰੂ ਨਾਨਕ ਦੇਵ ਜੀ ਗੋਬਿੰਦ ਰੂਪ ਧਾਰਿਆ, ਗੋਬਿੰਦ ਨਾਮ ਤੋਂ ਗਗਾ ਅਖਰ ਲਿਆ। ਚਹੁੰ ਜੁੱਗਾਂ ਵਿਚ ਚਾਰ ਨਾਮ ਤੋਂ ਇਹ ਚੌ ਅਖਰਾ ਨਾਮ ਦਿੱਤਾ।

ਜਨਮ ਸਾਖੀ ਜੁਗਾਵਲੀ ਸਾਖੀ ਵਿਚ ਦੱਸਿਆ ਹੈ ਕਿ ਇਕ ਇਕ ਅਖਰ ਤੇ ਨੌ ਨੌ ਜੁਗ ਤਪ ਕਰਕੇ ਇਹ ਮੰਤ੍ਰ ਕਲਿਜੁਗ ਦੇ ਜੀਆਂ ਦੇ ਉਧਾਰ ਵਾਸਤੇ ਦਿੱਤਾ।

ਨਾਨਕ ਪ੍ਰਕਾਸ਼ ਅਧਿਆਇ ੨ ਵਿਚ ਚੌਅਖਰੇ ਨਾਮ ਬਾਰੇ ਲਿਖਦੇ ਹਨ-

*ਵਵਾ ਵਾਸਦੇਵ ਤੇ ਲੀਨੋ॥ ਹਰੀ ਕ੍ਰਿਸ਼ਨ ਤੇ ਹਾਹਾ ਚੀਨੋ॥*
*ਗਗਾ ਗੋਬਿੰਦ ਤੇ ਲੀਆ ਜਾਨੋ। ਰਾਰਾ ਰਾਮ ਚੰਦ ਮਨ ਮਾਨੋ॥*
*ਚਤਰ ਬਰਨ ਕੋ ਏਕ ਬਨਾਇਆ॥*
*ਫਲ ਦਾਇਕ ਏਹੁ ਅਧਿਕ ਸੁਹਾਇਆ॥*
*ਤਥਾ- ਸਤਿਗੁਰੂ ਪੁਰਖੁ ਦਇਆਲ ਹੋਇ,*
*ਵਾਹਿਗੁਰੂ ਸਚ ਮੰਤ੍ਰ ਸੁਣਾਇਆ॥*

ਭਾਈ ਸੰਤੋਖ ਸਿੰਘ ਜੀ ਗੁਰੂ ਨਾਨਕ ਪ੍ਰਕਾਸ਼ ਦੇ ਪਹਿਲੇ ਧਿਆਇ ਵਿਚ ਇਸ ਦਾ ਅਰਥ ਲਿਖਦੇ ਹਨ

ਵਾਹ—ਅਸਚਰਜ ਰੂਪ
ਗੁ—ਅੰਧਕਾਰ ਵਿਚ
ਰੁ—ਪ੍ਰਕਾਸ਼ ਕਰਨ ਵਾਲਾ

*ਵਾਹ ਨਾਮ ਅਚਰਜ ਕੋ ਹੋਈ॥*
*ਅਚਰਜ ਤੇ ਪਰ ਉਕਤਿ ਨ ਕੋਈ॥*
*ਗੋ ਤਮ ਤਨ ਅਗਯਾਨ ਅਨਿੱਤ॥*
*ਰੂ ਪ੍ਰਕਾਸ਼ ਕੀਓ ਜਿਨ ਚਿੱਤ॥*

*इत्येवं महा वर्ण : भावनय मुहुं मुहः॥*
*चतुर वर्णः फलं दास्य सिध्द एव न शंसय॥*

ਭਾਵ- ਇਸ ਪ੍ਰਕਾਰ ਬੜੇ ਵਰਨ ਵਾਲਾ ਚੌ ਅਖਰਾ ਨਾਮ ਹੈ। ਇਸਕੇ ਬਾਰੰਬਾਰ ਚਿੰਤਨ ਕਰਨੇ ਸੇ ਧਰਮ, ਅਰਥ, ਕਾਮ, ਮੋਖਸ਼, ਇਨ ਚਾਰੋਂ ਫਲੋਂ ਕੀ ਸਿੱਧੀ ਹੋਤੀ ਹੈ। ਇਸ ਮੇਂ ਜ਼ਰਾ ਭੀ ਸੰਦੇਹ ਨਹੀਂ ਹੈ।

*ਨਿਰਗੁਣ ਸਰਗੁਣ ਨਾਮ ਜੋ ਵਾਹਿਗੁਰੂ ਤਿਨ ਮੇਰ॥*
*ਸਭ ਤੇ ਉਚਾ ਜਾਣੀਐ ਲੇਤ ਨ ਕੀਜੈ ਦੇਰ॥*

ਤਥਾ—

*ਦਿਨੁ ਰਾਤੀ ਆਰਾਧਹੁ ਪਿਆਰੇ ਨਿਮਖ ਨ ਕੀਜੈ ਢੀਲਾ॥*

**ਸਤਿਗੁਰੂ ਦੀ ਕਲਿਜੁਗੀ ਜੀਆਂ ਤੇ ਨਾਮ ਰੂਪੀ ਕਿਰਪਾ :**

ਸਤਿਜੁਗ ਵਿਚ ਨਿਰਮਲ ਬੁਧੀ ਜੀਵਾਂ ਦੀ ਲਖ ਬਰਸ ਲੰਬੀ ਆਰਜੂ ਹਜ਼ਾਰਾਂ ਸਾਲ ਸਿਮਰਨ ਕਰਦਿਆਂ ਕਿਵੇਂ ਬੀਤੇ। ਨਾਮ ਦੇ ਨਾਲ ਵਰਤ ਦੇ ਸਤਿਗੁਰੂ ਨੇ ਯੋਗ ਦਿੱਤਾ।

*- ਪ੍ਰਾਣਾ ਯਾਮਹਿ ਨਾਮ ਸਿਮਰ ਕੈ॥*
*ਗਏ ਅਨੇਕ ਜਗ ਸਾਗਰ ਤਰ ਕੈ॥੬੬॥*

ਦਸ ਹਜਾਰ ਬਰਸ ਦੀ ਆਯੂ ਤ੍ਰੇਤੇ ਵਿਚ, ਨਾਮ ਦੇ ਨਾਲ ਯਗ ਕਰਨਾ ਦੱਸਿਆ।

ਦਵਾਪਰ ਵਿਚ ਹਜਾਰ ਬਰਸ ਦੀ ਉਮਰ ਵਿਚ ਨਾਲ ਪੂਜਾ ਦਸੀ।

*- ਪੂਜਾ ਕਰਨ ਭਜਨ ਪੁਨ ਨਾਮਾ॥*
*ਯਹ ਉਪਦੇਸ ਦੀਓ ਸੁਖ ਧਾਮਾ॥*

ਤਥਾ—*ਸਤਿਜੁਗ ਸਤ ਤੇਤਾ ਜਗੀ ਦੁਵਾਪਰਿ ਪੂਜਾ ਚਾਰ॥*
*ਤੀਨੋ ਜਗੁ ਤੀਨੋ ਦਿੜੇ ਕਲਿ ਕੇਵਲ ਨਾਮ ਅਧਾਰ॥*

ਕਲਿਜੁਗ ਵਿਚ ਸਤਿਗੁਰੂ ਨਾਨਕ ਦੇਵ ਜੀ ਨੇ ਦਸਿਆ ਕਿ ਪਿਛਲੇ ਜੁਗਾਂ ਵਿਚ ਆਯੂ ਵੀ, ਬਲ ਵੀ, ਦਰਬ ਭੀ ਬਹੁਤ ਸੀ।

*"ਇਸ ਤੇ ਰਹਿਤ ਦੇਖ ਕਲ ਮਾਹੀ॥*

*ਮਹਾ ਰੰਕ ਦੁਖ ਨੇ ਲੀਆ ਗ੍ਰਾਹੀ।।*
*ਸਭ ਪ੍ਰਤਿ ਏਕ ਨਾਮ ਉਪਦੇਸਾ।।*
*ਬੈਦ ਕ੍ਰਿਪਾਲ ਗੁਰੁ ਜਗ ਤੈਸਾ।।੭੧।।"*

ਜਿਵੇਂ ਧਨੀ ਪੁਰਸ਼ ਦੀ ਪੀੜਾ ਵੈਦ ਨੇ ਜਵੈਣ ਦੇ ਨਾਲ, ਦਵਾਈ ਦੀ ਪੁੜੀ ਦੇ ਕੇ ਅਤੇ ਨਿਰਧਨ ਦੀ ਪੀੜਾ ਅਪਣੇ ਪਾਸੋਂ ਜਵੈਣ ਦੇ ਕੇ ਹਟਾਈ। ਚਾਹੇ ਦੋਹਾਂ ਦਾ ਇਕੋ ਰੋਗ ਸੀ ਪਰ ਸੁਜਾਨ ਵੈਦ ਨੇ ਧਨੀ ਅਤੇ ਨਿਰਧਨ ਦਾ ਇਲਾਜ ਅੰਤਰ ਰੱਖ ਕੇ ਕੀਤਾ। ਇਸੇ ਤਰ੍ਹਾਂ ਸਤਿਗੁਰੂ ਨਾਨਕ ਦੇਵ ਜੀ ਨੇ:-

*ਤੈਸੇ ਰੀਤ ਦੇਖ ਗੁਰ ਪੂਰੇ।।*
*ਦੀਆ ਉਪਦੇਸ ਸਕਤ ਲਖ ਤੂਰੇ।।*

ਪਿਛਲੇ ਜੁਗਾਂ ਵਿਚ ਬੜੀ ਕਠਨਾਈ ਬਾਦ ਨਾਮ ਮਿਲਦਾ ਸੀ। ਸੁਖਦੇਵ ਮੁਨੀ ਜੀ ਨੂੰ ਸ੍ਰੀ ਜਨਕ ਜੀ ਤੋਂ ਨਾਮ ਪ੍ਰਾਪਤ ਕਰਨ ਹਿਤ ੧੨ ਸਾਲ ਜੂਠੀਆਂ ਪਤਲਾਂ ਵਿਚ ਰਹਿਣਾ ਪਿਆ। ਕਬੀਰ ਜੀ ਨੂੰ ਸ੍ਰੀ ਰਾਮਾ ਨੰਦ ਜੀ ਦੇ ਚਰਨ ਸਪਰਸ਼ ਅਤੇ ਗੁਰ ਮੰਤ੍ਰ ਪ੍ਰਾਪਤੀ ਵਾਸਤੇ ਕਿਵੇਂ ਰਾਤਾਂ ਜਾਗ ਮੇਹਨਤ ਕਰਨੀ ਪਈ। ਫਰੀਦ ਜੀ ਨੇ ਆਪਣੇ ਮੁਰਸ਼ਦ ਪ੍ਰਾਪਤੀ ਵਾਸਤੇ ਆਪਣੀ ਅੱਖ ਦਾ ਆਨਾ ਕਢ ਕੇ ਦੇ ਦਿੱਤਾ। ਭਾਵੇਂ ਨਾਮ ਪ੍ਰਾਪਤੀ ਦੇ ਬਦਲੇ ਇਹ ਕੋਈ ਬਹੁਤੀ ਫੀਸ ਨਹੀਂ।

*- ਜੇ ਸਿਰ ਦਿਤਿਆਂ ਸਹੁ ਮਿਲੇ ਤਓ ਭੀ ਸਸਤਾ ਜਾਣ।।*

ਪਰ ਕਲਿਜੁਗ ਦੇ ਅਵਤਾਰ ਸਤਿਗੁਰੂ ਨਾਨਕ ਦੇਵ ਜੀ ਨੇ ਨਾਮ ਦੀ ਦਾਤ ਨੂੰ ਸਰਲ ਅਤੇ ਚੌਹਾਂ ਵਰਨਾ ਕੇ ਸਾਂਝਾ ਕਰ ਦਿੱਤਾ।

*-ਮੇਰਾ ਬੈਦੁ ਗੁਰੂ ਗੋਵਿੰਦਾ।।*
*ਹਰਿ ਹਰਿ ਨਾਮੁ ਅਉਖਧੁ ਮੁਖ ਦੇਵੈ ਕਾਟੈ ਜਮ ਕੀ ਫੰਧਾ।।*

ਸੰਸਕ੍ਰਿਤ ਭਾਸ਼ਾ ਨੂੰ ਅਤੇ ਇਸ ਵਿਚ ਲਿਖੇ ਗ੍ਰੰਥਾਂ ਨੂੰ ਪੜ੍ਹਨਾ ਆਮ ਆਦਮੀ ਦਾ ਕੰਮ ਨਹੀਂ ਸੀ। ਉਹ ਕਿਵੇਂ ਨਾਮ ਦੀ ਮਹਿਮਾ ਨੂੰ ਜਾਣ ਸਕਦੇ ਸਨ। ਸਤਿਗੁਰੂ ਨਾਨਕ ਦੇਵ ਜੀ ਨੇ ਸ੍ਰੀ ਮੁਖ ਬਾਣੀ ਉਚਾਰ ਕੇ ਨਾਮ ਦੀ ਮਹਿਮਾ ਨੂੰ ਹਰ ਹਿਰਦੇ ਤੀਕ ਪਹੁੰਚਾਉਣ ਲਈ ਸਰਲ ਬਾਣੀ ਵਿਚ ਉਪਦੇਸ਼ ਦਿੱਤਾ ਤੇ ਹੁਕਮ ਕੀਤਾ।

*ਅਬ ਕਲੂ ਆਇਓ ਰੇ।। ਇਕੁ ਨਾਮੁ ਬੋਵਹੁ ਬੋਵਹੁ।।*
*ਅਨ ਰੂਤਿ ਨਾਹੀ ਨਾਹੀ।। ਮਤੁ ਭਰਮਿ ਭੂਲਾ ਭੂਲਹੁ।।*

**ਗੁਰਬਾਣੀ—ਵੇਦਾਂਤ ਅਤੇ ਨਾਮ**

*ਸੇਵਾ ਤੇ ਮਨ ਨਿਰਮਲ ਹੋਇ, ਨਿਰਮਲ ਰਿਦੈ ਵਸੈ ਹਰਿ ਨਾਮੁ।।*
*ਨਾਮ ਜਪਨ ਤੇ ਗਿਆਨ ਹੋਇ, ਗਿਆਨ ਮੋਖਸ਼ ਕੋ ਧਾਮ।।*

*ਸਤਿਗੁਰੂ ਸਿੱਖ ਨੂੰ ਨਾਮ ਜਪਣ ਦੇ ਨਾਲ ਪਹਿਲਾਂ ਸੇਵਾ ਵਿਚ ਲਗਾ ਕੇ ਗੁਰੂ ਅਮਰ ਦਾਸ ਜੀ ਵਾਂਗੂ (ਮੁਰਦਾ ਹੋਇ ਮੁਰੀਦ) ਦੇ ਸਿੱਕੇ ਵਿਚ ਢਾਲਦਾ ਹੈ। ਹੁਕਮ ਹੋਇਆ ਮਨੀਆ! ਜਿਉਂ ਜਿਉਂ ਭਾਂਡੇ ਮਾਂਜੇਂਗਾ ਤੇਰਾ ਮਨ ਨਿਰਮਲ ਹੋ ਜਾਏਗਾ। ਇਸ ਤਰ੍ਹਾਂ ਦੋਸ਼ਾਂ ਦੀ ਨਿਵਰਤੀ ਕਰਕੇ, ਮਨ ਦੀ ਸੁਧਤਾ ਅਤੇ ਇਕਾਗਰਤਾ ਮਿਲਦੀ ਹੈ।*

*"ਰੋਧ ਕਰ ਇੰਦਰੇ ਨਿਰੋਧ ਮਨ ਕਉ ਪ੍ਰਬੋਧ,*
*ਸੋਧ ਸੁੱਧ ਠੌਰ, ਨਦੀ ਨੀਰ ਤਟ ਬਹਿ ਹੈ।।*

*ਭਾਵ ਮਨ ਇੰਦਰੀਆਂ ਤੇ ਕਾਬੂ ਪਾਕੇ ਪਵਿਤ੍ਰ ਜਗਹ ਆਸਨ ਜਮਾਂ ਕੇ ਮਨ ਗੁਰੂ ਚਰਨਾਂ ਵਿਚ ਜੋੜੇ।*

ਤਥਾ-

ਪ੍ਰਮਾਰਥ ਦੇ ਰਸਤੇ ਦੀ ਪ੍ਰਾਪਤੀ ਉੱਤਮ, ਮਧਮ, ਕਨਿਸ਼ਟ, ਅਧਿਕਾਰੀਆਂ ਨੂੰ ਸਤਿਗੁਰੂ ਦੀ ਦਸੀ ਜਗਤੀ ਅਨੁਸਾਰ ਹੀ ਹੋ ਸਕਦੀ ਹੈ।

ਜੀਵ ਦੇ ਚਿਤ ਵਿਚ ਤਿੰਨ ਦੋਸ਼ (ਮਲ ਦੋਸ਼, ਵਿਖਸ਼ੇਪ ਦੋਸ਼, ਆਵਰਨ ਦੋਸ਼) ਹੁੰਦੇ ਹਨ। ਇਹਨਾ ਦੀ ਨਿਵਰਤੀ ਵਾਸਤੇ ਵੇਦਾ ਵਿਚ ਕਰਮ ਕਾਂਡ, ਉਪਾਸਨਾ ਕਾਂਡ, ਗਿਆਨ ਕਾਂਡ ਲਿਖੇ ਹਨ। ਇਹਨਾਂ ਤਿੰਨਾ ਕਾਂਡਾਂ ਦਾ ਅਰਥ ਨਾਮ ਦੀ ਤਿੰਨ ਯੁਕਤੀਆ ਵਿਚ ਹੈ:

*ਗਿਆਨ ਧਿਆਨ ਸਿਮਰਣਿ ਜੁਗਤਿ,*
*ਕੁੰਜ, ਕੂਰਮ, ਹੰਸ, ਵੰਸ ਵਸੰਦਾ।।*
*ਕੂੰਜ ਦੀ ਨਿਆਈਂ ਸਿਮਰਣ*
*ਕਛੂ ਦੀ ਨਿਆਈਂ ਧਿਆਨ*

ਅਤੇ ਹੰਸ ਦੀ ਨਿਆਈਂ ਗਿਆਨ ਯੁਕਤੀ ਦੱਸੀ ਹੈ। ਭਾਈ ਗੁਰਦਾਸ ਜੀ ਵਾਰ ੨੪ ਪਉੜੀ ੨੨ ਵਿਚ ਲਿਖਦੇ ਹਨ

੧. ਹੰਸਹੁ ਹੰਸ ਗਿਆਨ ਕਰਿ, ਦੁਧੋ ਵਿਚਹੁੰ ਕੱਢੈ ਪਾਣੀ।। (ਮਾਇਆ ਵਿਚੋਂ ਪ੍ਰਮੇਸ਼ਰ ਭਾਲ ਲੈਂਦਾ ਹੈ)

੨. ਕਛਹੁੰ ਕੱਛੂ ਧਿਆਨਿ ਧਰਿ, ਲਹਿਰ ਨ ਵਿਆਪੇ ਘੁੰਮਣ ਵਾਣੀ।। (ਸੰਸਾਰ ਦੀਆਂ ਘੁੰਮਣ ਘੇਰੀਆਂ ਨਹੀਂ ਪੋਹਦੀਆਂ)

੩. ਕੂੰਜਹੁੰ ਕੂੰਜ ਵਖਾਣੀਐ, ਸਿਮਰਣੁ ਕਰਿ ਉਡੈ ਅਸਮਾਣੀ।। (ਕੋਹਾਂ ਦੂਰ ਉਡਦੀ ਹੋਈ ਭੀ ਬੱਚਿਆਂ ਪ੍ਰਤੀ ਸਿਮਰਣ ਨਹੀਂ ਭੁਲਦੀ)

੪. ਗੁਰ ਪਰਚੇ ਗੁਰ ਜਾਣੀਐ ਗਯਾਨ ਧਿਯਾਨ ਸਿਮਰਣਿ ਗੁਰਬਾਣੀ।।

ਕਰਮ ਕਾਂਡ ਰਾਹੀਂ ਮਲ ਦੋਸ਼ ਦੀ, ਉਪਾਸ਼ਨਾ ਕਾਂਡ ਰਾਹੀਂ ਵਿਖਸ਼ੇਪ ਦੋਸ਼ ਦੀ ਅਤੇ ਗਿਆਨ ਕਾਂਡ ਰਾਹੀਂ ਆਵਰਨ ਦੋਸ਼ ਦੀ ਨਿਵਰਤੀ ਹੁੰਦੀ ਹੈ।

ਸਤਿਗੁਰੂ ਸਿੱਖ ਨੂੰ ਨਾਮ ਜਪਣ ਦੇ ਨਾਲ ਪਹਿਲਾਂ ਸੇਵਾ ਵਿਚ ਲਗਾ ਕੇ ਗੁਰੂ ਅਮਰ ਦਾਸ ਜੀ ਵਾਂਗੂ (ਮੁਰਦਾ ਹੋਇ ਮੁਰੀਦ) ਦੇ ਸਿੱਕੇ ਵਿਚ ਢਾਲਦਾ ਹੈ। ਹੁਕਮ ਹੋਇਆ ਮਨੀਆ! ਜਿਉਂ ਜਿਉਂ ਭਾਂਡੇ ਮਾਂਜੇਂਗਾ ਤੇਰਾ ਮਨ ਨਿਰਮਲ ਹੋ ਜਾਏਗਾ। ਇਸ ਤਰ੍ਹਾਂ ਦੋਸਾਂ ਦੀ ਨਿਵਰਤੀ ਕਰਕੇ, ਮਨ ਦੀ ਸੁਧਤਾ ਅਤੇ ਇਕਾਗਰਤਾ ਮਿਲਦੀ ਹੈ।

*"ਰੋਧ ਕਰ ਇੰਦਰੇ ਨਿਰੋਧ ਮਨ ਕਉ ਪ੍ਰਬੋਧ,*
*ਸੋਧ ਸੁੱਧ ਠੌਰ, ਨਦੀ ਨੀਰ ਤਟ ਬਹਿ ਹੈ।।*

ਭਾਵ ਮਨ ਇੰਦਰੀਆਂ ਤੇ ਕਾਬੂ ਪਾਕੇ ਪਵਿਤ੍ਰ ਜਗਹ ਆਸਨ ਜਮਾਂ ਕੇ ਮਨ ਗੁਰੂ ਚਰਨਾਂ ਵਿਚ ਜੋੜੇ।

*ਗੁਰਮੁਖਿ ਰੋਮ ਰੋਮ ਹਰਿ ਧਿਆਵੈ।।*

ਸਤਿਗੁਰੂ ਦੀ ਕਿਰਪਾ ਦਵਾਰਾ ਚਾਰ ਸਾਧਨ- ਬਿਬੇਕ, ਵੈਰਾਗ, ਸਮਦਮ, ਮਮੁਸ਼ਤਾ ਦਾ ਧਾਰਨੀ ਹੋ ਕੇ ਆਤਮ ਵੀਚਾਰ—ਭਾਵ ਗਿਆਨ ਰਾਹੀਂ ਆਤਮ ਸਰੂਪ ਦੀ ਲਖਤਾ ਜਾਣੇ ਤਾਂ ਇਸ ਦੀ ਸਤਿਗੁਰੂ ਨਾਲ ਅਭੇਦਤਾ ਤਥਾ ਆਤਮਾ ਨਾਲ ਅਭੇਦਤਾ ਹੋ ਸਕਦੀ ਹੈ।

*ਜੋ ਬ੍ਰਹਮੰਡੇ ਸੋਈ ਪਿੰਡੇ, ਜੋ ਖੋਜੈ ਸੁ ਪਾਵੈ।।*
*ਪੀਪਾ ਪ੍ਰਣਵੈ ਪਰਮ ਤੱਤ ਹੈ, ਸਤਿਗੁਰੂ ਹੋਇ ਲਖਾਵੈ।।*

ਤਥਾ- ਜਿਸ ਦੀ ਸਤਿਗੁਰੂ ਕਰੇ ਸਹਾਇ, ਤਿਸਦੇ ਬ੍ਰਹਮ ਗਿਆਨ ਕੋ ਪਾਇ।।

ਸਤਿਗੁਰੂ ਰਾਮ ਦਾਸ ਜੀ ਗਉੜੀ ਦੀ ਵਾਰ ਵਿਚ ਫੁਰਮਾਂਦੇ ਹਨ-



*ਗੁਰ ਸਤਿਗੁਰ ਕਾ ਜੋ ਸਿਖ ਅਖਾਏ*
*ਸੁ ਭਲਕੇ ਉਠਿ ਹਰਿ ਨਾਮੁ ਧਿਆਵੈ॥*
*ਉਦਮੁ ਕਰੇ ਭਲਕੇ ਪਰਭਾਤੀ*
*ਇਸਨਾਨ ਕਰੇ ਅੰਮ੍ਰਿਤਸਰਿ ਨਾਵੈ॥*
(ਨਾਮ ਰੂਪੀ ਅੰਮ੍ਰਿਤ ਸਰੋਵਰ ਵਿਚ)
*ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ*
*ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ॥*
*ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ*
*ਬਹਦਿਆਂ ਉਠਦਿਆ ਹਰਿ ਨਾਮੁ ਧਿਆਵੈ॥*
*ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ*
*ਸੋ ਗੁਰਸਿਖੁ ਗੁਰੂ ਮਨਿ ਭਾਵੈ॥*
*ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ*
*ਤਿਸ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥*
*ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰ ਸਿਖ ਕੀ*
*ਜੋ ਆਪਿ ਜਪੈ ਅਵਰਹ ਨਾਮੁ ਜਪਾਵੈ॥*

ਜੋ ਪ੍ਰਾਣੀ ਆਪਣੇ ਗੁਰੂ ਨਾਲ ਅਭੇਦ ਨਹੀਂ ਹੋ ਸਕਦਾ, ਜੋ ਇਸਤ੍ਰੀ ਆਪਣੇ ਪਤੀ ਪਰਮੇਸ਼ਰ ਨਾਲ ਏਕ ਜੋਤ ਦੋਇ ਮੂਰਤੀ ਨਹੀਂ ਹੋ ਸਕਦੀ- ਉਹ ਪਾਰਬ੍ਰਹਮ ਪਰਮੇਸ਼ਰ ਨਾਲ ਅਭੇਦ ਕੀ ਹੋ ਸਕਦਾ ਹੈ। ਇਸ ਲਈ ਜੀਵ ਨੂੰ ਗੁਰੂ ਪ੍ਰਤੀ ਪੂਰਨ ਸ਼ਰਧਾ ਰਖ ਕੇ ਨਾਮ ਜਪਣਾ ਚਾਹੀਦਾ ਹੈ।

*ਗੁਰ ਪਾਰਬ੍ਰਹਮ ਪਰਮੇਸਰ ਆਪਿ॥*
*ਆਠ ਪਹਿਰ ਨਾਨਕ ਗੁਰ ਜਾਪਿ॥*

ਜਿਨਾਂ ਸਤਿਗੁਰੂ ਨੂੰ ਮਨੁਸ਼ ਬੁਧੀ ਛੱਡ ਕੇ,

ਗੁਰ ਗੋਬਿੰਦ ਗੋਬਿੰਦ ਗੁਰੂ ਹੈ ਨਾਨਕ ਭੇਦ ਨ ਭਾਈ। ਅਨੁਸਾਰ ਚਿੰਤਨ ਕੀਤਾ ਹੈ , ਆਰਾਧਿਆ ਹੈ ਅਤੇ ਸੇਵਿਆ ਹੈ, ਉਹ ਸਹਜੇ ਹੀ ਅਮਰ ਪਦ ਨੂੰ ਪ੍ਰਾਪਤ ਹੋ ਜਾਂਦਾ ਹੈ। ਨਾਮ ਜਪਨ ਵਿਚ ਜਿਨਾਂ ਨੂੰ ਗੁਰੂ ਤੇ ਪਰਤੀਤ ਆ ਗਈ, ਉਹ ਭਵ ਸਾਗਰ ਤੋਂ ਪਾਰ ਹੋ ਗਏ। ਸਤਿਗੁਰੂ ਕੀ ਪਰਤੀਤਿ ਨ ਆਈਆ ਸ਼ਬਦਿ ਨ ਲਾਗੋ ਭਾਉ॥ ਓਸ ਨੋ ਸੁਖੁ ਨ ਉਪਜੈ ਭਾਵੈ ਸਉ ਗੇੜਾ ਆਵਉ ਜਾਉ॥ ਪੰਨਾ ੫੯੧

ਸਤਿਗੁਰੂ ਰਾਮ ਸਿੰਘ ਜੀ ਨੇ ਇਕ ਦਿਨ ਹੁਕਮ ਕੀਤਾ, ਬਾਣੀ ਬੜੀ ਚੀਜ਼ ਹੈ, ਮਹਾਨ ਹੈ। ਫਿਰ ਹੁਕਮ ਕੀਤਾ। ਬਾਣੀ ਤਾਂ ਨਾੜ ਹੈ। ਫਲ ਨਾਮ ਹੈ। ਫਿਰ ਹੁਕਮ ਹੋਇਆ- ਨਾਮ ਭੀ ਤੁਮ ਹੈ। ਇਹ ਸੁਣ ਕੇ ਸਿੱਖ ਕਹਿਣ ਲਗੇ, ਪਾਤਸ਼ਾਹ! ਫਿਰ ਅਸਲ ਤੱਤ ਵਸਤੂ ਕੀ ਹੋਈ? ਸਤਿਗੁਰੂ ਜੀ ਫੁਰਮਾਇਆ, ਭਾਈ ! ਭਰੋਸਾ, ਪਰਤੀਤ। ਜੇ ਨਾਮ ਜਪ ਕੇ ਭਰੋਸਾ ਨਹੀਂ ਆਇਆ ਤਾਂ ਤੁਮ ਵੱਤ ਖਾਲੀ ਬਿਅਰਥ ਰਹਿ ਜਾਂਦਾ ਹੈ। ਸਿੱਖਾਂ ਨੇ ਕਿਹਾ—ਸਤਿਗੁਰ ਤਾਰਨਗੀ ਅਤੀਤ॥ ਤਾਂ ਸਤਿਗੁਰ ਜੀ ਹੁਕਮ ਕੀਤਾ, ਭਾਈ ਤਾਰੂ ਕੀ ਪਰਤੀਤ॥

ਨਾਮ ਜਪਣ ਦੇ ਨਾਲ ਜੀਵ ਨੂੰ ਸਤਿਗੁਰੂ ਤੋਂ ਹਮੇਸ਼ਾਂ ਬਖਸ਼ਿਸ਼ ਮੰਗਦੇ ਰਹਿਣਾ ਚਾਹੀਦਾ ਹੈ। ਭਗਤੀ ਮਾਰਗ ਵਿਚ ਇਹ ਪੰਜੇ ਕਾਮ ਕ੍ਰੋਧ ਲੋਭ ਮੋਹ ਅਹੰਕਾਰ ਜੋ ਵੈਰੀ ਹਨ, ਸਤਿਗੁਰੂ ਦੀ ਬਖਸ਼ਿਸ਼ ਬਿਨਾਂ ਇਹਨਾਂ ਤੋਂ ਛੁਟਕਾਰਾ ਨਹੀਂ ਪਾ ਸਕੀਦਾ।

ਸਤਿਗੁਰੂ ਨਾਨਕ ਦੇਵ ਜੀ ਨੇ ਚੋਰਾਂ, ਠੱਗਾਂ, ਰਾਖਸ਼ਾਂ ਨੂੰ ਸਤਿਨਾਮ ਦਾ ਉਪਦੇਸ਼ ਦੇ ਕੇ ਨਾਮ ਸਿਮਰਨ ਵਿਚ ਲਗਾ ਦਿੱਤਾ। ਕੌਡੇ ਜਿਹੇ ਪਾਮਰਾਂ ਨੂੰ ਬਦਲ ਕੇ ਸਗੋਂ ਮੰਜੀ ਬਖਸ਼ ਕੇ ਇਲਾਕੇ ਦਾ ਉਪਦੇਸ਼ਕ ਬਣਾ ਦਿੱਤਾ।

ਇਸੇ ਤਰ੍ਹਾਂ ਹੀ ਸਤਿਗੁਰੂ ਨਾਨਕ ਦੇਵ ਜੀ ਦੇ ਬਾਹਰਵੇਂ ਸਰੂਪ ਸਤਿਗੁਰੂ ਰਾਮ ਸਿੰਘ ਜੀ ਨੂੰ ਜਦੋਂ ਨਾਮ ਦਾ ਖਜ਼ਾਨਾ ਵਰਤਾਉਣ ਵਾਸਤੇ ਮਿਲਿਆ ਤਾਂ ਹੁਕਮ ਹੋਇਆ:- "ਪੱਥਰ ਵਿਚ ਸੁਟੇਂਗਾ, ਉਗੇਗਾ"।

*ਪਾਇ ਇਹ ਹੁਕਮ ਪ੍ਰਮੇਸ ਕਾ ਬਿਸੇਸ ਫਿਰ*
*ਰਾਮ ਮ੍ਰਿਗੇਸ ਉਪਦੇਸ ਦੈਨ ਲਾਗਿਓ॥*
*ਫੈਲਿਓ ਜਸ ਭਾਰੀ ਸਿਖ ਕੀਏ ਥੇ ਅਪਾਰੀ*
*ਸਿੰਘ ਪੰਥ ਖ੍ਰਿਧਾਨੋ ਨਾਮ ਰਸ ਪਾਗਿਓ॥*
*ਹੁੱਕੇ ਛਡਵਾਏ ਰਖਵਾਏ ਕੇਸ ਮੋਨਿਓਂ ਕੇ*
*ਸੁਧਾ ਛਕ ਬਾਏ ਸਿੰਘ ਭਾਗ ਜਿਨੇ ਜਾਗਿਓ॥*
*ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਜਾਰੀ*
*ਠਗੀ ਤਜ ਥੀਏ ਸੰਤ, ਸਤਿਜੁਗ ਆਗਿਓ॥*

ਵੱਡੇ ਵੱਡੇ ਪਾਮਰ ਪੁਰਸ਼ਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਨਾਮ ਦੀ ਦਾਤ ਦੇ ਕੇ ਸੰਤ ਰੂਪ ਬਣਾ ਦਿੱਤਾ। ਵਡੇ ਵਡੇ ਅਮਲੀਆਂ ਨੂੰ ਨਾਮ ਦਾ ਅਮਲ ਦੇ ਕੇ ਨਾਮ ਖੁਮਾਰੀ ਚੜ੍ਹਾ ਦਿੱਤੀ।

*ਧਾਰ ਕੇ ਮੂਰਤ ਹੈ ਜਗ ਆਇਓ*
*ਨਾਮ ਖਜਾਨੇ ਕਾ ਮੋਦੀ ਜੁ ਭਾਰੀ॥*
*ਅਗਿਆਨ ਕਾ ਤਿਮਰ ਮਿਟਾਨ ਕੀ ਖਾਤਰ*
*ਸੂਰਜ ਨਾਮ ਕੀਓ ਉਜਿਆਰੀ॥*
*ਨਾਮ ਕੋ ਦਾਨ ਜਹਾਨ ਕੋ ਦੇ ਕਰ*
*ਉੱਤਮ ਪੰਥ ਕੀਓ ਨਾਮਧਾਰੀ॥*

ਸਤਿਗੁਰੂ ਦੇ ਹੁਕਮ ਵਿਚ ਸਿੱਖ ਕੱਕਰ, ਪਾਣੀ, ਖੂਹ ਦੀਆਂ ਭਲਨਾਂ ਤੇ ਬੈਠ, ਨੀਂਦ ਨੂੰ ਜਿੱਤ ਸਵਾਸ ਸਵਾਸ ਨਾਮ ਜਪਕੇ, ਸਤਿ ਸਰੂਪ ਨਾਲ ਅਭੇਦ ਹੋ ਗਏ, ਜੀਵਨ ਮੁਕਤ ਹੋ ਗਏ। ਉਹਨਾਂ ਦਾ ਇਕ ਪੈਰ ਦਰਗਾਹ ਵਿਚ ਇਕ ਮਾਤਲੋਕ ਵਿਚ। ਜੀਅ ਕਰੇ ਦਰਗਾਹ ਵਾਲਾ ਪੈਰ ਮਾਤਲੋਕ ਲੈ ਆਉਣ ਜੀਅ ਕਰੇ ਮਾਤਲੋਕ ਦਾ ਦਰਗਾਹ ਵਿਚ ਲੈ ਜਾਣ।

ਪ੍ਰਭ ਕੈ ਸਿਮਰਨ ਰਿਧਿ ਸਿਧਿ ਨੌ ਨਿਧਿ ਜਾਂ ਰਿਧਿ ਸਿਧਿ ਨਾਵੈ ਕੀ ਦਾਸੀ ਹੈ। ਪਰ ਗੁਰਸਿੱਖਾਂ ਨੇ ਇਸ ਨੂੰ ਹੇਚ ਸਮਝਿਆ ਹੈ। ਉਹ ਤਾਂ ਮੰਗਦੇ ਹਨ,

*ਚਰਨ ਕਮਲ ਕੀ ਮੌਜ ਮੈ ਰਹੁਹੁੰ ਅੰਤਿ ਅਰੁ ਆਦਿ॥*

ਸਤਿਗੁਰੂ ਹਰੀ ਸਿੰਘ ਜੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਸਮੇਂ ਤਾਂ ਨਾਮ ਬਾਣੀ ਦਾ ਪ੍ਰਵਾਹ ਹੀ ਚਲ ਪਿਆ। ਮਾਨੋ ਨਾਮ ਖਜਾਨੇ ਦੀ ਪੰਡ ਹੀ ਖੁਲ ਗਈ ਹੋਵੇ।

ਅੱਜ ਭੀ ਇਸ ਸੜਦੇ ਸੰਸਾਰ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਕੇਵਲ ਗੁਰੂ ਘਰ ਹੀ ਹੈ, ਜਿਥੋਂ ਨਾਮ ਦੀ ਠੰਡਕ ਤੇ ਮਹਿਕ ਆ ਰਹੀ ਹੈ।

*ਜਿਨਾਂ ਸਾਸਿ ਗਿਰਾਸ ਨ ਵੀਸਰੈ ਹਰਿ ਨਾਮਾ ਮਨਿ ਮੰਤੁ॥*
*ਧੰਨ ਸਿ ਸੇਈ ਨਾਨਕਾ ਪੂਰਨ ਸੋਈ ਸੰਤ॥*
ਤਥਾ-*ਜਿਨੀ ਨਾਮ ਧਿਆਇਆ ਗਏ ਮਸਕਤਿ ਘਾਲਿ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ॥*

ਸ੍ਰੀ ਸਤਿਗੁਰੂ ਜੀ ਅਤੇ ਸਤਿਗੁਰੂ ਦੇ ਇਹਨਾਂ ਜੀਵਨ ਮੁਕਤ ਸੰਤਾਂ, ਭਗਤਾਂ ਜੋ ਆਪ ਜਪਦੇ ਅਵਰਾ ਨਾਮ ਜਪਾਂਦੇ ਹਨ, ਨੂੰ ਸਾਡੀ ਕੋਟਿ ਕੋਟਿ ਪ੍ਰਨਾਮ ਹੈ ਅਤੇ ਅਰਦਾਸ ਹੈ ਨਾਮ ਦੇ ਦਾਤੇ ਸਤਿਗੁਰੂ ਪਾਸ ਕਿ ਇਕ ਕਿਨਕਾ ਮਾਤ੍ਰ ਭੀ ਸਾਡੇ ਹਿਰਦੇ ਵਿਚ ਵਸ ਜਾਵੇ ਅਸੀਂ ਭੀ ਨਾਮ ਜਪਕੇ ਆਪਣਾ ਜਨਮ ਸਫਲਾ ਕਰ ਸਕੀਏ। ■



✍ ਐਸ. ਐਸ. ਮਨਧੀਰ

# ਸਤਿਗੁਰੂ ਜੀ ਦਾ ਸਵਦੇਸ਼ੀ ਸਿਧਾਂਤ ਤੇ ਭਾਰਤ ਦੀਆਂ ਆਰਥਕ ਨੀਤੀਆਂ

**ਇਤਿਹਾਸ** ਇਸ ਗੱਲ ਦਾ ਸਾਖਸ਼ੀ ਹੈ ਕਿ ਸਮੇਂ- ੨ ਯੁਗ ਪੁਰਸ਼ ਆਏ ਜਿਵੇਂ ਭਗਵਾਨ ਰਾਮ, ਭਗਵਾਨ ਕ੍ਰਿਸ਼ਨ, ਮਹਾਤਮਾ ਬੁਧ, ਯਸੂ-ਮਸੀਹ, ਹਜਰਤ ਮੁਹੰਮਦ, ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ ਤੇ ਸਤਿਗੁਰੂ ਰਾਮ ਸਿੰਘ ਆਦਿ। ਮਹਾਂਪੁਰਸ਼ਾਂ ਜਾਂ ਉਹਨਾਂ ਦੇ ਦਿੱਤੇ ਜੀਵਨ ਆਦਰਸ਼ਾਂ ਦੇ ਸੰਬੰਧ ਵਿਚ ਰਾਮਾਇਣ, ਗੀਤਾ, ਬਾਈਬਲ, ਕੁਰਾਨ ਤੇ ਗੁਰੂਆਂ ਦੀ ਬਾਣੀ ਦੇ ਮਹਾਨ ਗਰੰਥ ਰਚੇ ਗਏ। ਸਾਰੇ ਗਰੰਥ ਮਾਨਵਤਾ ਵਾਸਤੇ ਦਿਸ਼ਾ ਨਿਰਦੇਸ਼ ਦੇਂਦੇ ਹਨ। ਅੱਜ ਦੇ ਵਿਦਵਾਨ ਕਈ ਯੁਗ ਪੁਰਸ਼ਾਂ ਦੇ ਜੀਵਨ ਸਿਧਾਂਤ ਤੇ ਆਦਰਸ਼ ਨੂੰ ਟੀ.ਵੀ. ਦੁਆਰਾ ਬੜੇ ਸੁਚੱਜੇ ਢੰਗ ਨਾਲ ਪੇਸ਼ ਕਰ ਰਹੇ ਹਨ।

ਅੱਜ ਜਿਸ ਯੁਗ ਪੁਰਸ਼ ਦੀ ਗੱਲ ਕਰਨੀ ਹੈ ਉਹ ਹਨ ਸ੍ਰੀ ਸਤਿਗੁਰੂ ਰਾਮ ਸਿੰਘ ਜੀ। ਆਪ ਨੇ ਬੜੇ ਸਾਧਾਰਨ ਮਿਹਨਤ ਮਜ਼ਦੂਰੀ ਕਰਨ ਵਾਲਿਆਂ ਦੇ ਘਰ ੧੮੧੬ ਈਸਵੀ ਨੂੰ ਬਸੰਤ ਪੰਚਮੀ ਵਾਲੇ ਦਿਨ ਅਵਤਾਰ ਧਾਰਿਆ। ਬਚਪਨ ਤੋਂ ਹੀ ਆਪ ਦੀ ਬਿਰਤੀ ਧਰਮ ਵਾਲੇ ਪਾਸੇ ਹੋ ਗਈ। ਜਦ ਆਪ ਗਭਰੂ ਹੋਏ ਤਾਂ ਆਪ ਦੇ ਜੀਜਾ ਸ. ਕਾਬਲ ਸਿੰਘ ਨੇ ਆਪ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਵਿਚ ਭਰਤੀ ਕਰਵਾ ਦਿੱਤਾ। ਆਪਣੀ ਡਿਊਟੀ ਦੇ ਨਾਲ- ੨ ਆਪਣੇ ਗੁਰੂਆਂ ਦੀ ਬਾਣੀ ਦਾ ਪਾਠ ਕਰਨਾ, ਰਚਨਹਾਰ ਸ਼ਕਤੀ ਅਕਾਲ ਪੁਰਖ ਦੇ ਨਾਮ ਦਾ ਸਿਮਰਨ ਕਰਨਾ ਆਪਣੇ ਜੀਵਨ ਦਾ ਇਕ ਜ਼ਰੂਰੀ ਹਿੱਸਾ ਬਣਾ ਲਿਆ ਸੀ। ਆਪ ਦੇ ਸਾਥੀ ਆਪ ਨੂੰ ਭਾਈ ਜੀ ਦੇ ਸ਼ਬਦ ਨਾਲ ਸੰਬੋਧਨ ਕਰਦੇ। ਭਾਈ ਸ਼ਬਦ ਬੜਾ ਉੱਚ ਆਦਰ ਤੇ ਸਤਿਕਾਰ ਦੇਣ ਵਾਲਾ ਮੰਨਿਆ ਜਾਂਦਾ ਸੀ।

ਸਤਿਗੁਰੂ ਜੀ ਆਪਣੇ ਆਲੇ ਦੁਆਲੇ ਦੇ ਹਾਲਾਤਾਂ ਨੂੰ ਬੜੇ ਗਹੁ ਨਾਲ ਵੇਖਦੇ ਸਨ। ਰਾਜ ਕਰਨ ਵਾਲਿਆਂ ਦਾ, ਫੌਜੀ ਕਮਾਂਡਰਾਂ ਤੇ ਅਹਿਲਕਾਰਾਂ ਦਾ ਚਰਿੱਤ੍ਰ ਬੜਾ ਮਾੜਾ ਸੀ। ਮਾਸ ਖਾਣਾ, ਸ਼ਰਾਬ ਪੀਣਾ ਤੇ ਅਯਾਸ਼ੀ ਦਾ ਜੀਵਨ ਬਸਰ ਕੀਤਾ ਜਾਂਦਾ ਸੀ। ਆਪ ਬੜੀ ਦੂਰ ਦ੍ਰਿਸ਼ਟੀ ਦੇ ਮਾਲਕ ਸਨ। ਆਪ ਨੂੰ ਅਭਾਸ ਹੋ ਗਿਆ ਕਿ ਸਿੱਖ ਰਾਜ ਬਹੁਤੀ ਦੇਰ ਰਹਿਣ ਵਾਲਾ ਨਹੀਂ। ਏਸੇ ਦੌਰਾਨ ਆਪ ਨੂੰ ਇਕ ਉੱਚ ਕੋਟੀ ਦੇ ਮਹਾਂਪੁਰਸ਼ ਸਤਿਗੁਰੂ ਬਾਲਕ ਸਿੰਘ ਜੀ ਦੇ ਹਜ਼ਰੋਂ ਵਿਖੇ ਦਰਸ਼ਨ ਹੋਏ। ਉਹਨਾਂ ਨੇ ਆਪ ਨੂੰ ਦੀਖਸ਼ਾ ਦੇ ਦਿੱਤੀ ਤੇ ਫ਼ੁਰਮਾਇਆ ਕਿ ਆਪ ਦੇ ਜ਼ਿੰਮੇ ਕੁਝ ਵਿਸ਼ੇਸ਼ ਕੰਮ ਹਨ ਜਿੰਨ੍ਹਾਂ ਨੂੰ ਆਪ ਨੇ ਕਰਨਾ ਹੈ। ਸੋ ਆਪ ਨੇ ਫੌਜ ਨੂੰ ਛੱਡ ਦਿੱਤਾ। ਆਪਣੇ ਪਿੰਡ ਸ੍ਰੀ ਭੈਣੀ ਸਾਹਿਬ ਆ ਡੇਰਾ ਲਾਇਆ। ੧੮੪੯ ਈ. ਵਿਚ ਸਿੱਖ ਰਾਜ ਦਾ ਖਾਤਮਾ ਹੋ ਗਿਆ ਸੀ। ਅੰਗ੍ਰੇਜ਼ ਭਾਰਤ ਦੇ ਦੂਸਰੇ ਹਿੱਸੇ ਉਪਰ ਪਹਿਲਾਂ ਹੀ ਕਬਜ਼ਾ ਕਰ ਚੁੱਕਾ ਸੀ। ਭਾਰਤ ਦੇ ਉੱਤਰੀ ਹਿੱਸੇ ਵਿਚ ਪੰਜਾਬ ਹੀ ਰਹਿ ਗਿਆ ਸੀ। ਅੰਗਰੇਜ਼ਾਂ ਨੇ ਇਸ ਉਪਰ ਵੀ ਆਪਣਾ ਕਬਜ਼ਾ ਕਰ ਲਿਆ।

ਸਤਿਗੁਰੂ ਜੀ ਦੇ ਮਨ ਉਪਰ ਦੋ ਵੱਡੇ ਬੋਝ ਸਨ। ਇਕ ਸਿੱਖ ਰਾਜ ਦੇ ਖ਼ਾਤਮੇ ਦਾ ਦੂਸਰਾ ਅੰਗਰੇਜ਼ ਦੇ ਕਾਬਜ਼ ਹੋ ਜਾਣ ਦਾ। ਇਸ ਬੋਝ ਨੂੰ ਹਲਕਿਆਂ ਕਰਨ ਵਾਸਤੇ ਪ੍ਰੋਗ੍ਰਾਮ ਬਣਾਇਆ। ਪ੍ਰੋਗ੍ਰਾਮ ਵਿਚ ਕਰਨ ਵਾਲੇ ਕੰਮਾਂ ਦੀ ਰੂਪ ਰੇਖਾ ਬਣਾਈ। ਸਮਾਜੀ ਚਰਿੱਤ੍ਰ ਦਾ ਨਿਰਮਾਣ ਕਰਨ ਵਾਸਤੇ ਸੰਸਾਰ ਦੀ ਰਚਨਹਾਰ ਸ਼ਕਤੀ ਦਾ ਸਿਮਰਨ ਕਰਵਾਉਣਾ, ਮਾਸ ਸ਼ਰਾਬ ਦੇ ਖਾਣ ਪੀਣ ਤੋਂ ਰੋਕਣਾ, ਜੰਮਦੀਆਂ ਕੁੜੀਆਂ ਨੂੰ ਮਾਰਨ ਤੋਂ ਵਰਜਣਾ, ਦਹੇਜ ਲੈਣ ਦੇਣ ਦੀ ਬੀਮਾਰੀ ਤੋਂ ਮੁਕਤੀ ਦਿਲਾਉਣਾ, ਪੈਰ ਦੀ ਜੁੱਤੀ ਕਹੀ ਜਾਣ

ਵਾਲੀ ਇਸਤ੍ਰੀ ਨੂੰ ਆਦਰ ਯੋਗ ਥਾਂ ਦਿਲਵਾਉਣਾ ਜ਼ਰੂਰੀ ਸਮਝਿਆ। ਦੂਸਰੇ ਪਾਸੇ ਅੰਗਰੇਜ਼ ਦੇ ਕਬਜ਼ੇ ਨੂੰ ਤੋੜਨ ਦੀ ਵਿਉਂਤ ਬਣਾਈ।

ਸਤਿਗੁਰੂ ਜੀ ਅੰਗਰੇਜ਼ਾਂ ਦੇ ਰਾਜ ਕਰਨ ਦੇ ਬੁਨਿਆਦੀ ਰਾਜ਼ ਨੂੰ ਸਮਝ ਗਏ ਸਨ। ਅੰਗਰੇਜ਼ ਵਪਾਰ ਕਰਨ ਵਾਸਤੇ ਭਾਰਤ ਵਿਚ ਦਾਖਲ ਹੋਇਆ ਸੀ। ਓਦੋਂ ਭਾਰਤ ਸੈਂਕੜੇ ਛੋਟੇ ਮੋਟੇ ਰਾਜਾਂ ਵਿਚ ਵੰਡਿਆ ਹੋਇਆ ਸੀ। ਆਪਣੇ ਰਾਜਾਂ ਦਾ ਵਿਸਤਾਰ ਕਰਨ ਲਈ ਇਕ ਦੂਸਰੇ ਉਪਰ ਹਮਲੇ ਕਰਨਾ ਸਾਧਾਰਨ ਗੱਲ ਸੀ। ਭਾਰਤੀਆਂ ਦੀ ਕਮਜ਼ੋਰੀ ਤੇ ਆਪਸੀ ਫੁੱਟ ਕਰਕੇ ਅੰਗਰੇਜ਼ਾਂ ਦਾ ਭਾਰਤ ਉਪਰ ਕਬਜ਼ਾ ਕਰਨਾ ਸੌਖਾ ਹੋ ਗਿਆ।

ਸਤਿਗੁਰੂ ਜੀ ਨੇ ੧੮੫੭ ਵਿੱਚ ਸਿੱਖੀ ਪੁਨਰ ਸੁਰਜੀਤ ਕੀਤੀ। ਆਪ ਨੇ ਸਿੱਖਾਂ ਨੂੰ ਨਾਮ ਜਪਣ ਦਾ ਹੁਕਮ ਕੀਤਾ ਤਾਂਕਿ ਉਹਨਾਂ ਦੀ ਆਤਮਾ ਬਲਵਾਨ ਹੋ ਸੱਕੇ। ਸਤਿਗੁਰੂ ਜੀ ਦੀ ਰਸਨਾ ਵਿੱਚ ਤਾਸੀਰ ਸੀ। ਉਹ ਆਪ ਵੀ ਭਜਨ ਬੰਦਗੀ ਕਰਦੇ ਸਨ। ਉਹਨਾਂ ਦੇ ਸਿੱਖੀ ਵੀ ਹੁਕਮ ਮੰਨ ਕੇ ਨਾਮ ਜਪਣ ਲਗੇ, ਸੋ ਨਾਮਧਾਰੀ ਪੰਥ ਪਰਸਿਧ ਹੋ ਗਿਆ। ਜਦ ਪ੍ਰੋਗ੍ਰਾਮ ਨੂੰ ਅਮਲ ਵਿਚ ਲਿਆਂਦਾ ਤਾਂ ਕੁਝ ਸਾਲਾਂ ਦੇ ਅੰਦਰ ੨ ਇਸ ਪੰਥ ਦੇ ਲੱਖਾਂ ਨਾਮਲੇਵਾ ਹੋ ਗਏ। ਅੰਗਰੇਜ਼ ਪਹਿਲਾਂ ਹੀ ੧੮੫੭ ਦੇ ਗਦਰ ਦਾ ਸਾਹਮਣਾ ਕਰ ਚੁੱਕਾ ਸੀ। ਰਾਜੇ ਮਹਾਰਾਜਿਆਂ ਨੇ ਆਪਣੇ ਰਾਜ ਖੁਸ ਜਾਣ ਦਾ ਵਿਰੋਧ ਬਾਕਾਇਦਾ ਆਪਣੀਆਂ ਫੌਜਾਂ ਦਵਾਰਾ ਲੜ ਕੇ ਕੀਤਾ। ਅੰਗਰੇਜ਼ਾਂ ਨੇ ਇਸ ਗਦਰ ਨੂੰ ਬੜੀ ਬੁਰੀ ਤਰ੍ਹਾਂ ਦਬਾਇਆ। ਹਜ਼ਾਰਾਂ ਲੱਖਾਂ ਭਾਰਤੀ ਫੌਜਾਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ। ਸੋ ਨਾਮਧਾਰੀ (ਕੂਕਾ) ਲਹਿਰ ਤੋਂ ਅੰਗਰੇਜ਼ ਬੜਾ ਭੈਭੀਤ ਹੋਇਆ। ਉਨ੍ਹਾਂ ਨੇ ਸਮਝ ਲਿਆ ਕਿ ਜੇ ਇਹ ਲਹਿਰ ਵਧਦੀ ਗਈ ਤਾਂ ਉਹਨਾਂ ਦੇ ਰਾਜ ਦਾ ਅਵੱਸ਼ ਅੰਤ ਹੋ ਜਾਏਗਾ। ਇਸ ਲਹਿਰ ਨੂੰ ਖ਼ਤਮ ਕਰਨ ਦੀ ਵਿਉਂਤ ਰਚੀ। ਪਾੜੋ ਤੇ ਰਾਜ ਕਰੋ ਦੀ ਨੀਤੀ ਘੜੀ। ਲੋਕਾਂ ਦੀਆਂ ਧਾਰਮਕ ਭਾਵਨਾਵਾਂ ਨੂੰ ਭੜਕਾਉਣ ਵਾਸਤੇ ਗਊਆਂ ਕਤਲ ਕਰਨ ਵਾਸਤੇ ਥਾਂ- ੨ ਬੁੱਚੜਖਾਨੇ ਖੋਲ ਦਿੱਤੇ। ਇਕ ਬੁੱਚੜਖਾਨਾ ਅੰਮ੍ਰਿਤਸਰ ਦਰਬਾਰ ਸਾਹਿਬ ਦੇ ਕੋਲ ਵੀ ਬਣਾਇਆ। ਇਹ ਗੱਲ ਕੁਝ ਨਾਮਧਾਰੀ ਸਿੰਘਾਂ ਨੂੰ ਗਵਾਰਾ ਨਾ ਹੋਈ। ਉਨ੍ਹਾਂ ਨੇ ਇਕ ਰਾਤ ਬੁੱਚੜਖਾਨੇ ਦਾ ਸਫ਼ਾਇਆ ਕਰ ਦਿੱਤਾ। ਕੁਝ ਖਿਚੋਤਾਣ ਲੁਧਿਆਣਾ ਤੇ ਮਲੇਰਕੋਟਲੇ ਵਾਲੇ ਪਾਸੇ ਹੋ ਗਈ। ਅੰਮ੍ਰਿਤਸਰ ਵਾਲਾ ਕੇਸ ਬਕਾਇਦਾ ਚਲਾ ਕੇ ਚਹੁੰ ਨੂੰ ਫਾਂਸੀ ਦਿੱਤੀ। ਲੁਧਿਆਣੇ ਦੋਂਹ ਨੂੰ ਫਾਂਸੀ ਦਿੱਤੀ। ਮਲੇਰਕੋਟਲੇ ਦੇ ਸੰਬੰਧ ਵਿਚ ਸਾਰੇ ਕਾਇਦੇ ਕਾਨੂੰਨਾਂ ਨੂੰ ਛਿੱਕੇ ਉਪਰ ਟੰਗ ਕੇ ੬੫ ਸਿੰਘਾਂ ਨੂੰ ਤੋਪਾਂ ਨਾਲ ਉਡਾਇਆ। ਸਿੰਘਾਂ ਨੇ ਆਪ ਅਗੇ ਹੋ ਕੇ ਸ਼ਹੀਦੀਆਂ ਪਾਈਆਂ। ਮਲੇਰਕੋਟਲੇ ਦੇ ਸਾਕੇ ਤੋਂ ਦੂਸਰੇ ਦਿਨ ਹੀ ਹੈਡਕੁਆਟਰ ਸ੍ਰੀ ਭੈਣੀ ਸਾਹਬ ਤੋਂ ਸਤਿਗੁਰੂ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਨਿਕਟਵਰਤੀ ਸੂਬਿਆਂ ਨੂੰ ਗ੍ਰਿਫਤਾਰ ਕਰਕੇ ਬਰਮਾ, ਰੰਗੂਨ ਵਿਚ ਨਜ਼ਰਬੰਦ ਕਰ ਦਿੱਤਾ। ਸ੍ਰੀ ਭੈਣੀ ਸਾਹਬ ਵਿਖੇ ਪੁਲਿਸ ਚੌਕੀ ਬਿਠਾ ਦਿਤੀ ਗਈ। ਜਿਹੜੀ ਲਗਾਤਾਰ ੫੦ ਸਾਲ ਓਥੇ ਆਪਣਾ ਪਹਿਰਾ ਦੇਂਦੀ ਰਹੀ। ਨਾਮਧਾਰੀ ਲਹਿਰ ਨੂੰ ਅੰਗਰੇਜ਼ ਨੇ ਆਪਣੇ ਵਲੋਂ ਪੂਰੀ ਤਰ੍ਹਾਂ ਦਬਾਅ ਦਿੱਤਾ। ਪਰ ਸਤਿਗੁਰੂ ਜੀ ਇਕ ਗੱਲ ਜਾਂਦੀ ਵਾਰ ਕਹਿ ਗਏ ਸਨ ਕਿ ਜੋ ਆਜ਼ਾਦੀ ਦੀ ਤੀਲ ਉਹ ਬਾਲ ਚਲੇ ਹਨ ਇਹ ਅੰਗਰੇਜ਼ਾਂ ਦੇ ਰਾਜ ਨੂੰ ਸੁਆਹ ਕਰ ਕੇ ਛੱਡੇਗੀ।

ਬਾਅਦ ਵਿਚ ਆਜ਼ਾਦੀ ਦੀਆਂ ਲਹਿਰਾਂ ਨੇ ਜਨਮ ਲਿਆ। ੧੮੮੫ ਵਿਚ ਕਾਂਗ੍ਰਸ ਦਾ ਜਨਮ ਹੋਇਆ। ੧੯੦੭-੮ ਨੂੰ ਬੰਗਾਲ

***ਭੈਣੀ ਸਾਹਬ ਤੋਂ ਸਤਿਗੁਰੂ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਨਿਕਟਵਰਤੀ ਸੂਬਿਆਂ ਨੂੰ ਗ੍ਰਿਫਤਾਰ ਕਰਕੇ ਬਰਮਾ, ਰੰਗੂਨ ਵਿਚ ਨਜ਼ਰਬੰਦ ਕਰ ਦਿੱਤਾ। ਸ੍ਰੀ ਭੈਣੀ ਸਾਹਬ ਵਿਖੇ ਪੁਲਿਸ ਚੌਕੀ ਬਿਠਾ ਦਿੱਤੀ ਗਈ। ਜਿਹੜੀ ਲਗਾਤਾਰ ੫੦ ਸਾਲ ਓਥੇ ਆਪਣਾ ਪਹਿਰਾ ਦੇਂਦੀ ਰਹੀ। ਨਾਮਧਾਰੀ ਲਹਿਰ ਨੂੰ ਅੰਗਰੇਜ਼ ਨੇ ਆਪਣੇ ਵਲੋਂ ਪੂਰੀ ਤਰ੍ਹਾਂ ਦਬਾਅ ਦਿੱਤਾ। ਪਰ ਸਤਿਗੁਰੂ ਜੀ ਇਕ ਗੱਲ ਜਾਂਦੀ ਵਾਰ ਕਹਿ ਗਏ ਸਨ ਕਿ ਜੋ ਆਜ਼ਾਦੀ ਦੀ ਤੀਲ ਉਹ ਬਾਲ ਚਲੇ ਹਨ ਇਹ ਅੰਗਰੇਜ਼ਾਂ ਦੇ ਰਾਜ ਨੂੰ ਸੁਆਹ ਕਰ ਕੇ ਛੱਡੇਗੀ।***

ਵਾਲੇ ਪਾਸਿਓਂ, ੧੯੧੪ ਵਿਚ ਗਦਰੀ ਬਾਬਿਆਂ ਦਾ ਵਿਦੇਸ਼ਾਂ ਵਿਚ ਭਾਰਤ ਨੂੰ ਆਜ਼ਾਦ ਕਰਾਉਣ ਦਾ ਝੰਡਾ ਚੁਕਣਾ, ੧੯੧੯ ਦਾ ਜਲਿਆਂ ਵਾਲੇ ਬਾਗ ਦਾ ਕਾਂਡ, ਭਗਤ ਸਿੰਘ ਲਹਿਰ, ਮਹਾਤਮਾ ਗਾਂਧੀ ਵਲੋਂ ਕਈ ਇਕ ਅੰਦੋਲਨ ਕਰਨੇ, ਨੇਤਾ ਜੀ ਸੁਭਾਸ਼ ਚੰਦਰ ਬੋਸ ਦਾ ਭਾਰਤ ਤੋਂ ਬਾਹਰ ਆਜ਼ਾਦ ਹਿੰਦ ਫੌਜ ਦਾ ਤਿਆਰ ਕਰਨਾ, ੧੯੪੬ ਵਿਚ ਭਾਰਤੀ ਫੌਜਾਂ ਦਾ ਬੰਬਈ, ਕਲਕੱਤੇ ਤੇ ਕਰਾਚੀ ਵਿਖੇ ਬਗਾਵਤ ਕਰਨਾ, ਏਸੇ ਸਾਲ ਮਜ਼ਦੂਰ ਕਿਸਾਨਾਂ ਦਾ ਜਾਗ੍ਰਿਤ ਹੋਣਾ ਤੇ ਆਜ਼ਾਦ ਹਿੰਦ ਫੌਜ ਦੇ ਕਮਾਂਡਰਾਂ ਸਹਿਗਲ ਢਿੱਲੋਂ, ਸ਼ਾਹ ਨਿਵਾਜ਼ ਨੂੰ ਜੇਲ੍ਹੋਂ ਛੜਾਉਣ ਵਾਸਤੇ ਅੰਦੋਲਨ ਤੇ ਕੁਰਬਾਨੀਆਂ ਹੋਈਆਂ। ਇਨ੍ਹਾਂ ਸਾਰੇ ਹਾਲਾਤਾਂ ਤੋਂ ਭੈ ਭੀਤ ਹੋ ਕੇ ੧੫ ਅਗਸਤ ੧੯੪੭ ਨੂੰ ਭਾਰਤ ਦੀ ਵਾਗਡੋਰ ਭਾਰਤੀਆਂ ਨੂੰ ਸੌਂਪਨੀ ਪਈ। ਸਤਿਗੁਰੂ ਜੀ ਜਾਂਦੀ ਵਾਰੀ ਜੋ ਬੋਲ, ਬੋਲ ਗਏ ਸਨ,ਉਹ ਪੂਰਾ ਹੋਇਆ।

ਪੰਡਤ ਜਵਾਹਰ ਲਾਲ ਨਹਿਰੂ ਦੇਸ਼ ਦੇ ਪਹਿਲੇ ਪ੍ਰਧਾਨ ਮੰਤਰੀ ਬਣੇ। ਦੇਸ਼ ਅੰਦਰਖਾਤੇ ਪੂਰੀ ਤਰ੍ਹਾਂ ਖੋਖਲਾ ਹੋ ਚੁੱਕਾ ਸੀ। ਇਹ ਅੰਨ, ਕਪੜਾ, ਲੋਹਾ ਤੇ ਹੋਰ ਲੋੜਾਂ ਤੇ ਵਿਕਾਸ ਦੇ ਸਾਧਨਾਂ ਵਾਸਤੇ ਵਿਦੇਸ਼ਾਂ ਉਪਰ ਨਿਰਭਰ ਕਰਦਾ ਸੀ। ਸਤਿਗੁਰੂ ਜੀ ਨੇ ਸਵਦੇਸ਼ੀ ਦਾ ਨਾਹਰਾ ਦਿੱਤਾ ਸੀ। ਲੋਕਾਂ ਨੂੰ ਗਰੀਬੀ ਤੇ ਬੇਕਾਰੀ ਦੀ ਜਿੱਲ੍ਹਣ ਚੋਂ ਬਾਹਰ ਕੱਢਣ ਵਾਸਤੇ ਉਸ ਨਾਹਰੇ ਨੂੰ ਅਮਲ ਵਿਚ ਲਿਆਉਣ ਦੀ ਲੋੜ ਸੀ। ਨਹਿਰੂ ਨੇ ਦੇਸ਼ ਨੂੰ ਆਤਮ ਨਿਰਭਰ ਬਨਾਉਣ ਵਾਸਤੇ ਸੋਵੀਅਤ ਯੂਨੀਅਨ ਦੀ ਮਦਦ ਲਈ। ਸੋਵੀਅਤ ਯੂਨੀਅਨ ਸਮਾਜਵਾਦੀ ਦੇਸ਼ ਸੀ। ਉਸਨੇ ਬੜੇ ਸਸਤੇ ਸੂਦ ਵਿਚ ਕਰਜ਼ਾ ਦਿੱਤਾ। ਆਪਣੇ ਇੰਜਨੀਅਰ ਤੇ ਟੇਕਨੀਸ਼ਨਜ਼ ਦੇ ਕੇ ਲੋਹਾ ਤਿਆਰ ਕਰਨ ਲਈ ਭਿਲਾਈ ਦਾ ਕਾਰਖਾਨਾ ਉਸਾਰ ਕੇ ਦਿੱਤਾ। ਲੋਹੇ ਦਾ ਅਗਲਾ ਕੰਮ ਮਸ਼ੀਨਾ ਨੂੰ ਤਿਆਰ ਕਰਕੇ ਇੰਡਸਟਰੀ ਦਾ ਉਸਾਰਨਾ ਸੀ। ਬਿਜਲੀ ਨੂੰ ਪੈਦਾ ਕਰਨ ਤੇ ਜ਼ਮੀਨ ਨੂੰ ਜ਼ਰਖੇਜ਼

ਕਰਨ ਲਈ ਭਾਖੜਾ ਡੈਮ ਤਿਆਰ ਕਰਕੇ ਦਿੱਤਾ। ਏਸੇ ਤਰ੍ਹਾਂ ਦੇ ਕਈ ਇਕ ਪਰਾਜੈਕਟ ਉਸਾਰੇ। ਹਵਾਈ ਜਹਾਜ਼ ਤੇ ਜੰਗੀ ਸਾਜ਼ੋ ਸਾਮਾਨ ਤਿਆਰ ਕਰਨ ਦੇ ਕਾਰਖਾਨੇ ਉਸਾਰਨ ਵਿਚ ਮਦਦ ਕੀਤੀ। ਭਾਰਤ ਬੁਨਿਆਦੀ ਖੇਤਰ ਵਿਚ ਆਤਮ ਨਿਰਭਰ ਹੋਇਆ। ਸ੍ਰੀ ਨਹਿਰੂ ਤੋਂ ਬਾਅਦ ਸ੍ਰੀਮਤੀ ਇੰਦਰਾ ਗਾਂਧੀ ਨੇ ਭਾਰਤ ਦੇ ਬੈਂਕਾਂ ਤੇ ਇੰਨਸ਼ੋਰੈਂਸ ਕੰਪਨੀਆਂ ਨੂੰ ਧਨਾ ਸੇਠਾਂ ਦੇ ਚੁੰਗਲ ਚੋਂ ਕੱਢ ਕੇ ਇਨ੍ਹਾਂ ਦਾ ਰਾਸ਼ਟਰੀ ਕਰਨ ਕਰਕੇ, ਇੰਡਸਟਰੀ ਨੂੰ ਬਲ ਦੇਣ ਤੇ ਖੇਤੀ ਬਾੜੀ ਦੀ ਪੈਦਾਵਾਰ ਨੂੰ ਵਧਾਉਣ ਵਾਸਤੇ ਕਰਜ਼ੇ ਦੇਣ ਦੀ ਝੜੀ ਲਾ ਦਿੱਤੀ। ਦੇਸ਼ ਨੇ ਸਾਰੇ ਖੇਤਰਾਂ ਵਿਚ ਬੜੀਆਂ ਤਕੜੀਆਂ ਛਲਾਂਗਾਂ ਮਾਰੀਆਂ। ਏਨਾ ਕੁਝ ਕਰਨ ਦੇ ਬਾਵਜੂਦ ਦੇਸ਼ ਦੀ ਬਹੁਤ ਭਾਰੀ ਗਿਣਤੀ ਏਸ ਉਨਤੀ ਦਾ ਲਾਭ ਨ ਲੈ ਸਕੀ। ਅਰਬਾਂ ਖਰਬਾਂ ਦੇ ਆਮਦਨ ਖਰਚ ਦੇ ਬਜਟ ਬਣਨ ਲਗ ਪਏ। ਏਨੇ ਚਿਰ ਨੂੰ ਰਾਜੀਵ ਗਾਂਧੀ ਦਾ ਸਮਾਂ ਆਇਆ। ਬਾਹਰ ਦੀ ਦੁਨੀਆਂ ਵਿਚ ਕੰਪਿਊਟਰ ਆਪਣੇ ਚਮਤਕਾਰ ਵਿਖਾ ਰਿਹਾ ਸੀ। ਸ੍ਰੀ ਰਾਜੀਵ ਨੇ ਚਾਹਿਆ ਕਿ ਭਾਰਤ ਦੇ ਲੋਕੀਂ ਕੰਪਿਊਟਰ ਤੋਂ ਲਾਂਭ ਉਠਾਉਣ। ਸ੍ਰੀ ਗਾਂਧੀ ਨੂੰ ਇਕ ਗੱਲ ਦਾ ਪਤਾ ਲਗ ਗਿਆ ਕਿ ਅਰਬਾਂ ਖਰਬਾਂ ਰੁਪਏ ਜੋ ਲੋਕਾਂ ਦੇ ਭਲੇ ਵਾਸਤੇ ਬਜਟ ਵਿਚ ਰੱਖੇ ਜਾਂਦੇ ਹਨ, ਉਹ ਸਾਰੇ ਰਾਹ ਵਿਚ ਹਜ਼ਮ ਹੋ ਰਹੇ ਹਨ। ਉਹਨਾਂ ਪੰਚਾਇਤੀ ਸਿਸਟਿਮ ਨੂੰ ਮਜ਼ਬੂਤ ਕਰਨਾ ਚਾਹਿਆ। ਸਾਰੇ ਦੇਸ਼ ਦੇ ਸਰਪੰਚਾਂ ਨੂੰ ਦਿੱਲੀ ਬੁਲਾ ਕੇ ਕਿਹਾ ਗਿਆ ਕਿ ਅਗੋਂ ਤੋਂ ਉਨ੍ਹਾਂ ਲਈ ਕੱਢੀ ਗਈ ਰਕਮ ਸਿੱਧੀ ਉਨ੍ਹਾਂ ਨੂੰ ਦਿੱਤੀ ਜਾਏਗੀ। ਸ੍ਰੀ ਨਰਸਿਮਾ ਰਾਓ ਦਾ ਯੁਗ ਆ ਗਿਆ। ਇਨ੍ਹਾਂ ਨੇ ਆਪਣੇ ਦੇਸ਼ ਦੇ ਸਨਅਤਕਾਰਾਂ ਤੇ ਆਪਣੇ ਸਾਧਨਾਂ ਤੇ ਵਿਸ਼ਵਾਸ਼ ਕੀਤਾ। ਦੁਨੀਆਂ ਭਰ ਦੇ ਸਨਅਤਕਾਰਾਂ ਤੇ ਮਲਟੀ ਨੈਸ਼ਨਲ ਕੰਪਨੀਆਂ ਨੂੰ ਭਾਰਤ ਵਿਚ ਆ ਕੇ ਆਪਣੀ ਪੂੰਜੀ ਲਾਉਣ ਦਾ ਸੱਦਾ ਦੇ ਦਿੱਤਾ ਹੈ। ਭਾਰਤ ਵਰਗੀਆਂ ਮਾਰਕੀਟਾਂ ਉਹ ਬਹੁਤ ਵੱਡੀਆਂ ਲੜਾਈਆਂ ਲੜ ਕੇ ਹਾਸਲ ਕਰਦੇ ਸਨ। ਸੰਸਾਰ ਅੰਦਰ ਏਸੇ ਸਦੀ ਵਿਚ ਜੋ ਦੋ ਵੱਡੀਆਂ ਲੜਾਈਆਂ ਹੋ ਚੁੱਕੀਆਂ ਹਨ। ਉਨ੍ਹਾਂ ਦੇ ਪਿੱਛੇ ਮੂਲ ਕਾਰਨ, ਮੰਡੀਆਂ (ਮਾਰਕੀਟਾਂ) ਨੂੰ ਹਾਸਲ ਕਰਨਾ ਸੀ। ਅੱਜ ਸਾਡੇ ਕੌਮੀ ਲੀਡਰ ਬੜੇ ਸੁਹਣੇ ਢੰਗ ਨਾਲ ਥਾਲੀ ਪਰੋਸ ਕੇ ਆਪਣੀ ਮਾਰਕੀਟ ਉਨ੍ਹਾਂ ਦੇ ਹਵਾਲੇ ਕਰ ਰਹੇ ਹਨ। ਹੋਰ ਵੀ ਸਭ ਤਰਾਂ ਦੀਆਂ ਸਹੂਲਤਾਂ ਦਿੱਤੀਆਂ ਜਾ ਰਹੀਆਂ ਹਨ। ਵਿਦੇਸ਼ਾਂ ਚੋਂ ਜੋ ਵੀ ਸਨਅਤਕਾਰ ਜਾਂ ਕੰਪਨੀਆਂ ਆਉਣਗੀਆਂ ਉਨ੍ਹਾਂ ਨੂੰ ਆਪਣਾ ਹਿਤ, ਮੁਫਾਦ ਤੇ ਮੁਨਾਫਾ ਸਭ ਤੋਂ ਪਹਿਲੇ ਹੋਵੇਗਾ। ਲੋਕਾਂ ਦੇ ਭਲੇ ਨਾਲ ਉਨ੍ਹਾਂ ਦਾ ਕੋਈ ਵਾਸਤਾ ਨਹੀਂ ਹੋਵੇਗਾ। ਸਾਡੇ ਆਪਣੇ ਦੇਸ਼ ਦੀ ਸਨਅਤ ਤਬਾ ਹੋਏਗੀ। ਦੇਸ਼ ਅੰਦਰ ਬੇਕਾਰੀ ਵਧੇਗੀ। ਮਹਿੰਗਾਈ ਵਧੇਗੀ। ਹਾਲਾਤ ਬਦ ਤੋਂ ਬਦਤਰ ਹੋਏ ਹਨ। ਘਪਲੇ-ਘੁਟਾਲਿਆਂ ਦੇ ਪਿਛਲੇ ਪੰਜ ਸਾਲ ਨਿਕਲੇ ਹਨ। ਰਾਜ ਨੇਤਾਵਾਂ ਦੇ ਕੰਮ ਸਾਹਮਣੇ ਆਏ ਹਨ ਇਨਾਂ ਕਰਕੇ ਲੋਕਾਂ ਦਾ ਰਾਜਨੀਤੀ ਤੋਂ ਵਿਸ਼ਵਾਸ਼ ਉਠ ਰਿਹਾ ਹੈ। ਸੋ ਅੱਜ ਵੀ ਸਤਿਗੁਰੂ ਰਾਮ ਸਿੰਘ ਜੀ ਨੇ ਲੋਕਾਂ ਦੇ ਚਰਿੱਤ੍ਰ ਨੂੰ ਨਿਰਮਾਣ ਕਰਨ ਦਾ ਤੇ ਦੇਸ਼ ਦੀ ਆਰਥਕਤਾ ਨੂੰ ਮਜ਼ਬੂਤ ਕਰਕੇ ਆਪ ਲੋਕਾਂ ਦੀ ਗਰੀਬੀ ਤੇ ਬੇਕਾਰੀ ਨੂੰ ਦੂਰ ਕਰਨ ਵਾਸਤੇ ਜੋ ਸਵਦੇਸ਼ੀ ਦਾ ਸਿਧਾਂਤ ਦਿੱਤਾ ਹੈ, ਉਹੋ ਹੀ ਦੇਸ਼ ਵਾਸਤੇ ਅਸਲ ਕਲਿਆਣਕਾਰੀ ਹੈ।

■

# ਸਦਾ ਆਪਣੇ ਲੜ ਲਗਾਈਂ ਰੱਖੀਂ

✍ ਜਸਵਿੰਦਰ ਸਿੰਘ ਭਿੰਡਰ

*ਤੇਰੀ ਦਾਤਿਆ ਨਜ਼ਰ ਕਮਾਲ ਦੀ ਐ, ਜਿਨੂੰ ਤਕਨੈ ਕਰ ਨਿਹਾਲ ਦੇਨੈਂ।*
*ਚਾਹੇਂ ਗੂੰਗੇ ਦੇ ਤਾਈਂ ਜ਼ਬਾਨ ਬਖਸ਼ੇਂ, ਚੁਕ ਤਖਤਿਉਂ ਤਖਤ ਬੈਠਾਲ ਦੇਨੈਂ।*
*ਕੱਢ ਦੇਵੇਂ ਕੰਗਾਲੀ ਸਵਾਲੀਆਂ ਦੀ, ਕਰ ਪਲਾਂ ਅੰਦਰ ਮਾਲਾ ਮਾਲ ਦੇਨੈਂ।*
*ਭਾਵੇਂ ਐਬ ਗੁਨਾਹ ਦੇ ਭਰੇ ਦਾਤਾ, ਚੰਗੇ ਮੰਦੇ ਪਰ ਤੇਰੇ ਕਹਾਂਵਦੇ ਹਾਂ।*
*ਸਦਾ ਆਪਣੇ ਲੜ ਲਗਾਈ ਰੱਖੀਂ, ਤੇਰੇ ਚਰਨਾਂ ਤੇ ਸੀਸ ਝੁਕਾਂਵਦੇ ਹਾਂ।*

*ਦਾਤਾ ਮੰਗੀਏ ਅਸੀਂ ਮੁਰਾਦ ਇਕੋ, ਸਦਾ ਚਰਨਾਂ ਦੇ ਨਾਲ ਲਗਾਈ ਰੱਖੀਂ।*
*ਛਾਈ ਰਾਤ ਚੁਫੇਰੇ ਅਗਿਆਨਤਾ ਦੀ, ਜੋਤੀ ਗਿਆਨ ਦੀ ਸਦਾ ਜਗਾਈ ਰੱਖੀਂ।*
*ਦੀਵਾ ਧਰਮ ਦਾ ਤੇ ਵੱਟੀ ਨਾਮ ਵਾਲੀ, ਸਾਡੇ ਮਨਾਂ ਅੰਦਰ ਰੁਸ਼ਨਾਈ ਰੱਖੀਂ।*
*ਇਕੋ ਤੌਕਿਆ ਆਸਰਾ ਅਸਾਂ ਤੇਰਾ, ਸਾਨੂੰ ਆਪਣੇ ਸਦਾ ਬਨਾਈ ਰੱਖੀਂ।*
*ਸਾਡੀ ਦਾਤਿਆ ਅਰਜ਼ ਕਬੂਲ ਕਰਲੈ, ਆਕੇ ਦਰ ਤੇ ਵਾਸਤਾ ਪਾਂਵਦੇ ਹਾਂ।*
*ਸਦਾ ਆਪਣੇ ਲੜ ਲਗਾਈ ਰੱਖੀਂ ਤੇਰੇ ਚਰਨਾਂ ਤੇ ਸੀਸ ਝੁਕਾਂਵਦੇ ਹਾਂ।*

*ਛੋਟਾ ਮੈਂ ਤੇ ਤੇਰਾ ਪ੍ਰਤਾਪ ਵੱਡਾ, ਜੱਸ ਗਾਏ ਇਹ ਕਿਵੇਂ ਜ਼ੁਬਾਨ ਮੇਰੀ।*
*ਤੇਰੇ ਇਕ-੨ ਸੁਖਨ ਤੋਂ ਜਾਂ ਸਦਕੇ, ਤੇਰੇ ਉੱਤੋਂ ਹੈ ਜਾਨ ਕੁਰਬਾਨ ਮੇਰੀ।*
*ਤਨ ਮਨ ਤੇ ਧਨ ਇਹ ਸਭ ਤੇਰਾ, ਕਰੀਂ ਭੇਟ ਇਹ ਦਾਤਾ ਪ੍ਰਵਾਨ ਮੇਰੀ।*
*ਸਿਫਤਾਂ ਤੇਰੀਆਂ ਦਾ ਪਾਰਾਵਾਰ ਨਾਹੀਂ, ਕਰੇ ਕੀ ਜ਼ੁਬਾਨ ਬਿਆਨ ਮੇਰੀ।*
*ਆਵੇ ਮੌਤ ਨ ਕਿਤੇ ਬੇਮੁਖ ਹੋ ਕੇ, ਲੜ ਲਾਈ ਰਖੀਂ ਇਹੋ ਚਾਂਹਵਦੇ ਹਾਂ।*
*ਸਦਾ ਆਪਣੇ ਲੜ ਲਗਾਈ ਰਖੀਂ, ਤੇਰੇ ਚਰਨਾਂ ਤੇ ਸੀਸ ਝੁਕਾਂਵਦੇ ਹਾਂ।*

*ਸਤਿਗੁਰੂ ਬਾਝ ਨ ਮਨਾਂ ਦੀ ਮੈਲ ਲਹਿੰਦੀ, ਭਾਵੇਂ ਤੀਰਥਾਂ ਉੱਤੇ ਨਹੋਣ ਲੋਕੀਂ।*
*ਬਿਨਾ ਨਾਮ ਦੇ ਹੋਏ ਨ ਮੁੱਖ ਉਜਲਾ, ਭਾਵੇਂ ਵੇਸ ਹਜਾਰਾਂ ਹੰਡਾਉਣ ਲੋਕੀਂ।*
*ਬਿਨਾ ਮਨ ਦੇ ਤਨ ਨ ਸਾਧ ਹੋਵੇ, ਭਾਵੇਂ ਪਦਮ ਆਸਣ ਰੋਜ ਲਾਉਣ ਲੋਕੀਂ।*
*ਇਕ ਦਰ ਦੇ ਹੋਇਆਂ ਹੀ ਮਿਲੇ ਮੁਕਤੀ, ਦਰ ਦਰ ਦੀ ਭਟਕਣਾ ਲਾਹੁਣ ਲੋਕੀਂ।*
*ਤੇਰੇ ਦਰੋਂ ਦਾਤਾ ਮੰਗੇ ਖੈਰ ਭਿੰਡਰ, ਆ ਕੇ ਦਰ ਤੇ ਝੋਲੀ ਫਲਾਂਵਦੇ ਹਾਂ।*
*ਸਦਾ ਆਪਣੇ ਲੜ ਲਗਾਈ ਰੱਖੀਂ, ਤੇਰੇ ਚਰਨਾਂ ਤੇ ਸੀਸ ਝੁਕਾਂਵਦੇ ਹਾਂ।*



ਪ੍ਰੀਤਮ ਸਿੰਘ ਕਵੀ

# ਰਾਸ਼ਟਰੀਅਤਾ ਦੀ ਭਾਵਨਾ ਨਾਲ ਭਰਪੂਰ– ਸੁਧਾਰਵਾਦੀ ਨਾਮਧਾਰੀ ਲਹਿਰ

*ਨੋਟ : ਏਸੇ ਰਚਨਾ ਦਾ ਇਸ ਤੋਂ ਪਹਿਲਾ ਹਿੱਸਾ ਭਾਰਤ ਵਿਚ ਕਿਸਾਨੀ ਦੀ ਸਭ ਤੋਂ ਪਹਿਲੀ ਜਦੋ ਜਹਿਦ ਦੇ ਸਿਰਲੇਖ ਹੇਠ ਸਤਿਜੁਗ ਦੇ ਇਸ ਤੋਂ ਪਹਿਲੇ ਦੇ ਨੰਬਰਾਂ ਵਿੱਚ ਛਪ ਚੁੱਕਾ ਹੈ*

*–ਸੰਪਾਦਕ*

**ਗੁਰੂ** ਰਾਮ ਸਿੰਘ ਨੇ ਮੜ੍ਹੀ-ਪੂਜਾ, ਕਬਰ-ਪੂਜਾ ਦੇ ਖਿਲਾਫ਼ ਆਪ ਅਗਵਾਈ ਦਿੱਤੀ ਤੇ ਲੋਕਾਂ ਨੂੰ ਸਮਝਾਇਆ ਕਿ ਆਪਣੀਆਂ ਬਣਾਈਆਂ ਹੋਈਆਂ ਚੀਜ਼ਾਂ ਦੀ ਪੂਜਾ ਕਰਕੇ ਅਨ੍ਹੇਰਾ ਨਾ ਢੋਵੇ। ਸਭ ਸ਼ਕਤੀਆਂ ਅਕਾਲ ਪੁਰਖ ਦੇ ਨਾਮ ਵਿਚ ਹਨ। ਅਗੇ ਚਲਕੇ ਜਦੋਂ "ਗੋਰ ਮੜ੍ਹੀ ਮਟ ਭੂਲ ਨ ਮਾਨੈ" ਦੀ ਲਹਿਰ ਚਲੀ ਤਾਂ ਲਟ ਲਟ ਬਲਕੇ ਸਾੜਨ ਨੂੰ ਆਉਂਦੀਆਂ ਪ੍ਰੇਤਾਤਮਾਵਾਂ ਨੂੰ ਗੁਰੂ ਰਾਮ ਸਿੰਘ ਦੇ ਅਨੁਇਆਈਆਂ ਨੇ ਪਿਸ਼ਾਬ ਦੀ ਧਾਰ ਮਾਰ ਕੇ ਬੁਝਾਣ ਤਕ ਦਾ ਹੌਸਲਾ ਕਰ ਲਿਆ।

ਸਮਾਜਕ ਕੁਰੀਤੀਆਂ ਵਿਚ ਵੱਡਾ ਭੇੜ ਨਾਰੀ ਜਾਤੀ ਵਲ ਆਮ ਲੋਕਾਂ ਦੀ ਤੇ ਖਾਸ ਕਰ ਕਿਸਾਨਾਂ ਦੀ ਪਹੁੰਚ ਸੀ। ਗੁਰੂ ਰਾਮ ਸਿੰਘ ਨੇ ਏਸ ਸ਼ਕਤੀ ਦਾ ਸਭ ਤੋਂ ਪਹਿਲਾਂ ਅਨੁਭਵ ਕੀਤਾ ਜਿਹੜੀ ਮਨੁੱਖਤਾ ਦਾ ਅੱਧ ਸੀ ਤੇ ਜੁ ਚੌਕੇ ਚੁਲ੍ਹੇ ਦੇ ਗੇੜ ਵਿਚ ਪਾ ਕੇ ਹੀ ਅਪਾਹਜ ਕਰ ਦਿੱਤੀ ਗਈ ਸੀ। ਪੂਰਵ ਸਤਿਗੁਰੂਆਂ ਨਾਰੀ ਦੀ ਵਕਾਲਤ ਤਾਂ ਕੀਤੀ ਸੀ ਪਰ ਇਸ ਦੀ ਸਹਿੰਦੜ ਜ਼ਿੰਦਗੀ ਦੀ ਬਹੁੜੀ ਨਹੀਂ ਸੀ ਸੁਣੀ।

ਗੁਰੂ ਰਾਮ ਸਿੰਘ ਨੇ ਲੋਕਾਂ ਵਿਚ ਕੇਵਲ ਔਰਤਾਂ ਬਾਰੇ ਹੀ ਹੇਠ ਲਿਖੇ ਨੁਕਤਿਆਂ ਤੇ ਪਰਚਾਰ ਅਤੇ ਜਹਾਦ ਕੀਤਾ:

**ਕੁੜੀਆਂ ਮਾਰੀਆਂ ਨਾ ਜਾਣ :**

ਮਾਝੇ-ਮਾਲਵੇ ਵਿਚ ਜੰਮਦੀਆਂ ਲੜਕੀਆਂ ਨੂੰ ਮਾਰਨ ਦਾ ਰਿਵਾਜ ਸੀ। ਇਕ ਤਾਂ ਲੜਕੀ ਨੂੰ ਇੱਜ਼ਤ ਪਤ ਨਾਲ ਵੱਡਿਆਂ ਕਰਨਾ ਮਸਲਾ ਸੀ ਦੂਜੇ ਇਹਨਾਂ ਦੇ ਵਿਆਹੁਣ ਸਮੇਂ ਦਾਜ ਅਗਲੇ ਘਰ ਢੋਣਾ ਪੈਂਦਾ ਸਾਂ ਅਤੇ ਲੜਕੀਆਂ ਮਾਰਨ ਦੀ ਸਜ਼ਾ ਅੱਜ ਤਕ ਪੰਜਾਬੀਆਂ ਨੂੰ ਮਿਲ ਰਹੀ ਹੈ। ਭਾਰਤ ਭਰ ਵਿਚ ਡੇਢ ਕਰੋੜ ਲੋਕਾਂ ਲਈ ਲੜਕੀ ਦੀ ਥੁੜੋਂ ਹੈ। ਪਿੰਡਾਂ ਦੇ ਕਿਸਾਨ ਗੁਰੂ ਰਾਮ ਸਿੰਘ ਸਮੇਂ ਏਸ ਰੋਗ ਵਿਚ ਬੜੇ ਗ੍ਰਸੇ ਹੋਏ ਸਨ।

*ਚੂਚਕ ਆਖਦਾ, ਮਲਕੀਏ, ਜੰਮਦੀ ਨੂੰ*
*ਗਲ ਘੁੱਟ ਕੇ ਕਾਹੇ ਨ ਮਾਰਿਓ ਈ!*
*ਘੁੱਟੀ ਅੱਕ ਦੀ ਘੋਟ ਨ ਦਿੱਤੀਓ ਈ*
*ਉਹੋ ਅਜ ਸਵਾਬ ਨਿਤਾਰਿਓ ਈ।*

*–(ਹੀਰ-ਵਾਰਸ ਸ਼ਾਹ, ਸੰ: ਮੋਹਨ ਕਾਲ੍ਹੋਂ, ਪੰਨਾ ੨੮)*

**ਛੋਟੀ ਉਮਰ ਦੇ ਵਿਆਹ ਨਾ ਕਰਨੇ :**

ਉਹਨੀਂ ਦਿਨੀਂ ਲੋਕ ਬੱਚਿਆਂ ਨੂੰ ਕੁਛੜ ਚੁਕਣ ਵਾਲੀ ਉਮਰ ਵਿਚ ਵੀ ਵਿਆਹ ਦਿੰਦੇ ਸਨ। ੫-੭ ਸਾਲ ਦੀ ਉਮਰ ਵਿਚ ਵਿਆਹੁਣਾ ਤਾਂ ਆਮ ਰਿਵਾਜ ਸੀ। ਗੁਰੂ ਰਾਮ ਸਿੰਘ ਜੀ ਦੀ ਅਪਣੀ ਸ਼ਾਦੀ ਵੀ ੭ ਸਾਲ ਦੀ ਉਮਰੇ ਹੋ ਗਈ ਸੀ। ਇਸ ਲਈ ਬਾਲ-ਵਿਆਹਾਂ ਦੀ ਹਾਨੀ ਦਾ ਉਹਨਾਂ ਨੂੰ ਤਜਰਬਾ ਸੀ। ਸੋ ਗੁਰੂ ਰਾਮ ਸਿੰਘ ਜੀ ਨੇ ਘਟੋ ਘਟ ੧੬ ਸਾਲ ਦੀ ਲੜਕੀ ਤੇ ੧੮ ਸਾਲ ਦੇ ਲੜਕੇ ਨੂੰ ਵਿਆਹ ਯੋਗ ਪਰਵਾਨ ਕੀਤਾ।

**ਵੱਟਾ ਨਾਂ ਕਰਨਾ :**

ਅਪਣੀ ਲੜਕੀ ਦੇ ਕੇ ਉਸਦੇ ਮੁਕਾਬਲੇ ਵਿਚ ਦੂਜੀ ਧਿਰ ਤੋਂ ਅਪਣੇ ਲੜਕਿਆਂ ਲਈ ਲੜਕੀ ਲੈਣੀ। ਇਸ ਨਾਲ ਜੋ ਸਮਾਜਕ ਕਲਹ-ਕਲੇਸ਼ ਤੇ ਵੰਸ਼ਗਤ ਰੋਗਾਂ ਦਾ ਪ੍ਰਚਲਣ ਹੋਣਾ ਸੀ, ਇਸਨੂੰ ਵੀ ਬੜੇ ਜ਼ੋਰ ਨਾਲ ਰੋਕਿਆ। ਛੋਟੇ ਕਿਸਾਨਾਂ ਵਿਚ ਤੇ ਗਰੀਬ ਤਬਕਿਆਂ ਵਿਚ ਇਹ ਭੈੜਾ ਵਿਹਾਰ ਆਮ ਸੀ।

**ਲੜਕੀਆਂ ਨਾ ਵੇਚਣਾ :**

ਜਦੋਂ ਮਾਰ ਮਾਰ ਕੇ ਕੁੜੀਆਂ ਘਟਾ ਦਿੱਤੀਆਂ ਹੋਣ ਤਾਂ

ਫਿਰ ਮੁੱਲ ਖਰੀਦਣ ਬਿਨਾਂ ਹੋਰ ਚਾਰਾ ਹੀ ਕੀ ਸੀ। ਮਾਲਵੇ ਤੋਂ ਸਿਆਲ ਕੋਟ ਆਦਿ ਜ਼ਿਲਿਆਂ ਦੇ ਪਿੰਡਾਂ ਵਿਚ ਲੜਕੀਆਂ ਵੇਚਣ ਦਾ ਰਿਵਾਜ ਆਮ ਸੀ। ਇਹ ਲੋਕ ਕੁੜੀਆਂ ਮਾਰਦੇ ਤਾਂ ਨਹੀਂ ਸਨ ਪਰ ਭੇਡ ਬਕਰੀ ਗਾਂ ਮਹਿੰ ਵਾਂਗ ਵੇਚ ਵਿੱਕਰੀ ਦਾ ਕੰਮ ਆਮ ਕਰਦੇ ਸਨ। ਸ਼ਰਮ ਹਯਾ ਨਾਮ ਦੀ ਚੀਜ਼ ਉਸ ਵੇਲੇ ਖੰਭ ਲਾਕੇ ਉਡ ਜਾਂਦੀ ਜਦੋਂ ਲੜਕੀ ਦੇ ਗਾਹਕ ਆ ਜਾਂਦੇ। ਮੂੰਹ ਮੱਥਾ, ਰੰਗ ਰੂਪ ਤੇ ਲੜਕੀ ਦੇ ਸਮੁਚੇ ਸਰੀਰ ਨੂੰ ਅੰਗ ਕੇ ਹੀ ਕੀਮਤ ਮੁਕੱਰਰ ਕੀਤੀ ਜਾਂ ਦਿੱਤੀ ਜਾਂਦੀ।

**ਵਿਧਵਾ ਵਿਆਹ ਕਰਨੇ :**

ਬੁਢਾਪੇ ਵਿਚ ਤਾਂ ਵਿਧਵਾਪਨ ਥੋੜੇ ਦਿਨਾਂ ਦਾ ਹੀ ਪਰਾਹੁਣਾ ਹੁੰਦਾ ਹੈ, ਮਰਣ ਘੜੀ ਨੇੜੇ ਨੇੜੇ ਰਹਿੰਦੀ ਹੈ। ਪਰ ਜਿਨ੍ਹਾਂ ਇਸਤਰੀਆਂ ਨੂੰ ਜਵਾਨੀ ਵਿਚ ਹੀ ਸਿਰੋ ਨੰਗਾ ਹੋਣਾ ਪਵੇ ਅਥਵਾ ਰੰਡੇਪਾ ਪੱਲੇ ਪੈ ਜਾਵੇ, ਇਕ ਜਾਂ ਦੋ ਬੱਚਿਆਂ ਨਾਲ ਜਾਂ ਬਿਨਾ ਬੱਚੇ ਤੋਂ ਹੀ, ਚਲਦੀ ਪੁਰਾਤਨ ਰਸਮ ਅਨੁਸਾਰ ਉਸ ਲੜਕੀ ਨੂੰ ਦੋਜ਼ਖ ਵਰਗਾ ਜੀਵਨ ੫੦-੬੦ ਸਾਲ ਤਾਂ ਸਹਿਜ ਭਾ ਹੀ ਗੁਜ਼ਾਰਨਾ ਪੈਂਦਾ। ਗੁਰੂ ਰਾਮ ਸਿੰਘ ਨੇ ਇਸ ਦੇ ਬਾਰੇ ਵੀ ਆਦੇਸ਼ ਦਿੱਤਾ ਕਿ ਸਮਾਜ ਵਿਚ ਵਿਧਵਾਪਣ ਨਹੀਂ ਰਹਿਣ ਦੇਣਾ। ਵਰ ਯੋਗ ਵਿਧਵਾ ਔਰਤਾਂ ਦੇ ਵਿਆਹ ਕੀਤੇ ਜਾਣ।

**ਸਤੀ ਦੀ ਰਸਮ ਦੀ ਸਮਾਪਤੀ :**

ਉਸ ਵੇਲੇ ਸਾਡੇ ਇਹ ਰਸਮ ਔਰਤ ਦੇ ਪਤੀ ਨਾਲ ਸੱਚੇ ਪ੍ਰੇਮ ਦੀ ਨਿਸ਼ਾਨੀ ਸੀ। ਪਹਿਲੇ ਗੁਰੂਆਂ ਵੀ ਇਹਦੀ ਵਿਰੋਧਤਾ ਕੀਤੀ ਸੀ ਪਰ ਇਸਦੇ ਖਿਲਾਫ਼ ਏਨੀ ਡਟਵੀਂ ਲੜਾਈ ਲੜਨ ਦਾ ਅਵਸਰ ਆਪ ਨੂੰ ਹੀ ਨਸੀਬ ਹੋਇਆ। ਬੰਗਾਲ ਵਿਚ ਰਾਜਾ ਰਾਮ ਮੋਹਨ ਰਾਇ ਨੇ ਵੀ ਇਸ ਦੇ ਵਿਰੁੱਧ ਤਕੜੀ ਲੜਾਈ ਲੜੀ ਪਰ ਪੰਜਾਬ ਵਿਚ ਗੁਰੂ ਰਾਮ ਸਿੰਘ ਜੀ ਨੂੰ ਹੀ ਇਸਦਾ ਸ੍ਰੇਅ ਜਾਂਦਾ ਹੈ। ਗੁਰੂ ਰਾਮ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਦੀ ਚਿਤਾ ਵਿਚ ਪੈਕੇ ਮਰੀਆਂ ੧੦ ਇਸਤਰੀਆਂ ਦੀ ਹਿਰਦੇ ਵਿਦਾਰਕ ਘਟਨਾ ਆਪ ਵੇਖੀ ਸੀ। ਫੇਰ ਉਸਦੇ ਜਾਨਸ਼ੀਨਾਂ ਨਾਲ ਕਈ ਇਸਤਰੀਆਂ ਜਿਉਂਦੀਆਂ ਚਿਤਾ ਵਿਚ ਬੈਠ ਸੜ ਮੋਈਆਂ। ਗੁਰੂ ਰਾਮ ਸਿੰਘ ਨੇ ਇਸਦੇ ਖਿਲਾਫ਼ ਡਟਵਾਂ ਪੱਖ ਲਿਆ।

ਇਸਤਰੀਆਂ ਦੇ ਬਾਰੇ ਵਿਚ ਗੁਰੂ ਰਾਮ ਸਿੰਘ ਦਾ ਲੋਕਾਂ ਨੂੰ ਇੰਜ ਸੰਬੋਧਨ ਕਰਨਾ ਕਿਸਾਨ ਜਨਤਾ ਉੱਤੇ ਇਕ ਮਹਾਨ ਉਪਕਾਰ ਸੀ। ਏਸੇ ਗੱਲ ਨੂੰ ਗੰਭੀਰਤਾ ਨਾਲ ਵਿਚਾਰਦਿਆਂ ਸ. ਕਪੂਰ ਸਿੰਘ ਆਈ.ਸੀ.ਐਸ. ਨੇ ਆਪਣੀ ਪੁਸਤਕ ਸਪਤ ਸਿਰਿੰਗ ਵਿਚ ਇੰਜ ਲਿਖਿਆ ਹੈ:

"ਸਿਖ ਗੁਰੂਆਂ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਪਿਛੋਂ ਬਾਬਾ ਰਾਮ ਸਿੰਘ ਇਕ ਮਹਾਨ ਸੁਧਾਰਕ ਅਤੇ ਪਥ ਪਰਦਰਸ਼ਕ ਹੋਏ ਹਨ, ਜਿਨ੍ਹਾਂ ਨੇ ਸਮਾਜ ਵਿਚ ਇਸਤਰੀ ਪੁਰਸ਼ ਦੀ ਏਕਤਾ ਦਾ ਪਰਚਾਰ ਕੀਤਾ ਅਤੇ ਆਪਣੇ ਪਰਚਾਰ ਵਿਚ ਸਫਲ ਹੋਏ। ਜੇ, ਉਹਨਾਂ ਨੇ ਦੇਸ ਅਤੇ ਜਾਤੀ ਵਾਸਤੇ ਜੋ ਮਹਾਨ ਕਾਰਜ ਕੀਤੇ ਹਨ, ਉਹ ਅਸੀਂ ਛੱਡ ਵੀ ਦੇਈਏ ਤਾਂ ਉਹਨਾਂ ਦਾ ਇਕ ਏਹੋ ਪਰਚਾਰ ਕਿ ਇਸਤਰੀ ਅਤੇ ਪੁਰਸ਼ ਸਮਾਜ ਵਿਚ ਸਮਾਨਤਾ ਦੇ ਅਧਿਕਾਰੀ ਹਨ, ਉਹਨਾਂ ਨੂੰ ਸੰਸਾਰ ਭਰ ਦੇ ਸ਼ਰੋਮਣੀ ਸੁਧਾਰਕਾਂ ਦੀ ਪੰਗਤੀ ਵਿਚ ਖੜਾ ਕਰ ਦਿੰਦਾ ਹੈ।"

ਅਗੇ ਚਲ ਕੇ ਇਸਤਰੀ ਸਮਾਜ ਦੀ ਮੱਦਦ ਹਿਤ ਹੀ ਗੁਰੂ ਰਾਮ ਸਿੰਘ ਜੀ ਨੇ ਪਿੰਡ ਖੋਟਿਆਂ ਜ਼ਿਲਾ ਫਿਰੋਜ਼ਪੁਰ ਵਿਚ ਜਾਤ ਪਾਤ ਤੇ ਅਮੀਰ ਗ਼ਰੀਬ ਦੇ ਬੰਧਨ ਤੋੜ ਕੇ ਸਸਤੇ ਤੇ ਸਾਦਾ ਵਿਆਹਾਂ ਦੀ ਰਸਮ ਤੋਰੀ ਜਿਸ ਵਿਚ ਬ੍ਰਹਮਣਾਂ ਦਾ ਦਖਲ ਖ਼ਤਮ ਹੋ ਗਿਆ ਭਾਵੇਂ ਇਸਦੀ ਸਜ਼ਾ ਗੁਰੂ ਰਾਮ ਸਿੰਘ ਨੂੰ ਭੁਗਣੀ ਪਈ। ਪਰ ਇਹੋ ਰਸਮ ਸੀ ਜਿਸਨੂੰ ਬਾਅਦ ਵਿਚ ਜਾ ਕੇ ਅਨੰਦ ਮੈਰਿਜ ਐਕਟ ਦੇ ਨਾਂ ਨਾਲ (੧੯੦੯) ਬ੍ਰਿਟਸ਼ ਭਾਰਤ ਦੇ ਵਿਧਾਨ ਵਿਚ ਥਾਂ ਦਿੱਤੀ ਗਈ।

ਗੁਰੂ ਰਾਮ ਸਿੰਘ ਨੇ ਆਮ ਲੋਕਾਂ ਨੂੰ "ਅੰਗਰੇਜ਼ੀ ਬਰਕਤਾਂ ਤੋਂ ਬਾਲਾਤਰ ਰਖਣ ਵਾਸਤੇ ਅਤੇ ਵਿਦੇਸ਼ੀ ਹਾਕਮਾਂ ਦੇ ਪ੍ਰਭਾਵ ਨੂੰ ਜੜ੍ਹਾਂ ਵਿਚ ਧਸਣੋਂ ਬਚਾਣ ਹਿਤ ਲੋਕਾਂ ਨੂੰ ਉਹਨਾਂ ਖਿਲਾਫ਼ ਨਫ਼ਰਤ ਦੀ ਇਕ ਬੋਲੀ ਵੀ ਦਿੱਤੀ। ਜੇ ਗੁਰੂ ਰਾਮ ਸਿੰਘ ਕੇਵਲ ਧਰਮ ਪਰਚਾਰਕ ਜਾਂ ਸਮਾਜ ਸੁਧਾਰਕ ਹੀ ਹੁੰਦੇ ਤਾਂ ਉਹਨਾਂ ਨੂੰ ਵਿਦੇਸ਼ੀਆਂ ਦੇ ਖਿਲਾਫ਼ ਅਜਿਹੇ ਸ਼ਬਦਾਂ ਨੂੰ ਰਾਇਜ ਕਰਨ ਦੀ ਲੋੜ ਨਾ ਪੈਂਦੀ। ਅਗਰੇਜ਼ਾਂ ਬਾਰੇ ਉਸ ਵੇਲੇ ਦੇ ਕੂਕੇ 'ਗੋਰਾ' (ਰੰਗ ਤੋਂ) ਬਿੱਲਾ (ਅੱਖੀਆਂ ਦੇ ਰੰਗ ਤੋਂ) ਮਲੇਛ (ਖਾਣ ਪੀਣ ਦੇ ਪਰਹੇਜ਼ ਰਹਿਤ ਹੋਣ ਤੋਂ), 'ਬੋਲੇ' (ਹੌਲਾ ਬੋਲਣ ਤੋਂ) ਫਰੰਗੀ ਆਦਿ ਲਫਜ਼ ਵਰਤਦੇ ਸਨ। ਉਸ ਵੇਲੇ ਦੇ ਇਕ ਕੂਕੇ ਕਵੀ ਨੇ ਲਿਖਿਆ ਸੀ:

*ਇਹ ਮਲੇਛ ਲੰਦਨੋਂ ਆਏ*
*ਇਹਨਾਂ ਬੁਚੜ ਖਾਨੇ ਲਾਏ*
*ਸਾਨੂੰ ਦੁਖ ਗਊਆਂ ਦਾ ਖਾਏ*
*ਸਿੰਘੋ, ਸੀਸ ਦੇਵਦੇ ਆਏ, ਨਾਮ ਅਕਾਲ ਦੇ।*

*—(ਬਾਰਾਂ ਮਾਹ, ਭਾਈ ਚੰਦਾ ਸਿੰਘ)*

ਇਸ ਇਕੋ ਪੰਗਤੀ ਚੋਂ ਪਤਾ ਲਗ ਜਾਂਦਾ ਹੈ ਕਿ ਜਿਹੜੀ ਚਿੰਗਾਰੀ ਗੁਰੂ ਰਾਮ ਸਿੰਘ ਨੇ ਅਪਣੇ ਲੋਕਾਂ ਵਿਚ ਲਾਈ ਸੀ,ਉਹ ਕਿਡੀ ਭੜਕੀ ਸੀ।

ਲੋਕ ਭੈਣੀ ਸਾਹਿਬੋਂ ਆਸ ਦੀ ਕਿਰਨ ਲੈ ਕੇ ਗਏ। ਗੁਰੂ ਰਾਮ ਸਿੰਘ ਨੇ ਆਪਣੇ ਸੁੱਚੇ ਜੀਵਨ ਦੀ ਅਗਵਾਈ ਦੇ ਕੇ ਅਨੇਕਾਂ ਪਰਚਾਰਕਾਂ ਨੂੰ ਪਿੰਡੀਂ ਥਾਈਂ ਘੱਲਿਆ। ਲੋਕ ਜੁ ਆਮ ਕਰਕੇ ਜੱਟ ਕਿਸਾਨਾਂ ਵਿਚੋਂ ਸਨ ਤੇ ਹੋਰ ਕਿਰਤਕਾਰ, ਏਸ 'ਸੰਤ ਖਾਲਸੇ' ਦੇ ਜੀਵਨ ਵਲ ਪ੍ਰੇਰਤ ਹੋਏ। "ਪੰਜਾਬ ਦੀ ਗ਼ੈਰ ਮੁਸਲਿਮ ਜਨਤਾ ਉੱਤੇ ਗੁਰੂ ਰਾਮ ਸਿੰਘ ਜੀ ਦੇ ਸਿੱਖ ਧਰਮ ਦੇ ਧਾਰਮਿਕ ਸ਼ਿਸ਼ਟਾਚਾਰ ਅਤੇ ਸਮਾਜਕ ਨਿਯਮਾਂ ਦਾ ਪ੍ਰਚਾਰ ਕਰਨ ਦਾ ਪ੍ਰਭਾਵ ਛੇਤੀ ਹੀ ਅਤੇ ਜ਼ਿਆਦਾ ਹੋ ਗਿਆ। ਪਿੰਡ ਦੇ ਜਨ ਸਾਧਾਰਣ ਜੱਟ, ਕਾਰੀਗਰ, ਛੀਂਬੇ ਅਤੇ ਅਛੂਤ ਜਾਤੀਆਂ ਰਹਿਤੀਏ, ਰਾਮਦਾਸੀਏ, ਚਮਾਰ, ਚੂਹੜੇ ਜਿਨ੍ਹਾਂ ਦੀ ਗਿਣਤੀ ਪਿੰਡਾਂ ਵਿਚ ਉਸ ਸਮੇਂ ਮੁਸਲਮਾਨਾਂ ਨੂੰ ਛੱਡਕੇ ਬਾਕੀ ਸੰਖਿਆ ਦਾ ੯੮ ਫੀ ਸਦੀ ਹੈ, ਹਜ਼ਾਰਾਂ ਦੀ ਗਿਣਤੀ ਵਿਚ ਅੰਮ੍ਰਿਤ ਛਕੇ ਕੇਸਾਧਾਰੀ ਸਿੰਘ ਬਣਨ ਲਗੇ।"*(ਨਾਮਧਾਰੀ ਇਤਿਹਾਸ, ਹਿੰਦੀ, ਸ੍ਰ. ਨਾਹਰ ਸਿੰਘ ਐਮ. ਏ.। ਪੰਨਾ ੫੪)

ਮੁਸਲਮਾਨਾਂ ਬਾਰੇ ਵੀ ਸਪਸ਼ਟ ਹੋ ਲਈਏ। ਗੁਰੂ ਜੀ ਦਾ ਪਰਚਾਰ ਮੁਸਲਿਮ ਵਿਰੋਧ ਦਾ ਨਹੀਂ ਸੀ ਪਰ ਇਸਾਈਅਤ ਵਿਰੋਧੀ ਜ਼ਰੂਰ ਸੀ। ਮੁਸਲਿਮ ਭਾਈਚਾਰੇ ਦੀ ਹਾਲਤ ਡਬਲ ਰੋਲ ਵਾਲੀ ਸੀ। ਪੰਜਾਬ ਤੋਂ ਬਾਹਰ ਉਹ ਪੂਰੇ ਅੰਗਰੇਜ਼ ਵਿਰੋਧੀ ਸਨ। ਅੰਗਰੇਜ਼ ਉਹਨਾਂ ਨੂੰ ਦੁਸ਼ਮਣ ਸਮਝਦਾ ਸੀ। ਕਾਰਨ ਸਾਫ਼ ਹੈ ਕਿਉਂਕਿ ਦਿੱਲੀ ਅਵਧ ਆਦਿ ਦੀਆਂ ਹਕੂਮਤਾਂ ਮੁਸਲਿਮ ਮਾਲਕਾਂ ਤੋਂ ਖੁੱਸੀਆਂ ਸਨ। ਪਰ ਪੰਜਾਬ ਦੇ ਮੁਸਲਮਾਨਾਂ ਨੂੰ ਅੰਗਰੇਜ਼ ਵਲੋਂ ਚੁੱਕ ਸੀ ਕਿ ਉਹ



ਹੁਣ ਤਕ ਸਿੱਖਾਂ ਦੇ ਅਧੀਨ ਰਹੇ ਹਨ, ਹੁਣ ਉਹ ਆਜ਼ਾਦ ਰਹਿ ਸਕਣਗੇ ਅਤੇ ਇਸ ਪਾੜੇ ਨੂੰ ਕਾਇਮ ਕਰਨ ਤੇ ਰੱਖਣ ਲਈ ਜਿਹੜੀ ਗਊ-ਕਸ਼ੀ ਦੀ ਮਨਾਹੀ ਅਕਬਰ ਕਾਲ ਤੋਂ ਚਲੀ ਆਉਂਦੀ ਸੀ ਉਹਦੀ ਹੁਣ (੫ ਮਈ ੧੮੪੯) ਤੋਂ ਆਗਿਆ ਹੋ ਗਈ। ਕਿਉਂਕਿ ਅੰਗਰੇਜ਼ੀ ਫੌਜਾਂ ਦੀ ਗਊ-ਮਾਸ ਲੋੜ ਸੀ। ਲਾਹੌਰ ਦੇ ਕਮਿਸ਼ਨਰ ਮਿ: ਆਰ. ਮਿੰਟਗੁਮਰੀ ੧੦ ਮਈ ੧੮੪੯ ਨੂੰ ਪੰਜਾਬ ਦੇ ਬੋਰਡ ਆਫ਼ ਐਡਮਿਨਸਟ੍ਰੇਸ਼ਨ ਦੀ ਉਪਰੋਕਤ ਆਗਿਆ ਨੂੰ ਪਾਲਣ ਦਾ ਆਦੇਸ਼ ਜਾਰੀ ਕਰ ਦਿੱਤਾ। ਅੰਗਰੇਜ਼ ਨੇ ਇਹ ਕਾਰੋਬਾਰ ਹਿੰਦੂ-ਮੁਸਲਮਾਨਾਂ ਵਿਚ ਪਾੜੇ ਨੂੰ ਚੌੜਾ ਕਰਨ ਹਿਤ ਜਾਰੀ ਕਰਵਾਇਆ। ਭਾਵੇਂ ਇਸ ਵਿਚ ਕੁਛ ਰੋਕਾਂ ਬੰਦਸ਼ਾਂ ਦੇ ਆਦੇਸ਼ ਵੀ ਜਾਰੀ ਹੋਏ ਤੇ ਇਸ ਸਭ ਕਾਸੇ ਦਾ ਧੁਰਾ ਏਹ ਸੀ "ਕਿਸੇ ਵਿਅਕਤੀ ਨੂੰ ਦੂਸਰੇ ਪੜੋਸੀ ਦੀ ਧਾਰਮਕ ਮਰਿਯਾਦਾ ਅਥਵਾ ਜੀਵਨ ਢੰਗ ਵਿਚ ਰੁਕਾਵਟ ਪਾਉਣ ਦੀ ਆਗਿਆ ਅਤੇ ਆਜ਼ਾਦੀ ਨਹੀਂ ਦਿੱਤੀ ਜਾਵੇਗੀ।"(੨੦ ਮਈ ੧੮੪੯ ਨੂੰ ਗਵਰਨਰ ਦਾ ਹੁਕਮ) ਮੁਸਲਮਾਨ ਗਊ ਖਾ ਸਕਦੇ ਸਨ। ਸਿਖ ਸੂਰ ਖਾ ਸਕਦੇ ਸਨ ਤੇ ਇਸਾਈ ਹਿੰਦੂਆਂ ਮੁਸਲਮਾਨਾਂ ਦੇ ਦੋਹਾਂ ਪੂਜ ਪਸ਼ੂਆਂ ਨੂੰ।

ਸਮੁੱਚੇ ਤੌਰ ਤੇ ਕੂਕਿਆਂ ਦੇ ਪਰਚਾਰ ਦਾ ਨਾਰਾ ਮੁਸਲਿਮ ਵਿਰੋਧੀ ਨਹੀਂ ਸੀ ਪਰ ਅੰਗਰੇਜ਼ਾਂ ਦੇ ਖਿਲਾਫ਼ ਜਿੰਨੀ ਨਫ਼ਰਤ ਹੋ ਸਕਦੀ ਸੀ, ਉਨੀਂ ਦਾ ਪ੍ਰਗਟਾਵਾ ਕੂਕੇ ਜਾਂ ਕੂਕਿਆਂ ਤੋਂ ਪ੍ਰਭਾਵਤ ਲੋਕ ਕਰਦੇ ਰਹਿੰਦੇ ਸਨ।

ਗੁਰੂ ਰਾਮ ਸਿੰਘ ਦੇ ਕੰਮਾਂ ਵਿਚ ਇਕ ਹੋਰ ਕੰਮ ਵੀ ਮਾਅਰਕੇ ਦਾ ਸੀ। ਸਿੱਖ ਤਾਂ ਏਨੇ ਚਰਿਤਰ ਭ੍ਰਸ਼ਟ ਹੋ ਗਏ ਸਨ ਕਿ ਉਨ੍ਹਾਂ ਨੂੰ ਮਲੇਛ ਖਾਲਸਾ ਕਿਹਾ ਜਾਣ ਲਗਾ। ਤਦ ਤਕ ਲਿਖਤੀ ਆਦਿ ਗ੍ਰੰਥ ਦੀਆਂ ਬੀੜਾਂ ਦਾ ਹੀ ਪ੍ਰਚਲਨ ਸੀ। ਕਿਉਂਕਿ ਵਿਆਹ ਸ਼ਾਦੀਆਂ ਮਰਨੇ ਪਰਨੇ ਬ੍ਰਹਮਣੀ ਮਰਿਯਾਦਾ ਨਾਲ ਹੀ ਹੁੰਦੇ ਸਨ ਤੇ ਸਿੱਖਾਂ ਵਿਚ ਸਵੈਮਾਣ ਦੀ ਪੱਟੀ ਮੇਸ਼ ਕੀਤੀ ਜਾ ਰਹੀ ਸੀ। ਗੁਰੂ ਰਾਮ ਸਿੰਘ ਨੇ ਪਿੰਡ ਪਿੰਡ ਜਾ ਇਸਦਾ ਆਦਰ ਕਰਨਾ ਤੇ ਰੱਖ ਰਖਾਅ ਦਾ ਤਰੀਕਾ ਦੱਸਿਆ। ਮਿਲਵੇਂ ਕਥਾ ਕੀਰਤਨ ਦੀ ਜਾਚ ਦੱਸੀ। ਕਿਉਂਕਿ ਇਕੱਠ ਤੋਂ ਬਿਨਾਂ ਤਾਂ ਕਿਸੇ ਦੇ ਵੀ ਕੁਛ ਪਿੜ ਪੱਲੇ ਨਹੀਂ ਸੀ ਪਾਇਆ ਜਾ ਸਕਦਾ।

ਗੁਰੂ ਰਾਮ ਸਿੰਘ ਨੇ ਪੱਲਿਓਂ ਧਨ ਖਰਚ ਕੇ ਅਪਣੇ ਇਕ ਅਨੁਯਾਈ ਦੀਵਾਨ ਸ੍ਰ. ਬੂਟਾ ਸਿੰਘ ਲਾਹੌਰ ਦੇ ਪ੍ਰੈਸ ਵਿਚੋਂ, ਸਭ ਤੋਂ ਪਹਿਲੋਂ ਪੱਥਰ ਦੇ ਛਾਪੇ ਦਾ ਆਦਿ ਗ੍ਰੰਥ ਸਾਹਿਬ ਛਪਵਾਇਆ ਤੇ ਇਸਦੇ ਪਾਠ ਦਾ ਪ੍ਰਚਲਨ ਕੀਤਾ। ਇਸਦੇ ਦੋ ਲਾਭ ਸਨ: ਇਕ ਤਾਂ ਸਿੱਖਾਂ ਸੇਵਕਾਂ ਨੂੰ ਸਿੱਖੀ ਚਰਿੱਤਰ ਦੀ ਸਮਝ ਆਉਂਦੀ ਦੂਜੇ ਗੁਰੂ ਪ੍ਰਤੀ ਭਾਵਨਾ ਦਾ ਪਤਾ ਲਗਦਾ ਸੀ ਤੇ ਗੁਰੂ ਦੀ ਸਰਵੋਪਰਤਾ ਕਾਰਨ ਉਸ ਵਲ ਸਮਰਪਣ ਦੇ ਜਜ਼ਬੇ ਜਗਦੇ ਸਨ।

ਗੁਰੂ ਰਾਮ ਸਿੰਘ ਜਾਣਦਾ ਸੀ ਤੇ ਏਸੇ ਗੱਲ ਦਾ ਇਤਿਹਾਸਕ ਤੌਰ ਤੇ ਅਗਾਊਂ ਪਤਾ ਅੰਗਰੇਜ਼ ਨੂੰ ਵੀ ਸੀ ਕਿ ਮੁਗਲ ਰਾਜ ਦੀਆਂ ਪੰਜਾਬ ਦੇ ਦੇਸ ਚੋਂ ਜੜਾਂ ਖੋਖਲੀਆਂ ਕਰਨ ਵਾਲਾ ਗੁਰੂ ਗੋਬਿੰਦ ਸਿੰਘ ਹੀ ਸੀ, ਅਤੇ ਇਹੋ ਕੰਮ ਗੁਰੂ ਰਾਮ ਸਿੰਘ ਅੰਗਰੇਜ਼ ਸਾਮਰਾਜ ਦੇ ਖਿਲਾਫ਼ ਕਰਨ ਵਾਲਾ ਸੀ।

ਕੂਕਿਆਂ ਦੀ ਲਹਿਰ ਜਿਹੜੀ ਉਪਰੋਂ ਭਜਨ-ਬੰਦਗੀ ਕਰਨ ਵਾਲੇ ਆਦਰਸ਼ਵਾਦੀ ਮਨੁੱਖਾਂ ਦਾ ਇਕ ਜੋੜ ਮੇਲ ਜਾਪਦਾ ਸੀ ਅੰਦਰੋਂਗਤੀ ਇਹ ਅੰਗਰੇਜ਼ ਵਿਰੋਧ ਦਾ ਉਬਲਦਾ ਲਾਵਾ ਸੀ। ਗੱਲ ਕਿਸੇ ਮੁਲੰਮੇ ਦੀ ਨਹੀਂ, ਸਗੋਂ ਉਸ ਆਤਮ ਬਲ ਦੇ ਜਗਾਣ ਦੀ ਸੀ ਜਿਹੜਾ ਅਗੇ ਚਲ ਕੇ [illegible] ਵਿਚ ਫੈਸਲਾਕੁਨ ਰੋਲ ਅਦਾ ਕਰ ਸਕੇ। ਕੌਣ ਨਹੀਂ ਜਾਣਦਾ ਕਿ ਵੀਅਤਨਾਮ ਦੀ ਲੜਾਈ, [illegible] ਜਾਂ ਅਮਰੀਕੀ ਸਾਮਰਾਜਾਂ ਦੇ ਖਿਲਾਫ਼ ਨਾ ਲੜ ਸਕਦੇ ਜੇ ਉਹਨਾਂ ਦੀ ਦੇਸ਼ ਪ੍ਰਤੀ ਭਾਵਨਾ ਸਿਖਰਲੇ ਦਰਜੇ ਦੀ ਨਾ ਹੁੰਦੀ ਤੇ ਜੇ ਉਹ ਲੋਕ ਅਚੁਕ ਮਨੋਬਲ ਦੇ ਮਾਲਿਕ ਨਾ ਹੁੰਦੇ। ਠੀਕ ਗੁਰੂ ਰਾਮ ਸਿੰਘ ਸਵਾ ਸਦੀ ਪਹਿਲਾਂ ਇਹੋ ਗੱਲ ਪੰਜਾਬੀਆਂ ਅਥਵਾ ਭਾਰਤ ਵਾਸੀਆਂ ਨੂੰ ਦ੍ਰਿੜ੍ਹ ਕਰਵਾਣਾ ਚਾਹੁੰਦੇ ਸਨ।

ਇੰਜ ਗੁਰੂ ਰਾਮ ਸਿੰਘ ਨੇ ੧੨ ਅਪ੍ਰੈਲ ੧੮੫੭ ਨੂੰ ਜਨ ਕਲਿਆਣ ਅਤੇ ਲੋਕ ਜਗਾਵੇ ਦਾ ਮੀਲ ਪੱਥਰ ਗੱਡਿਆ। ਸ੍ਰ. ਨਾਹਰ ਸਿੰਘ ਐਮ.ਏ. ਨਾਮਧਾਰੀ ਇਤਿਹਾਸ ਵਿਚ ਲਿਖਦੇ ਹਨ:

"ਗੁਰੂ ਰਾਮ ਸਿੰਘ ਜੀ ਨੇ ਸੇਵਾ, ਪਰ ਉਪਕਾਰ, ਸਵੱਛ ਰਹਿਣ, ਸੱਚ ਕਹਿਣ ਤੇ ਨਿਰਮਲ ਰਹਿਣ ਸਹਿਣ ਦੀਆਂ ਉਚ ਸਿਖਿਆਵਾਂ ਦਿੱਤੀਆਂ। ਕੁਰੀਤੀਆਂ ਤੋਂ ਬਚ ਕੇ ਸਰਲ ਜੀਵਨ ਦਾ ਢੰਗ ਦੱਸਿਆ। ਉਹਨਾਂ ਦਾ ਇਹ ਦ੍ਰਿੜ੍ਹ ਨਿਸਚਾ ਸੀ ਕਿ ਕੋਈ ਵੀ ਦੇਸ ਅਥਵਾ ਰਾਸ਼ਟਰ ਰਾਜਨੀਤਕ ਰੂਪ ਵਿਚ ਪਰਾਧੀਨ ਰਹਿ ਕੇ ਆਤਮਿਕ, ਸਮਾਜਿਕ ਤੇ ਆਰਥਿਕ ਉਨਤੀ ਨਹੀਂ ਕਰ ਸਕਦਾ। ਰਾਸ਼ਟਰ ਉਨਤੀ ਲਈ ਸਭ ਤੋਂ ਪਹਿਲਾਂ ਇਹ ਜ਼ਰੂਰੀ ਹੈ ਕਿ ਸਮਾਜ ਦਾ ਹਰੇਕ ਵਿਅਕਤੀ ਅਪਣੀ ਜੀਵਕਾ ਕਮਾਣ ਦੇ ਸਾਧਨਾਂ ਵਿਚ ਕਿਸੇ ਦਾ ਗੁਲਾਮ ਨ ਹੋਵੇ। ਉਸਦੇ ਪਾਸ ਸਰੀਰਕ ਬਲ, ਬੁੱਧੀ, ਹਿੰਮਤ, ਅਰੋਗਤਾ ਆਦਿ ਸਭ ਗੁਣਾਂ ਦੇ ਹੁੰਦੇ ਹੋਇਆਂ ਉਪਜੀਵਕਾ ਦੇ ਸਾਧਨ ਵੀ ਹੋਣ। ਮਿਹਨਤ ਕਰਨ ਦੀ ਆਦਤ ਹੋਵੇ।"(ਪੰਨਾ ੫੬)

ਗੁਰੂ ਰਾਮ ਸਿੰਘ ਭਾਵੇਂ ਸਿਪਾਹੀ ਰੈਂਕ ਤੋਂ ਹੀ ਆਪਣੀ ਰਜਮਟ ਛੱਡ ਕੇ ਆਏ ਸਨ ਪਰ ਉਨ੍ਹਾਂ ਵਿਚ ਇਕ ਜਰਨੈਲ ਦੀ ਯੋਗਤਾ ਸੀ। ਹਾਲਾਤ ਨੂੰ ਸਮਝਣ ਦੀ, ਫੈਸਲਾ ਲੈਣ ਦੀ, ਅਮਲ ਕਰਨ ਤੇ ਕਰਵਾਣ ਦੀ ਅਤੇ ਜਥੇਬੰਦੀ ਨੂੰ ਮੁਢੋਂ ਉਸਾਰਨ ਦੀ। ਜੰਗ ਦਾ ਨਿਰਣਾ ਹੋ ਚੁੱਕਾ ਸੀ। ਫੌਜ ਨੂੰ ਲਾਮਬੰਦ ਕਰਨਾ ਸੀ। ਆਪ ਨੇ ਅਗਲੇ ੫ ਸਾਲ ਜਥੇਬੰਦੀ ਉਸਾਰਨ ਵਿਚ ਲਗਾਏ ਤੇ ਇਸੇ ਕਾਸੇ ਲਈ ਦੇਸ਼ ਵਿਚ ਦੌਰਿਆਂ ਦਾ ਪ੍ਰੋਗਰਾਮ ਬਣਾ ਲਿਆ ਨਾਲ ਦਾ ਸਲਾਹਕਾਰ ਸੈਂਟਰ, ਮਜਬੂਤ ਇਰਾਦੇ ਤੇ ਦੂਰ ਦੀ ਸੋਝੀ ਵਾਲੇ ਮਨੁੱਖਾਂ ਦਾ ਸੀ। ਇਹ ਸਨ: ਸੂਬਾ ਲੱਖਾ ਸਿੰਘ ਪਿੰਡ ਮਲੌਦ (ਲੁਧਿਆਣਾ), ਸੂਬਾ ਸਾਹਿਬ ਸਿੰਘ ਬਰਮਾਲੀਪੁਰ (ਅੰਮ੍ਰਿਤਸਰ), ਬਾਬਾ ਜਵਾਹਰ ਸਿੰਘ ਡਰੋਲੀ ਵਾਲੇ, ਬਾਬਾ ਸੁੱਧ ਸਿੰਘ, ਬਾਬਾ ਕਾਨ੍ਹ ਸਿੰਘ ਨਿਹੰਗ ਚੱਕ ਵਾਲੇ-

"ਜਥੇਬੰਦੀ ਨੂੰ ਪੱਕਿਆਂ ਪੈਰਾਂ ਤੇ ਕਰਨ ਲਈ ਉਨ੍ਹਾਂ ਨੇ ਪੰਜਾਬ ਦੇ ਵੱਖ ਵੱਖ ਭਾਗਾਂ ਨੂੰ ਬਾਈ ਸੂਬਿਆਂ ਵਿਚ ਵੰਡਿਆ ਤੇ ਹਰੇਕ ਇਲਾਕੇ ਉੱਤੇ ਇਕ ਇਕ ਸੂਬੇਦਾਰ ਜਾਂ ਸੂਬਾ ਨੀਅਤ ਕੀਤਾ। ਸੂਬੇ ਨਾਮਧਾਰੀ ਸੰਪ੍ਰਦਾ ਦੇ ਉਦੇਸ਼ਾਂ ਦਾ ਪਰਚਾਰ ਕਰਦੇ ਸਨ। ਹਰੇਕ ਸੂਬੇ ਦੇ ਅਧੀਨ ਤਹਿਸੀਲਵਾਰ ਦੋ-ਦੋ ਜਥੇਦਾਰ ਥਾਪੇ ਗਏ ਤੇ ਹਰੇਕ ਪਿੰਡ ਵਿਚ [illegible] ਨੂੰ ਨਾਮਧਾਰੀਆਂ ਦਾ ਆਗੂ ਥਾਪਿਆ ਗਿਆ। ਬਾਬਾ ਰਾਮ ਸਿੰਘ ਦੇ ਹੁਕਮਨਾਮੇ ਤੇ ਹਦਾਇਤਾਂ ਗੁਪਤ ਢੰਗ ਨਾਲ ਸਾਰੇ ਕੂਕਿਆਂ ਤਕ [illegible] ਪਹੁੰਚ ਜਾਂਦੀਆਂ ਸਨ। ਇਸਤੋਂ ਬਿਨਾ ਬਾਬਾ ਜੀ ਆਪ [illegible] ਕਰਕੇ ਇਸ ਲਹਿਰ ਨੂੰ ਉਤਸ਼ਾਹਤ ਕਰਦੇ ਸਨ।" [illegible], ਗਿਆਨੀ ਲਾਲ ਸਿੰਘ, ਪੰ: ਯੂ: ਪਟਿਆਲਾ, ਪੰਨਾ [illegible] ([illegible] ਅੰਗਰੇਜ਼ੀ ਰਾਜ, ਭਾਗ [illegible], ਪਟਿਆਲਾ, [illegible])

ਪ੍ਰਸਿੱਧ ਸਿੱਖ ਇਤਿਹਾਸਕਾਰ ਡਾ. ਫੌਜਾ ਸਿੰਘ ਲਿਖਦੇ ਹਨ:

"ਸੰਨ ੧੮੫੭ ਦੇ ਵਿਦਰੋਹ ਦੇ ਦੌਰਾਨ ਅਤੇ ਪਿਛੋਂ ਜਿਹੜੀਆਂ ਵਹਿਸ਼ੀਆਨਾ ਸਜ਼ਾਵਾਂ ਵਿਦੇਸ਼ੀ ਸਰਕਾਰ ਨੇ ਦਿੱਤੀਆਂ ਉਨ੍ਹਾਂ ਦਾ ਉਤਰ ਪੰਜਾਬ ਨੇ ਕੂਕਾ ਅੰਦੋਲਨ ਦੇ ਰੂਪ ਵਿਚ ਦਿੱਤਾ। ਜਿਨ੍ਹਾਂ ਦਿਨਾਂ ਵਿਚ (੧੮੫੭ ਤੋਂ ੧੮੬੨) ਆਮ ਲੋਕ ਸਹਿਮ ਦੇ ਮਾਰੇ ਅੰਗਰੇਜ਼ਾਂ ਦੇ ਖਿਲਾਫ ਮਾਮੂਲੀ ਗੱਲਾਂ ਕਰਨੋਂ ਵੀ ਡਰਦੇ ਸਨ ਉਨ੍ਹਾਂ ਦਿਨਾਂ ਵਿਚ ਬਾਬਾ ਰਾਮ ਸਿੰਘ ਤੇ ਉਨ੍ਹਾਂ ਦੇ ਕੂਕਾ ਪੈਰੋਕਾਰਾਂ ਨੇ ਇਹਨਾਂ ਨੂੰ ਬਿੱਲੇ, ਮਲੇਛ ਤੇ ਮਹਾਂ ਮਲੇਛ ਆਖਿਆ। ਜਨਤਾ ਵਿਚ ਇਹਨਾਂ ਦੇ ਖਿਲਾਫ ਪਰਚਾਰ ਕੀਤਾ ਅਤੇ ਆਜ਼ਾਦੀ ਦੀ ਕੂਕ ਮਾਰੀ। ਕੂਕਾ ਲਹਿਰ ਨੇ ਲੋਕਾਂ ਦੇ ਦਿਲਾਂ ਨੂੰ ਟੁੰਬਿਆ ਤੇ ਥੋੜੇ ਵਰ੍ਹਿਆਂ ਵਿਚ ਹੀ ਉਹ ਹਜ਼ਾਰਾਂ ਦੀ ਗਿਣਤੀ ਵਿਚ ਇਸਦੇ ਮੈਂਬਰ ਬਣ ਗਏ। ( ਪੰਜਾਬੀ ਦੀ ਵੀਰ ਪ੍ਰਪਰਾ ਦਾ ਵਿਕਾਸ ਡਾ. ਫੌਜਾ ਸਿੰਘ, ਪੰ: ਯੂ: ਪਟਿਆਲਾ ਪੰਨਾ ੬੭ )

ਪੰਡਿਤ ਸੁੰਦਰ ਲਾਲ ਪ੍ਰਸਿਧ ਇਤਿਹਾਸਕਾਰ ਦਾ ਕਥਨ ਹੈ :

"ਸੰਨ ੧੮੫੭ ਤੋਂ ਬਾਅਦ ਵੀ ਭਾਰਤ ਨੇ ਅਪਣੀ ਆਜ਼ਾਦੀ ਦੀਆਂ ਕੋਸ਼ਸ਼ਾਂ ਨੂੰ ਇਕ ਛਿਨ ਲਈ ਵੀ ਢਿੱਲਿਆਂ ਨਹੀਂ ਪੈਣ ਦਿੱਤਾ। ਸੰਨ ੧੮੫੭ ਦਾ ਇਨਕਲਾਬ ਅਤੇ ਪੰਜਾਬ ਦੇ ਕੂਕਾ ਵਿਦਰੋਹ ਵਿਚ ਕੇਵਲ ੧੫ ਸਾਲਾਂ ਦੀ ਵਿੱਥ ਸੀ।"

ਇਕ ਪਾਸੇ ਤਾਂ ਵੈਸਾਖੀ ਤੋਂ ਪਿਛੋਂ ਦੇਸ ਦੌਰੇ ਜਾਰੀ ਹੋ ਗਏ। ਸੂਬੇ ਤੇ ਜਥੇਦਾਰ ਪਰਚਾਰ ਕਰਨ ਲੱਗੇ। ਗੁਰੂ ਰਾਮ ਸਿੰਘ ਆਪ ਵੀ ਲੁਧਿਆਣਾ, ਫੀਰੋਜ਼ਪੁਰ, ਜਲੰਧਰ, ਅੰਮ੍ਰਿਤਸਰ, ਸਿਆਲਕੋਟ ਆਦਿ ਦੇ ਇਲਾਕਿਆਂ ਵਿਚ ਅਪਣਾ ਸੰਦੇਸ਼ ਦਿੰਦੇ ਨਿਕਲੇ। ਮੁਸਲਮਾਨ ਕੀਰਤਨਕਾਰਾਂ ਤੇ ਹਿੰਦੂ ਸਿੱਖ ਸ਼ਬਦੀਆਂ ਦੇ ਜਥੇ ਵਖ ਵਖ ਇਲਾਕਿਆਂ ਨੂੰ ਤੋਰ ਦਿੱਤੇ। ਉੱਚੇ ਸੁੱਚੇ ਜੀਵਨ ਦਾ ਪ੍ਰਤਖ ਦਰਸ਼ਨ ਕਰ ਲੋਕ ਆਪ ਤੋਂ ਆਪ ਨਾਮ-ਅਧਾਰੀਆਂ ਤੇ ਆਜ਼ਾਦੀ ਦੀ ਕੂਕ ਮਾਰਨ ਵਾਲਿਆਂ ਲੋਕਾਂ ਵਿਚ ਸ਼ਾਮਲ ਹੁੰਦੇ ਗਏ। ਕੋਈ ਸ਼ੱਕ ਨਹੀਂ ਆਮ ਕਰ ਇਹਨਾਂ ਵਿਚ ਪੇਂਡੂ ਕਿਸਾਨ ਤੇ ਕਿਰਤੀ ਲੋਕ ਹੀ ਸ਼ੌਕ ਨਾਲ ਰਲਦੇ।

ਐਮ.ਐਮ. ਆਹਲੂਵਾਲੀਆ ਨੇ ਅਪਣੀ ਅੰਗਰੇਜ਼ੀ ਪੁਸਤਕ ਵਿਚ ਲਿਖਿਆ ਹੈ:

"ਉਹਦੇ (ਗੁਰੂ ਰਾਮ ਸਿੰਘ ਦੇ) ਫੈਸਲੇ ਦਾ ਸਿੱਟਾ ਨਾਮਧਾਰੀ ਲਹਿਰ ਵਿਚ ਵੇਖਿਆ ਜਾ ਸਕਦਾ ਹੈ, ਜਿਹੜੀ ਉਸਨੇ ਪੰਜਾਬ ਦੇ ਨਾਜ਼ਕ ਵਾਤਾਵਰਣ ਵਿਚ ਜਾਰੀ ਕੀਤੀ।......

"ਸਰਕਾਰੀ ਰਿਕਾਰਡ ਅਨੁਸਾਰ :

"ਹਿੰਦੂਆਂ ਦੀਆਂ ਸਮੂਹ ਜਾਤਾਂ, ਮੁਸਲਮਾਨਾਂ ਤਕ ਵੀ ਕੂਕੇ ਬਣ ਗਏ ਪਰ ਧਰਮ-ਤਬਦੀਲੀ ਜੱਟਾਂ, ਤਰਖਾਣਾਂ, ਚਮਾਰਾਂ ਤੇ ਮਜ਼ਹਬੀਆਂ ਵਿਚ ਹੀ ਕੀਤੀ।"

(ਹੋਮ ਡੀਪਾਰਟਮੈਂਟ ਪੰਨਾ ੨੭੩, ੨੮੪ ਕੂਕਾਜ਼, ਦੀ ਫ੍ਰੀਡਮ ਫਾਈਟਰਜ਼ ਆਫ ਦੀ ਪੰਜਾਬ, ਅਲਾਈਡ ਪਬਲਿਸ਼ਰਜ਼, ਬੰਬਈ ਪੰਨਾ ੪੬-੪੭)

ਇੰਜ ਸਾਰਾ ਪੰਜਾਬ ਨਵੇਂ ਵਿਚਾਰਾਂ, ਜਿਹੜੇ ਕਿ ਪੁਰਾਣਿਆਂ ਦੇ ਆਧਾਰ ਤੇ ਹੀ ਜੀਵਨ ਉਸਾਰੀ ਲਈ ਪਰਚਾਰਤ ਕੀਤੇ ਸਨ, ਨਾਲ ਹੰਗਾਲਿਆ ਗਿਆ। ਸੁਤੰਤਰਤਾ ਪ੍ਰੇਮੀਆਂ ਵਿਚ ਆਸ ਦੀ ਕਿਰਨ ਜਾਗੀ। ਭੋਲੀ ਜੁਕਾਂ ਨੂੰ ਇਸ ਨਵੀਂ ਲਹਿਰ ਤੋਂ ਕੰਬਣੀ ਛਿੜੀ।

੧੮੬੨ ਈ: ਤਕ ਗੁਰੂ ਰਾਮ ਸਿੰਘ ਨੇ ਜੁ ਮੁੱਖ ਮੁੱਖ ਕੰਮ ਅਥਵਾ ਸੁਧਾਰ ਕੀਤੇ ਉਹ ਇਹ ਹਨ:

- ਪਾਖੰਡੀਆਂ ਤੇ ਪੰਡਾ ਗਿਰੀ ਦੇ ਕੇਂਦਰਾਂ ਖਿਲਾਫ ਮੁਹਿੰਮ।
- ਮੜੀ-ਪੂਜਾ, ਕਬਰ-ਪੂਜਾ ਤੇ ਅਜਿਹੇ ਅੰਧ ਸਰਧਾ ਦੇ ਹੋਰ ਕੇਂਦਰਾਂ ਉਤੇ ਜ਼ਬਰਦਸਤ ਪਰਹਾਰ।
- ਇਸਤਰੀਆਂ ਨੂੰ ਪੁਰਸ਼ਾਂ ਦੇ ਬਰਾਬਰ ਕਰਨ ਲਈ ਇਨ੍ਹਾਂ ਨੂੰ ਵੀ ਅੰਮ੍ਰਿਤਪਾਨ ਤੇ ਸਿੱਖੀ ਰਹਿਤ-ਬਹਿਤ ਦੇਣੀ। ਇਹ ਮਾਣ ਲੁਧਿਆਣਾ ਦੇ ਪਿੰਡ ਸਿਆਹੜ ਨੂੰ ਜਾਂਦਾ ਹੈ ਜਿਥੋਂ ਦੇ ਲੰਬੜਦਾਰ ਨੇ ਆਪ ਅਗੇ ਹੋਕੇ ਇਸਤਰੀ-ਬਰਾਬਰੀ ਦਾ ਝੰਡਾ ਉਠਾਇਆ।
- ਭੈਣੀ ਸਾਹਿਬ ਕੇਂਦਰ ਵਿਚ ਲੰਗਰ ਤਾਂ ਭਾਵੇਂ ਪਹਿਲਾਂ ਵੀ ਜਾਰੀ ਸੀ, ਪਰ ਇਹ ਸਾਂਝ-ਵਰਤਾਰਾ ੧੮੫੭ ਤੋਂ ਤਾਂ ਅਜ ਤਕ ਇਕ ਰਸ ਵਰਤਦਾ ਆਇਆ ਹੈ।

ਏਥੇ ਇਹ ਗੱਲ ਚੇਤੇ ਰਖਣੀ ਚਾਹੀਦੀ ਹੈ ਜਦੋਂ ਵੀ ਕਿਤੇ ਮਨੁੱਖਾਂ ਦੇ ਗਿਰ ਚੁੱਕੇ ਪੱਧਰ ਨੂੰ ਉਚਿਆਣ ਦੀ ਕੋਸ਼ਿਸ਼ ਕਿਸੇ ਮਹਾਨ ਹਸਤੀ ਜਾਂ ਲੋਕ-ਸਮੂਹ ਵਲੋਂ ਹੁੰਦੀ ਹੈ ਓਦੋਂ ਹੀ ਡੇਰੇਕਾਰ, ਮਹੰਤ, ਪੁਜਾਰੀ ਤੇ ਸਰਕਾਰੀ ਮਸ਼ੀਨਰੀ ਵਿਰੋਧਤਾ ਲਈ ਅਗੇ ਆ ਜਾਂਦੀ ਹੈ, ਭਲਾ ਗੁਰੂ ਰਾਮ ਸਿੰਘ ਕਿਵੇਂ ਬਚੇ ਰਹਿੰਦੇ। ਅੰਮ੍ਰਿਤਸਰ, ਅਨੰਦਪੁਰ, ਮੁਕਤਸਰ ਆਦਿ ਧਰਮ ਸਥਾਨਾਂ ਤੇ ਕਾਬਜ਼ ਲੋਕ ਨਾਮਧਾਰੀਆਂ ਖਿਲਾਫ ਸਰਕਾਰੇ ਦਰਬਾਰੇ ਰਿਪੋਰਟਾਂ ਦੇਣ ਲਗੇ।

ਗੁਰੂ ਰਾਮ ਸਿੰਘ ਸੁਭਾਵਕ ਨਿਝਕ ਵਿਅਕਤੀ ਤੇ ਚੜ੍ਹਦੀ ਕਲਾ ਦੇ ਪ੍ਰਤੀਕ ਸਨ। ਨਿੱਜੀ ਤੌਰ ਤੇ ਉਨ੍ਹਾਂ ਸਾਹਵੇਂ ਆਇਆ ਘੁਮੰਡ ਹਡ ਗੋਡੇ ਤੁੜਵਾ ਕੇ ਹੀ ਗਿਆ । ਉਹ ਇਸ ਯਕੀਨ ਵਾਲੇ ਲਗਦੇ ਸਨ ਕਿ ਜੇ ਸਾਊ-ਸਮਾਜ ਅੰਦਰ ਵੜ ਕੇ ਦਿਨ ਕਟੇਗਾ ਤਾਂ 'ਚੋਰ ਉਚੱਕਾ ਚੌਧਰੀ ਗੁੰਡੀ ਰੰਨ ਪ੍ਰਧਾਨ' ਜ਼ਰੂਰ ਬਣੇਗੀ। ਇਸ ਲਈ ਮਿਸਾਲ ਦੇ ਤੌਰ ਤੇ ਦੋ ਘਟਨਾਵਾਂ ਏਥੇ ਦੇ ਹੀ ਦੇਵੀਏ।

੧੮੬੧ ਵਿਚ ਗੁਰੂ ਰਾਮ ਸਿੰਘ ਅਰਧਕੁੰਭੀ ਦੇ ਮੇਲੇ ਤੇ ਹਰਦਵਾਰ ਲੋਕਾਂ ਦੀ ਹਾਲਤ ਦਾ ਸਰਵੇਖਣ ਕਰਨ ਗਏ ਤਾਂ ਇਕ ਰੇਸ਼ਮੀ ਲਿਬਾਸਧਾਰੀ ਚਮਕੀਲੇ ਪਟਿਆਂ ਵਾਲੇ ਗਿਆਨ ਚਰਚਾ ਵਿਚ ਪਾਰੰਗਤ ਮਹੰਤ ਨਾਲ ਵਾਸਤਾ ਪਿਆ। ਉਸਦੀ ਪਦਵੀ ਤੇ ਬਣਤਰ ਵੇਖ ਗੁਰੂ ਰਾਮ ਸਿੰਘ ਬੋਲੇ:

"ਤੂੰ ਤਾਂ ਕੰਜਰਾਂ ਦਾ ਬਾਣਾ ਪਾ ਕੇ ਬੈਠਾ ਹੈਂ। ਤੇਰੇ ਚੇਲੇ ਕੇਹੜਾ ਬਾਣਾ ਪਹਿਨਣਗੇ? ਕੰਚਨੀ (ਵੇਸਵਾ) ਤੋਂ ਪਰ੍ਹਾਂ ਤਾਂ ਹੋਰ ਕੋਈ ਬਾਣਾ ਨਹੀਂ। ਪੱਟੀਆਂ ਵਾਲੀਆਂ ਹੋਈਆਂ ਹਨ, ਕੇਸ ਗਲੇ ਵਿਚ ਕੁੰਡਲਾਂ ਵਾਂਗ ਪਏ ਹੋਏ ਹਨ, ਮੱਥੇ ਤੇ ਤਿਲਕ ਲਗਾ ਰੱਖਿਆ ਹੈ।" ਫਿਰ ਉਹਦੀ ਸਲਵਾਰ ਨੂੰ ਛੂਹ ਕੇ ਆਖਿਆ, "ਖੂਬ ਕੰਜਰਾਂ ਦਾ ਬਾਣਾ ਹੈ।"

"ਸਤਿਗੁਰੂ ਬਿਲਾਸ" ਭਾਈ ਸੰਤੋਖ ਸਿੰਘ ਦੇ ਪੰਨੇ ੧੩੨ ਉੱਤੇ ਲਿਖਿਆ ਹੈ।

"ਇਕ ਸ਼ਹੀਦ ਦੀ ਜਗਾਹ ਸੀ। ਲੋਕੀਂ ਪੂਜਦੇ ਸਨ। ਗੁਰੂ ਜੀ ਨੇ ਉਸ ਜਗਹ ਤੇ ਜੁੱਤੀਆਂ ਮਾਰੀਆਂ ਅਤੇ ਕਿਹਾ ਕਿ ਮਿੱਟੀ ਇਕੱਠੀ ਕਰਕੇ ਪੂਜਣ ਲਗ ਜਾਂਦੇ ਹਨ। ਝੂਠੇ ਲੋਕ ਭੇਡ ਚਾਲ ਚਲ ਪੈਂਦੇ ਹਨ।"

ਮਾਘੀ (੧੮੬੨) ਵਿਚ ਨਾਮਧਾਰੀਆਂ ਦੀ ਬਾਕਾਇਦਗੀ ਤੇ ਇਕ ਵਰਦੀ ਦਾ ਚਮਤਕਾਰ ਵੇਖਕੇ ਅੰਗਰੇਜ਼ ਪੁਲਿਸ ਅਫਸਰ ਦੰਗ ਰਹਿ ਗਏ। 'ਨਾਮਧਾਰੀ ਇਤਿਹਾਸ' ਦੇ ਲੇਖਕ ਸ. ਨਾਹਰ ਸਿੰਘ ਤੋਂ ਸੁਣੋ:

'ਮੁਕਤਸਰ ਪਹੁੰਚ ਕੇ......ਗੁੰਡਿਆਂ ਅਤੇ ਲਫੰਗਿਆਂ ਨੂੰ ਪਰਕਰਮਾਂ ਵਿਚ ਗੰਦੇ ਗੀਤ ਗਾਣ, ਨੱਚਣ ਤੇ ਤੂੰਬਾ ਵਜਾਣੋਂ ਰੋਕਿਆ। ਇਸ ਗੱਲੋਂ ਨਾਮਧਾਰੀਆਂ ਵਿਚ ਤੇ ਗੁੰਡਿਆਂ ਵਿਚ ਜਮ ਕੇ ਲੜਾਈ ਹੋਈ। ਲਾਠੀ ਚੱਲੀ। ਨਾਮਧਾਰੀਆਂ ਨੇ ਮਾਰ ਮਾਰ ਕੇ ਗੁੰਡਿਆਂ ਦਾ ਭੜਥਾ ਬਣਾ ਦਿੱਤਾ। ਮਾਘੀ ਸ਼ਨਾਨ ਪਿਛੋਂ ਆਪ ਨੇ ਟਿੱਬੀ ਸਾਹਿਬ ਵਲ ਦੌੜ ਕੇ ਹਮਲੇ ਦੇ ਰੂਪ ਵਿਚ ਪੈਣ ਦਾ ਹੁਕਮ ਦਿੱਤਾ। ਸਾਰੇ ਸਿੰਘਾਂ ਨੇ ਲਾਈਨਾਂ ਵਿਚ ਖਲੋਕੇ, ਸੋਟਾ, ਲਾਠੀ, ਕੁਹਾੜੀ, ਕਹੀਆਂ ਵਾਂਗ ਮੋਢੇ ਤੇ ਰੱਖ ਟਿੱਬੀ ਸਾਹਿਬ ਤੇ ਹਮਲਾ ਕੀਤਾ। ਜ਼ਿਲਾ ਫਿਰੋਜ਼ਪੁਰ ਦੀ ਪੁਲਿਸ ਦਾ ਅੰਗਰੇਜ਼ ਅਫਸਰ ਤੇ ਉਹਦਾ ਅਮਲਾ ਫੈਲਾ ਵੀ ਇਸ ਮੇਲੇ ਵਿਚ ਸਨ। ਉਹਨਾਂ ਨੂੰ ਫੌਜੀਆਂ ਵਾਲੇ ਢੰਗ ਨਾਲ ਇਹ ਹਮਲਾ ਚੰਗਾ ਨ ਲਗਾ। ਅੰਗਰੇਜ਼ ਪੁਲਿਸ ਅਫਸਰ ਨੇ ਗੁਰੂ ਰਾਮ ਸਿੰਘ ਜੀ ਨੂੰ ਤਾੜਨ ਦਾ ਯਤਨ ਕੀਤਾ, ਜਿਸ ਤੇ ਆਪਸ ਵਿਚ ਝਗੜਾ ਹੋ ਗਿਆ।.....ਝਗੜਾ, ਭਾਵੇਂ ਵਧਣੋਂ ਰੁਕ ਗਿਆ ਪਰ ਫਿਰੋਜ਼ਪੁਰ ਜ਼ਿਲੇ ਦੇ ਛੋਟੇ ਵੱਡੇ ਪੁਲਿਸ ਅਫਸਰਾਂ ਦੇ ਮਨ ਵਿਚ ਇਹ ਗੱਲ ਚੰਗੀ ਤਰ੍ਹਾਂ ਬਹਿ ਗਈ ਕਿ ਨਾਮਧਾਰੀ ਅੰਗਰੇਜ਼ੀ ਸਰਕਾਰ ਦੇ ਅਫਸਰਾਂ ਤੇ ਉਹਨਾਂ ਦੇ ਹੁਕਮਾਂ ਦੀ ਰੱਤੀ ਪਰਵਾਹ ਨਹੀਂ ਕਰਦੇ।

ਇਹ ਨਾਮਧਾਰੀ ਕੌਣ ਸਨ, ਇਹ ਕੂਕੇ ਸਨ ? ਉਹੋ ਕਿਸਾਨ ਤੇ ਆਮ ਦਬੀ ਦੇ ਕੁਚਲੀ ਦੇ ਲੋਕ ਜਿਨ੍ਹਾਂ ਨੇ ਦੇਸ਼ ਨੂੰ ਆਜ਼ਾਦ ਕਰਵਾਉਣ ਦਾ ਵਿਕੋਲਿਤਰਾ ਰਾਹ ਚੁਣ ਲਿਆ ਸੀ ਅਤੇ ਸਰਕਾਰ ਪਾਸ ਇਹਨਾਂ ਦੇ ਲੀਡਰ ਗੁਰੂ ਰਾਮ ਸਿੰਘ ਦੇ ਸਿਆਲਕੋਟ – ਦੌਰੇ ਬਾਰੇ ਜੋ ਪੁਲਸ ਰਿਪੋਰਟ ਪੁੱਜੀ ਉਹਦੇ ਅਧਾਰ ਤੇ ਡਿਪਟੀ ਕਮਿਸ਼ਨਰ ਸਿਆਲਕੋਟ ਨੇ ੫ ਅਪ੍ਰੈਲ ੧੮੬੩ ਨੂੰ ਅੱਗੇ ਰਿਪੋਰਟ ਭੇਜੀ : "ਜ਼ਿਲਾ ਲੁਧਿਆਣਾ ਦਾ ਇਕ ਬਿਰਧ ਸਿੱਖ ਅਪਣੇ ਦੋ ਸੌ ਸਾਥੀਆਂ ਨਾਲ ਜ਼ਿਲੇ ਦਾ ਦੌਰਾ ਕਰ ਰਿਹਾ ਹੈ। ਰਾਤ ਨੂੰ ਉਹ ਬੰਦੂਕਾਂ ਦੀ ਬਜਾਇ ਲਾਠੀਆਂ ਫੜ ਕੇ ਕਵਾਇਦ ਵੀ ਕਰਦੇ ਹਨ। ਉਸਦੇ ੫੦੦੦ ਅਨੁਯਾਈ ਹਨ। ਉਹ ਕਿਸੇ ਹਾਕਮ ਦਾ ਹੁਕਮ ਨਹੀਂ ਮੰਨਦੇ।

ਵੈਸਾਖੀ ਦੇ ਮੇਲੇ ਵਾਸਤੇ ਗੁਰੂ ਰਾਮ ਸਿੰਘ ਅੰਮ੍ਰਿਤਸਰ ਪਹੁੰਚੇ। ਇਹ ੧੧ ਅਪਰੈਲ ੧੮੬੩ ਦੀ ਗੱਲ ਹੈ। ਡਿਪਟੀ ਇਨਸਪੈਕਟਰ ਜਨਰਲ ਪੁਲਿਸ ਮੇਜਰ ਮੈਕ ਐਂਡਰਿਊ, ਡਿਪਟੀ ਕਮਿਸ਼ਨਰ ਤੇ ਸੁਪਰਡੰਟ ਪੁਲਿਸ ਜ਼ਿਲਾ ਅੰਮ੍ਰਿਤਸਰ ਗੁਰੂ ਰਾਮ ਸਿੰਘ ਨੂੰ ਮਿਲੇ। ਜੋ ਗਲਬਾਤ ਹੋਈ ਉਸ ਦੇ ਆਧਾਰ ਤੇ ਡੀ. ਸੀ. ਅੰਮ੍ਰਿਤਸਰ ਨੇ ਰਿਪੋਰਟ ਉਪਰ ਭੇਜੀ : ਉਸਦੇ (ਗੁਰੂ ਰਾਮ ਸਿੰਘ ਦੇ) ਸਭ ਸਾਥੀ ਰਿਸ਼ਟ ਪੁਸ਼ਟ ਹਨ। ਹਰ ਇਕ ਦੇ ਪਾਸ ਕਾਫੀ ਤਕੜੀ ਲਾਠੀ ਹੈ। ਮੇਲਾ ਮੁਕਦਿਆਂ ਹੀ ਆਪਣੇ ਪਿੰਡ ਜਾਣ ਦਾ ਵਿਚਾਰ ਰਖਦੇ ਹਨ। ਸਰਕਾਰ ਵਿਰੁਧ ਉਹਨਾਂ ਕੋਈ ਗੱਲ ਨਹੀਂ ਕੀਤੀ। ਉਹ ਸਾਂਤੀ ਦੀਆਂ ਗੱਲਾਂ ਹੀ ਕਰਦੇ ਰਹੇ ਹਨ। (ਨਾਮਧਾਰੀ ਇਤਿਹਾਸ (ਹਿੰਦੀ), ਨਾਹਰ ਸਿੰਘ ਐਮ. ਏ. ਪੰਨਾ ੬੫, ੬੭, ੬੮)

ਸ੍ਰ. ਨਾਹਰ ਸਿੰਘ ਐਮ. ਏ. ਦਾ ਮਤ ਹੈ ਕਿ ਇਸ ਰਿਪੋਰਟ ਦੇ ਸਮੁੱਚੇ ਅਧਿਐਨ ਤੋਂ ਲਗਦਾ ਹੈ ਕਿ ਗੁਰੂ ਰਾਮ ਸਿੰਘ ਜੀ ਉੱਤੇ ਰੋਕਾਂ-ਪਾਬੰਦੀਆਂ ਦੇ ਲਾਟ ਸਾਹਿਬ ਵਲੋਂ ਆਦੇਸ਼ ਜਾਰੀ ਹੋ ਚੁੱਕੇ ਸਨ। ਸਰਕਾਰ ਤੇ ਸਰਕਾਰੀ ਅਧਿਕਾਰੀ ਅਜਿਹੇ ਸਮੇਂ ਅਤੇ ਕਾਰਣਾਂ ਦੀ ਉਡੀਕ ਵਿਚ ਸਨ ਜਿਨ੍ਹਾਂ ਦੇ ਬਹਾਨੇ ਇਸ ਸਮਾਜ ਸੁਧਾਰ ਤੇ ਰਾਜਨੀਤਕ ਜਾਗ੍ਰਤੀ ਦੇ ਨਵੇਂ ਉਠ ਰਹੇ ਅੰਦੋਲਨ ਨੂੰ ਉਠਦਿਆਂ ਹੀ ਰੋਕ ਦਿੱਤਾ ਜਾਵੇ।

"ਜ਼ਿਲਾ ਲੁਧਿਆਣਾ ਦਾ ਇਕ ਬਿਰਧ ਸਿੱਖ ਅਪਣੇ ਦੋ ਸੌ ਸਾਥੀਆਂ ਨਾਲ ਜ਼ਿਲੇ ਦਾ ਦੌਰਾ ਕਰ ਰਿਹਾ ਹੈ। ਰਾਤ ਨੂੰ ਉਹ ਬੰਦੂਕਾਂ ਦੀ ਬਜਾਇ ਲਾਠੀਆਂ ਫੜ ਕੇ ਕਵਾਇਦ ਵੀ ਕਰਦੇ ਹਨ। ਉਸਦੇ ੫੦੦੦ ਅਨੁਯਾਈ ਹਨ। ਉਹ ਕਿਸੇ ਹਾਕਮ ਦਾ ਹੁਕਮ ਨਹੀਂ ਮੰਨਦੇ।

**ਕੁਝ ਮਹੱਤਵਪੂਰਣ ਘਟਨਾਵਾਂ :**

ਗੁਰੂ ਰਾਮ ਸਿੰਘ ਕਿਹਾ ਕਰਦੇ ਸਨ ਕਿ ਜਦੋਂ ਕੋਈ ਜੱਟ ਉਨ੍ਹਾ ਦਾ ਪੈਰੋਕਾਰ ਬਣਦਾ ਹੈ ਤਾਂ ਉਨ੍ਹਾ ਦਾ ਇਕ ਪਾਈਆ ਖ਼ੂਨ ਵਧ ਜਾਂਦਾ ਹੈ। ਕਾਰਨ ਕੀ ਸੀ? ਕਿਰਤਕਾਰ ਲੋਕਾਂ ਨੂੰ ਪਿੰਡਾਂ ਵਿਚ 'ਕੰਮੀਂ' ਸਮਝਿਆ ਜਾਂਦਾ ਸੀ। ਇਹਨਾਂ ਦਾ ਅਪਣਾ ਸਥਾਨ ਕੋਈ ਨਹੀਂ ਸੀ ਹੁੰਦਾ ਪਰ ਜੱਟ ਜ਼ਮੀਨ ਦਾ ਮਾਲਿਕ ਹੋਣ ਕਰਕੇ ਲੋੜ ਸਮੇਂ ਚੌਧਰੀਆਂ ਅਗੇ ਡਟ ਖਲੋਂਦਾ ਸੀ। ਇਸ ਜੁਰਅਤ ਕਾਰਨ ਪਿੰਡਾਂ ਵਿਚ ਨਾਮਧਾਰੀਆਂ ਦੇ ਦੀਵਾਨ ਤੇ ਮੇਲੇ ਲਗ-ਲਗਾ ਜਾਂਦੇ ਸਨ।

ਵੈਸਾਖੀ ਈ: ੧੮੬੩ ਵਾਲੇ ਦਿਨ ਫੈਸਲਾ ਕੀਤਾ ਕਿ ਵਿਆਹ-ਸ਼ਾਦੀਆਂ ਵਿਚੋਂ ਪ੍ਰੰਪਰਾ ਨੂੰ ਛੁੱਟੀ ਕੀਤੀ ਜਾਵੇ ਤੇ ਵਿਆਹ ਬਿਨਾ ਜਾਤ ਗੋਤ ਦੇ ਬੰਧਨ ਤੋਂ ਸਾਦਾ ਸਸਤੇ ਤਰੀਕੇ ਨਾਲ ਕੀਤੇ ਜਾਣ। ਇਸਦੇ ਮੁਰੈਲ ਵੀ ਕਿਸਾਨ ਹੀ ਬਣੇ। ਜੋਗਾ ਸਿੰਘ ਧੁੜ ਕੋਟੀਏ ਨੇ ਆਪਣੀ ਮੁਟਿਆਰ ਲੜਕੀ ਦੀ ਸ਼ਾਦੀ ਇਸ ਨਵੀਂ ਰੀਤ ਨਾਲ ਕਰਨ ਦੀ ਬੇਨਤੀ ਗੁਰੂ ਰਾਮ ਸਿੰਘ ਜੀ ਨੂੰ ਕੀਤੀ। ਮੌਕੇ ਤੇ ਹੀ ਬਾਬਾ ਸਮੁੰਦ ਸਿੰਘ ਦੀ ਪੁੱਤਰੀ ਤੇ ਪੋਤਰੀ ਦੇ ਵਿਆਹ ਬਾਰੇ ਵੀ ਗੱਲ ਤੈਅ ਹੋ ਗਈ। ਇਹ ਵੀ ਪਿੰਡ ਖੋਟਿਆਂ (ਜ਼ਿਲਾ ਫਿਰੋਜ਼ਪੁਰ) ਦਾ ਇਕ ਕਿਸਾਨ ਸੀ। (ਪਿੰਡ ਖੋਟੇ ਤਦ ਤੋਂ ਹੀ ਅਜ ਤਕ ਅਗਾਂਹ ਵਧੂ ਤਹਿਰੀਕਾਂ ਵਿਚ ਪੇਸ਼ ਪੇਸ਼ ਰਿਹਾ ਹੈ। ਅੱਜ ਵੀ ਕਾਮਰੇਡ ਰੁਲਦੂ ਖਾਂ ਖੇਤ ਮਜ਼ਦੂਰ ਸਭਾ ਦੇ ਜਨਰਲ ਸਕੱਤਰ ਹੋਣ ਦੇ ਨਾਤੇ ਉਸੇ ਭਾਵਨਾਂ ਦੇ ਵੱਡੇ ਜਥੇਬੰਦਕ ਹਨ- ਲੇਖਕ)। ਸ੍ਰ. ਜੋਗਾ ਸਿੰਘ ਦੀ ਮਰਜ਼ੀ ਸੀ ਕਿ ਨਵੇਂ ਢੰਗ ਦੇ ਵਿਆਹਾਂ ਦੀ ਪਹਿਲ ਉਹਨਾਂ ਦੇ ਪਿੰਡ ਹੋਵੇ। ਪਰ ਉਹ ਛੋਟੇ ਪਿੰਡ ਵਿਚ ਘੱਟ ਪ੍ਰਭਾਵ ਹੋਣ ਵਾਲਾ ਸਮਝ ਖੋਟਿਆਂ ਦਿਆਂ ਕਿਸਾਨਾਂ ਨੇ ਗੁਰੂ ਰਾਮ ਸਿੰਘ ਜੀ ਨੂੰ ਆਪਣੇ ਪਿੰਡ ਨਵੀਂ ਵਿਆਹ ਰੀਤ ਤੋਰਨ ਲਈ ਮਨਵਾ ਲਿਆ ਤੇ ਇਹ ਵੀ ਆਖਿਆ ਕਿ ਜੇ ਕੋਈ ਰੋੜਾ ਅਟਕਾਣ



ਦੀ ਕੋਸ਼ਿਸ਼ ਕਰੇਗਾ ਖੋਟਿਆਂ ਦੇ ਨਾਮਧਾਰੀ ਉਸ ਨਾਲ ਸਿਝ ਵੀ ਲੈਣਗੇ।

ਨਾਮਧਾਰੀਆਂ ਨੇ ਗੁਰੂ ਰਾਮ ਸਿੰਘ ਦੀ ਅਗਵਾਈ ਵਿਚ ਹੁਣ ਤਕ ਪੰਜਾਬ ਵਿਚ ਬਹੁਤ ਕੁਝ ਕਰ ਲਿਆ ਸੀ। ਪਰਚਾਰ ਵੀ ਤੇ ਸੁਧਾਰ ਵੀ। ਪਰ ਹੁਣ ਇਕ ਉਸ ਰਸਮ ਨੂੰ ਤੋੜਨ ਦਾ ਸਵਾਲ ਸੀ ਜਿਸ ਅਧੀਨ ਸਾਰਾ ਹੀ ਬ੍ਰਾਹਮਣਵਾਦ ਖਦੇੜਿਆ ਜਾਣਾ ਸੀ। ਮਨੋਰਥ ਬ੍ਰਾਮਹਣਾਂ ਨੂੰ ਨਾਰਾਜ਼ ਕਰਨਾ ਨਹੀਂ ਸੀ ਸਗੋਂ ਉਨ੍ਹਾਂ ਦੇ ਰਸਮ-ਜਾਲ ਚੋਂ ਨਿਕਲਣਾ ਹੀ ਸੀ ਤੇ ਇਹਦੇ ਲਈ ਤੌਰ ਤਰੀਕੇ ਨਿਸਚਿਤ ਕਰ ਲਏ ਗਏ ਸਨ।

ਖੋਟਿਆਂ ਦੇ ਨਾਮਧਾਰੀਆਂ ਦੇ ਪਿੰਡ ਪੁਜਦਿਆਂ ਹੀ ਮੇਲੇ ਦੀ ਤਿਆਰੀ ਸ਼ੁਰੂ ਹੋ ਗਈ। ਬ੍ਰਾਹਮਣਾਂ ਨੇ ਵੀ ਵਿਆਹਾਂ ਨਾਲ ਸੰਬੰਧਤ ਲਾਗੀਆਂ ਨੂੰ ਗੰਢ ਲਿਆ ਤੇ ਦੂਰ ਨੇੜੇ ਦੇ ਪਿੰਡਾਂ ਦੇ ਬ੍ਰਾਹਮਣਾਂ ਤੇ ਲਾਗੀਆਂ ਨੂੰ ਇਕਤ੍ਰ ਕਰ ਲਿਆ। ਜਦੋਂ ਗੁਰੂ ਰਾਮ ਸਿੰਘ ਅਪਣੇ ਸਾਥੀਆਂ ਨਾਲ ੨ ਜੂਨ ੧੮੬੩ ਨੂੰ ਖੋਟੀਂ ਅਪੜੇ ਵਾਤਾਵਰਣ ਸਰਗਰਮ ਸੀ। ਬ੍ਰਾਹਮਣਾਂ ਤੇ ਨਾਮਧਾਰੀਆਂ ਦਾ ਵਾਦ ਵਿਵਾਦ ਵੀ ਹੋਇਆ ਤੇ ਉਨ੍ਹਾਂ ਦੀ ਰੋਟੀ-ਰੋਜ਼ੀ ਤੇ ਲੱਤ ਮਾਰਨ ਵਾਲਿਆਂ ਦੇ ਖਿਲਾਫ ਬ੍ਰਾਹਮਣਾਂ ਵਲੋਂ ਮਰਨ ਵਰਤ ਦੇ ਡਰਾਵੇ ਵੀ ਆਏ ਪਰ ਗੁਰੂ ਰਾਮ ਸਿੰਘ ਪੱਕੇ ਇਰਾਦੇ ਦੇ ਵਿਅਕਤੀ ਸਨ, ਅਤੇ ਨਾਲ ਸਨ ਉਹ ਕਿਸਾਨ ਜਿਨ੍ਹਾਂ ਬਾਰੇ ਪ੍ਰਸਿਧ ਹੈ ਜੱਟ ਜਿਹੀ ਕੋਈ ਧਿਰ ਨਹੀਂ ਜੇ ਫਿਰੇ ਨਾ। ਅਜ਼ਮਾਏ ਹੋਏ ਕਿਸਾਨਾਂ ਪਾਸੋਂ ਡਰਨ ਦੀ ਗੱਲ ਕੋਈ ਨਹੀਂ ਸੀ।

ਪਿੰਡ ਖੋਟਿਆਂ ਵਿਚ ਤਕੜਾ ਮੇਲਾ ਹੋ ਗਿਆ ਤੇ ੩ ਜੂਨ ੧੮੬੩ ਨੂੰ, ਗ੍ਰੰਥ ਸਾਹਿਬ ਤੋਂ ਪੜ੍ਹੀਆਂ ਗਈਆਂ ੪ ਲਾਵਾਂ ਤੇ ਕੁਛ ਸ਼ਬਦਾਂ ਨਾਲ ੬ ਸ਼ਾਦੀਆਂ ਹੋ ਗਈਆਂ ਜਿਨ੍ਹਾਂ ਨੂੰ 'ਆਨੰਦ ਕਾਰਜ' ਦਾ ਨਾਮ ਦਿੱਤਾ ਗਿਆ। ਇਹਨਾਂ ਦੀ ਰਸਮ ਬ੍ਰਾਹਮਣਾਂ ਵਾਂਗ ਹੀ ਹਵਨ, ਪਰ ਗੁਰੂਆਂ ਦੀਆਂ ਬਾਣੀਆਂ ਦੇ ਪਾਠ ਨਾਲ, ਕਰਕੇ ਉਸ ਦੇ ਅਗਨ ਕੁੰਡ ਦੁਆਲੇ ਚਾਰ ਲਾਵਾਂ ਅਗੇ ਲੜਕਾ ਪਿਛੇ ਲੜਕੀ ਤੌਰ ਕੇ ਸਾਦਗੀ ਨਾਲ ਸਮਾਪਤ ਕੀਤੀ ਗਈ। ਇਸਦੀ ਸ਼ਤਾਬਦੀ ਮਨਾਂਦਿਆਂ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਦੀ ਪ੍ਰੇਰਣਾ ਨਾਲ ੧੫੯ ਅਨੰਦ ਕਾਰਜ, ਨਾਮਧਾਰੀਆਂ ਨੇ ਪਿੰਡ ਖੋਟਿਆਂ ਵਿਚ ਹੀ ਆਕੇ ਕੀਤੇ ਜਿਨ੍ਹਾਂ ਤੋਂ ਦੁਨੀਆਂ ਭਰ ਦੇ ਲੋਕਾਂ ਨੇ ਸਾਦਗੀ ਅਤੇ ਬੇਖਰਚ ਸ਼ਾਦੀਆਂ ਬਾਰੇ ਸੋਚਣਾ ਸ਼ੁਰੂ ਕੀਤਾ।

ਬ੍ਰਾਹਮਣਾਂ ਵਾਸਤੇ ਇਹ ਕਿਆਮਤ ਸੀ ਕਿਉਂਕਿ ਨਾਮਧਾਰੀਆਂ ਤੋਂ ਬਿਨਾਂ ਆਮ ਸਿੱਖਾਂ ਵੀ ਏਧਰ ਵਹਿ ਤੁਰਨਾ ਸੀ ਤੇ ਸਾਰਾ ਬ੍ਰਾਹਮਣ ਸਮਾਜ ਪਿੰਡਾਂ ਵਿਚ ਅਪਾਹਜ ਹੋ ਜਾਣਾ ਸੀ। ਬ੍ਰਹਮਣਾਂ ਵਲੋਂ ਚੌਕੀਦਾਰ ਰਾਹੀਂ ਬਾਘਾ ਪੁਰਾਣਾ ਦੇ ਥਾਣੇ ਵਿਚ ਇੰਜ ਰਿਪੋਰਟ ਕਰਵਾਈ ਗਈ:

"ਦੋ ਤਿੰਨ ਦਿਨਾਂ ਤੋਂ ਰਾਮ ਸਿੰਘ ਅਤੇ ਉਸਦੇ ੫੦੦ ਪੈਰੋਕਾਰ ਖੋਟੇ ਪਿੰਡ ਵਿਚ ਕੱਠੇ ਹੋਏ-ਹੋਏ ਹਨ ਅਤੇ ਉਨ੍ਹਾਂ ਦੀ ਚਾਲ ਢਾਲ ਵੀ ਨਿਆਰੀ ਹੀ ਜਾਪਦੀ ਹੈ। ਉਹ ਸਰਕਾਰ ਵਿਰੁਧ ਗੱਲਾਂ ਕਰਦੇ ਹਨ। ਉਹ ਕਹਿੰਦੇ ਹਨ ਕਿ ਛੇਤੀ ਹੀ ਸਾਰਾ ਦੇਸ ਉਨ੍ਹਾਂ ਦਾ ਹੋ ਜਾਵੇਗਾ। ਉਨ੍ਹਾਂ ਦੇ ਪਿਛੇ ਸਵਾ ਲਖ ਆਦਮੀ ਹੋਣਗੇ। ਲਗਾਨ ਦੇ ਰੂਪ ਵਿਚ ਉਹ ਕਿਸਾਨਾਂ ਤੋਂ ਕੇਵਲ ਉਪਜ ਦਾ ਪੰਜਵਾਂ ਹਿੱਸਾ ਲੈਣਗੇ।(ਨਾਮਧਾਰੀ ਇਤਿਹਾਸ, (ਹਿੰਦੀ) ਨਾਹਰ ਸਿੰਘ ਐਮ.ਏ. ਪੰਨਾ ੬੯)

ਕੁਛ ਗੱਲਾਂ ਭਾਵੇਂ ਬਨਾਵਟੀ ਵੀ ਹੋਣ ਪਰ ਇਕ ਗੱਲ ਤਾਂ ਸਪਸ਼ਟ ਹੈ ਕਿ ਕੂਕਾ ਅੰਦੋਲਨਕਾਰੀਆਂ ਦੇ ਜ਼ਿਮੇਂ ਰਾਜ-ਤਬਦੀਲੀ ਦੀ ਭਾਵਨਾ ਤਾਂ ਲਗਦੀ ਹੀ ਸੀ। ਅਤੇ ਜੋ ਕੁਝ ਅੰਗਰੇਜ਼ ਸਰਕਾਰ ਹੁਣ ਕਿਸਾਨਾਂ ਤੋਂ ਉਗ੍ਰਾਹੁੰਦੀ ਸੀ ਜ਼ਰੂਰ ਪੰਜਵਾਂ ਹਿੱਸਾ ਉਸਤੋਂ ਸਸਤਾ ਪੈਂਦਾ ਹੋਵੇਗਾ ਤਾਂ ਹੀ ਸਰਕਾਰ ਨੂੰ ਕੀਤੀ ਗਈ ਰਿਪੋਰਟ ਵਿਚ ਕੂਕਿਆਂ ਵਲੋਂ ਕਿਸਾਨਾਂ ਨੂੰ ਇਸ ਪ੍ਰਲੋਭਨ ਦਾ ਜ਼ਿਕਰ ਹੈ।

ਵਿਆਹ ਦੀ ਥਾਂ 'ਅਨੰਦ ਕਾਰਜ' ਦਾ ਹੋਣਾ ਏਡੀ ਵੱਡੀ ਗੱਲ ਨਹੀਂ ਸੀ। ਪਹਿਲਾਂ ਵੀ ਮੜੀਆਂ, ਕਬਰਾਂ, ਗੁਗੇ ਮਾੜੀਆਂ, ਸਖੀ ਸਰਵਰਾਂ, ਦੇਵੀਆਂ-ਦੇਉਲਾਂ ਦੇ ਢਹਿਣ ਢਾਹਣ ਦੀ ਮੁਹਿੰਮ ਚੱਲ ਚੁਕੀ ਸੀ ਤੇ ਪਿੰਡਾਂ ਦੇ ਲੋਕਾਂ ਨੂੰ ਏਸ ਡਰੋਂ ਮੁਕਤ ਕੀਤਾ ਗਿਆ ਸੀ ਕਿ ਆਪੂੰ ਕੱਠੀ ਕੀਤੀ ਹੋਈ ਮਿੱਟੀ ਸਾਡੇ ਕਿਸੇ ਕਰਮ ਤੇ ਅਸਰ ਪਾ ਸਕਦੀ ਹੈ। ਪਰ ਇਕ ਅਜਿਹਾ ਤਬਕਾ ਸੀ ਜੋ ਕਿਸੇ ਨਵੇਂ ਸੁਧਾਰ ਦਾ ਵਿਰੋਧੀ ਸੀ ਤੇ ਨਾਲ ਹੀ ਬਰਤਾਨਵੀ ਸਰਕਾਰ ਦਾ ਪਿੱਠੂ ਵੀ, ਜਿਸਨੂੰ ਇਸ ਰਾਜ ਵਿਚ ਵਧੇਰੇ ਪਹੁੰਚ ਹਾਸਲ ਸੀ। ਉਹਨਾਂ ਦੀਆਂ ਸ਼ਕਾਇਤਾਂ ਦੀ ਲਾਮ ਡੋਰ ਸਰਕਾਰ ਵਲ ਤੁਰ ਪਈ ਸੀ।

ਖੋਟਿਆਂ ਵਿਚ ਚਾਲੂ ਕੀਤੀ ਗਈ ਆਨੰਦ ਦੀ ਰਸਮ ਅੰਗਰੇਜ਼ ਦੇ ਕੂਕਿਆਂ ਤੇ ਪਹਿਲੇ ਵਾਰ ਦਾ ਕਾਰਨ ਬਣੀ। ਚੌਕੀਦਾਰ ਦੀ ਰਿਪੋਰਟ ਤੇ ਪਹਿਲਾਂ ਬਾਘੇ ਦੇ ਥਾਣਿਓਂ ਹਵਾਲਦਾਰ ਮੌਕੇ ਤੇ ਆਇਆ। ੬ ਜੂਨ ਨੂੰ ਸੁਪਰਡੰਟ ਪੁਲਿਸ ਫਿਰੋਜ਼ਪੁਰੋਂ ਖੋਟੀਂ ਗੁਰੂ ਰਾਮ ਸਿੰਘ ਬਾਰੇ ਪੜਤਾਲ ਕਰਨ ਪੁੱਜਾ। ੭ ਜੂਨ ਤਕ ਲਾਟ ਸਾਹਿਬ ਨੂੰ ਇਸ ਸਾਰੀ ਘਟਨਾਂ ਦੀ ਰਿਪੋਰਟ ਘੱਲੀ ਗਈ ਤੇ ਏਧਰੋਂ ਤੁਰਤ ਪੰਜਾਬ ਸਰਕਾਰ ਦੇ ਮੰਤਰੀ ਨੂੰ ਹੁਕਮ ਆ ਗਿਆ ਕਿ ਫਿਰੋਜ਼ਪੁਰ ਦਾ ਡਿਪਟੀ ਕਮਿਸ਼ਨਰ ਮਿ: ਥਾਮਸ ਫੌਰਨ ਖੋਟੇ ਪਿੰਡ ਪਹੁੰਚੇ ਤੇ ਜੇ ਲੋੜ ਸਮਝੇ ਤਾਂ ਗੁਰੂ ਰਾਮ ਸਿੰਘ ਤੁਰਤ ਗ੍ਰਿਫਤਾਰ ਕਰ ਲਏ ਜਾਣ।

ਗੁਰੂ ਰਾਮ ਸਿੰਘ ਨੂੰ ਸਰਕਾਰੀ ਆਦੇਸ਼ ਸੁਣਾ ਦਿੱਤੇ ਗਏ। ਇਸ ਅਨੁਸਾਰ ਜ਼ਿਲਾ ਫਿਰੋਜ਼ਪੁਰ ਵਿਚ ਕੋਈ ਨਾਮਧਾਰੀ ਦੀਵਾਨ ਜਾਂ ਮੇਲੇ ਨਹੀਂ ਸੀ ਹੋ ਸਕਦੇ। ਅਤੇ ਗੁਰੂ ਰਾਮ ਸਿੰਘ ਸਰਕਾਰੀ ਨਿਗਰਾਨੀ ਵਿਚ ੧੪ ਜੂਨ ਤਕ ਭੈਣੀ ਸਾਹਿਬ ਪਹੁੰਚ ਗਏ।

ਨਵੀਂ ਬਗਾਵਤ ਦਾ ਕੇਂਦਰ ਭੈਣੀ ਸਾਹਿਬ, ਪੁਲਿਸ ਦੀ ਸਖਤ ਨਿਗਰਾਨੀ ਹੇਠ ਕਰ ਦਿਤਾ ਗਿਆ।

ਸਰਕਾਰ ਮੁਹਤਾਤ ਹੋ ਗਈ। ਡਰ ਛਾ ਗਿਆ ਕਿਤੇ ਸਤਵੰਜਾ ਦੇ ਗਦਰ ਦੀ ਮੁੜ ਦੁਹਰਾਈ ਨਾ ਹੋ ਜਾਏ। ਗਵਰਨਰ ਜਨਰਲ ਨੇ ਸ੍ਰੀ ਆਈ.ਜੀ. ਪੁਲਿਸ ਮੇਜਰ ਮੇਕ ਐਂਡਰਿਊ ਨੂੰ ਆਦੇਸ਼ ਦਿੱਤਾ ਕਿ ਪੰਜਾਬ ਦੇ ਜ਼ਿਲਿਆਂ ਚੋਂ ਆਪਣੇ ਵਿਸ਼ਵਾਸ ਪਾਤਰ ਲੋਕਾਂ ਦੁਆਰਾ ਕੂਕਿਆਂ ਦੀਆਂ ਹਰਕਤਾਂ ਤੇ ਮਨੋਰਥ ਦਾ ਪਤਾ ਲਾਇਆ ਜਾਇ। ਉਸਨੇ ਰਿਪੋਰਟ ਲਿਖੀ:

"ਗੁਰੂ ਰਾਮ ਸਿੰਘ ਦੇ ਪਰਚਾਰ ਨਾਲ ਪੰਜਾਬ ਵਿਚ ਬੜੀ ਤਰਥੱਲੀ ਮਚ ਗਈ ਹੈ। ਭਾਵੇਂ ਉਹਦੇ ਸੰਬੰਧ ਵਿਚ ਦੇਸੀ ਅਫਸਰਾਂ ਦੀ ਰਾਵਾਂ ਵਖ ਵਖ ਹਨ।" (ਨਾਮਧਾਰੀ ਇਤਿਹਾਸ(ਹਿੰਦੀ) ਸ੍ਰ. ਨਾਹਰ ਸਿੰਘ ਐਮ.ਏ. ਪੰਨਾ ੯੦, ੭੬)

ਅਤੇ ਇਸ ਤਰ੍ਹਾਂ ਹਿਤ-ਅਹਿਤ ਵਿਚ ਬਹੁਤ ਸਾਰੀਆਂ ਰਿਪੋਰਟਾਂ ਸਰਕਾਰੀ ਫਾਈਲਾਂ ਦਾ ਆਹਾਰ ਤੇ ਉਹ ਅੰਗਰੇਜ਼ ਅਧਿਕਾਰੀਆਂ ਦੀ ਵਿਚਾਰ ਦਾ ਵਿਸ਼ਾ ਬਣ ਗਈਆਂ।

ਪੰਜਾਬ ਸਰਕਾਰ ਦੇ ਐਕਟਿੰਗ ਸਕੱਤਰ ਮਿ: ਟੀ.ਡੀ. ਫੌਰਸਾਈਥ

ਨੇ ਪ੍ਰਾਪਤ ਰੀਪੋਰਟ ਉੱਤੇ ਨੋਟ ਲਿਖਿਆ।

– ੧ ਅਪਰੈਲ ਤੋਂ ਪਿਛਲੇ ਤਿੰਨ ਮਹੀਨਿਆਂ ਤਕ ਗੁਰੂ ਰਾਮ ਸਿੰਘ ਦੀਆਂ ਸਿਖਿਆਵਾਂ ਤੇ ਕੰਮਾਂ ਉਤੇ ਪੂਰੀ ਪੂਰੀ ਨਿਗਰਾਨੀ ਰੱਖੀ ਗਈ ਹੈ।

– ਬਹੁਤੀਆਂ ਰੀਪੋਰਟਾਂ ਅਨੁਸਾਰ ਉਹ ਸਿੱਖ ਧਰਮ ਦੀਆਂ ਕੁਰੀਤੀਆਂ ਹੀ ਸੁਧਾਰਨਾ ਚਾਹੁੰਦਾ ਹੈ। ਉਸਦੇ ਕਈ ਨੇਮ ਤੇ ਆਦੇਸ਼ ਸੁਖਦਾਈ ਤਾਂ ਹੈਨ ਹੀ,ਲਾਭਦਾਇਕ ਵੀ ਹਨ।

– ਉਹਦੇ ਪੈਰੋਕਾਰਾਂ ਦੀ ਗਿਣਤੀ ਕਾਫ਼ੀ ਹੈ ਪਰ ਉਹ ਆਮ ਕਰ ਕੇ ਛੋਟੀਆਂ ਜਾਤੀਆਂ ਵਿਚੋਂ ਹਨ। ਉਨ੍ਹਾਂ ਵਿਚੋਂ ਕੁਝ ਬੰਦੇ ਪੁਲਿਸ ਵਿਚ ਵੀ ਹਨ।

– ਗੁਰੂ ਰਾਮ ਸਿੰਘ ਦੇ ਕਈ ਸੇਵਕ ਰਾਜ ਵਿਚ ਬਗਾਵਤ ਦੀਆਂ ਗੱਲਾਂ ਕਰਦੇ ਹਨ। ਲੋਕਾਂ ਵਿਚ ਅਜਿਹਾ ਅਸਰ ਵੀ ਹੈ ਕਿ ਗੁਰੂ ਰਾਮ ਸਿੰਘ ਆਉਣ ਵਾਲੇ ਸਮੇਂ ਵਿਚ ਐਸਾ ਰਾਜਾ ਬਣਨਾ ਚਾਹੁੰਦਾ ਹੈ ਜੋ ਅੰਗਰੇਜ਼ਾਂ ਨੂੰ ਬਾਹਰ ਕੱਢੇਗਾ।

ਹੋਰ ਬਹੁਤ ਸਾਰੇ ਨਤੀਜੇ ਕੱਢ ਕੇ ਅੰਤਮ ਨੋਟ ਇਹ ਦਿੱਤਾ ਗਿਆ ਕਿ ਗੁਰੂ ਰਾਮ ਸਿੰਘ ਨੂੰ ਉਸਦੇ ਪਿੰਡ ਵਿਚ ਨਜ਼ਰਬੰਦ ਕੀਤਾ ਜਾਵੇ। ਉਹ ਪਿੰਡੋਂ ਬਾਹਰ ਨਾ ਜਾਵੇ ਤੇ ਪੁਲਿਸ ਦਾ ਮਹਿਕਮਾ ਪੂਰੀ ਚੌਕਸੀ ਰੱਖ ਕੇ ਹਰ ਹਰਕਤ ਦੀ ਸਿਧੀ ਖਬਰ ਪੁਚਾਵੇ।

ਇਸ ਰੀਪੋਰਟ ਪਿਛੋਂ ਗੁਰੂ ਰਾਮ ਸਿੰਘ ਭੈਣੀ ਸਾਹਿਬ ਨਜ਼ਰ ਬੰਦ ਕੀਤੇ ਗਏ ਅਤੇ ਪੰਜਾਬ ਵਿਚ ਨਾਮਧਾਰੀਆਂ ਦੇ ਦੀਵਾਨਾਂ, ਮੇਲੇ ਮੁਸਾਹਿਬਿਆਂ ਤੇ ਹੋਰ ਸਮਾਜਿਕ ਇਕੱਠਾਂ ਤੇ ਪਾਬੰਦੀ ਲਗ ਗਈ। ਇਸ ਦਾ ਭਾਵ ਇਹ ਸੀ ਕਿ ਨਾਮਧਾਰੀ ਸਰਕਾਰ ਦੀਆਂ ਨਜ਼ਰਾਂ ਵਿਚ ਵਿਦੇਸ਼ੀ ਸ਼ਾਸ਼ਕਾਂ ਵਿਰੁਧ ਬਗਾਵਤ ਜਥੇਬੰਦ ਕਰ ਰਹੇ ਸਨ।

ਬਰਤਾਨਵੀ ਸਰਕਾਰ ਕਿਸੇ ਵੀ ਅਜਿਹੀ ਗਲਤੀ ਨੂੰ ਮੁੜ ਤੋਂ ਨਹੀਂ ਦੁਹਰਾਣਾ ਚਾਹੁੰਦੀ ਸੀ ਜਿਸਦਾ ਸਿੱਟਾ ਸੰਨ ਸਤਵੰਜਾ ਵਾਲਾ ਗਦਰ ਨਿਕਲੇ।

ਨਾਮਧਾਰੀਆਂ ਦਾ ਮਿਸ਼ਨ ਜ਼ਾਹਰਾ ਤੌਰ ਤੇ ਭਾਵੇਂ ਸ਼ਾਂਤੀ ਅਤੇ ਧਰਮ ਉੱਥਾਨ ਦਾ ਹੀ ਸੀ ਪਰ ਇਸ ਵਿਚ ਤਾਂ ਸ਼ਕ ਨਹੀਂ ਕਿ ਹਜ਼ਾਰਾਂ ਪੰਜਾਬੀ ਕਿਸਾਨ ਗੁਰੂ ਰਾਮ ਸਿੰਘ ਦੀ ਅਗਵਾਈ ਵਿਚ ਵਿਦੇਸ਼ੀ ਜੂਲਾ ਲਾਹੁਣ ਦੀ ਤਾਂਘ ਨਾਲ ਹੀ ਉਤੇਜਿਤ ਸਨ। 'ਅਨੰਦ' ਜੋ ਅਨੰਦ ਮੈਰਿਜ ਐਕਟ ਦੇ ਰੂਪ ਵਿਚ ਅੱਜ ਵਿੱਦਮਾਨ ਹੈ ਇਸਨੂੰ ਆਰੰਭ ਕਰਨ ਦੇ ਸਿਟੇ ਵਜੋਂ ਗੁਰੂ ਰਾਮ ਸਿੰਘ ਨੂੰ ਪੂਰੇ ਅਠਾਈ ਦਿਨ ਭੈਣੀ ਸਾਹਿਬੋਂ ਲੁਧਿਆਣੇ ਆ ਕੇ ਅੰਗਰੇਜ਼ ਅਧਿਕਾਰੀਆਂ ਨੂੰ ਹਾਜ਼ਰੀ ਦੇਣੀ ਪਈ ਤੇ ਸਮੁਚੀ ਤਹਿਰੀਕ ਨੂੰ ਵਿਦੇਸ਼ੀਆਂ ਦੀ ਕੈਰੀ ਅੱਖ ਦਾ ਸ਼ਿਕਾਰ ਹੋਣਾ ਪਿਆ।

ਤਾਂ ਭੀ ਇਹ ਪਰਚਾਰ ਪਰਸਾਰ ਰੁਕਿਆ ਨਹੀਂ। ਕੂਕਿਆਂ ਨੇ ਗੁਰੂ ਰਾਮ ਸਿੰਘ ਪਾਸ ਆਉਣਾ-ਜਾਣਾ ਜਾਰੀ ਰਖਿਆ। ਸੂਬਿਆਂ ਦੀਆਂ ਦੌੜਾਂ ਵਧ ਗਈਆਂ। ਪਿਛਲੇ ਸੰਪਰਕ ਸੰਜੀਵ ਰੱਖ ਕੇ ਨਵਿਆਂ ਵਲ ਪਹੁੰਚ ਜਾਰੀ ਰੱਖੀ ਗਈ।

ਸਰਕਾਰ ਦੇ ਨਿਗਰਾਨ ਤੇ ਭੇਦੀਏ ਵੀ ਇਨਾਮ ਲੈਣ ਦੇ ਲਾਲਚ ਵਿਚ ਕਈ ਝੂਠੀਆਂ ਸੱਚੀਆਂ ਉਡਾਣ ਲਗੇ।

ਕੂਕਿਆਂ ਦਾ ਆਪਣੇ ਮਿਥੇ ਪ੍ਰੋਗਰਾਮ ਅਨੁਸਾਰ ਅੰਗਰੇਜ਼ ਸਰਕਾਰ ਦੀਆਂ 'ਨੇਅਮਤਾਂ' ਦਾ ਬਾਈਕਾਟ ਜਾਰੀ ਸੀ। ਨਾਮਧਾਰੀ ਘਰ ਕੱਤੇ ਖੱਦਰ ਦੇ ਕਪੜੇ ਪਹਿਨਦੇ, ਆਪਣੇ ਝਗੜੇ ਝਾਂਝੇ ਸੂਬਿਆਂ ਦੁਆਰਾ ਤੇ ਆਪਣੀਆਂ ਪੰਚਾਇਤਾਂ ਦੁਆਰਾ ਨਜਿਠਦੇ, ਸੂਬਾ ਗਿਆਨਾ ਸਿੰਘ ਮੰਡੀ ਅਜਿਹਾ ਵਿਅਕਤੀ ਸੀ ਜੋ ਹਰ ਸੂਬੇ ਦੇ ਇਲਾਕੇ ਵਿਚ ਕਿਸੇ ਵਡੇਰੇ ਝਗੜੇ ਦੇ ਹੱਲ ਲਈ ਪਹੁੰਚਦਾ। ਗੁਰਮੁਖੀ ਅਖਰ ਪੜ੍ਹਨ ਤੇ ਪੜ੍ਹਾਣ ਦਾ ਆਦੇਸ਼ ਜਾਰੀ ਸੀ ਜਦੋਂ ਕਿ ਸਰਕਾਰੀ ਸਕੂਲਾਂ ਵਿਚ ਜਾਣਾ ਨਾਮਧਾਰੀਆਂ ਵੱਲੋਂ ਵਿਵਰਜਿਤ ਸੀ। ਨਵੀਆਂ ਨੌਕਰੀਆਂ ਨਾਮਧਾਰੀ ਕਰ ਨਹੀਂ ਰਹੇ ਸਨ। ਜੋ ਪੁਲਿਸ ਜਾਂ ਹੋਰ ਮਹਿਕਮਿਆਂ ਚੋਂ ਨਾਮਧਾਰੀਆਂ ਦੀ ਨੇੜਤਾ ਵਿਚ ਆਉਂਦੇ ਉਹ ਨਾਮਧਾਰੀਆਂ ਦੇ ਹਿਤ ਦੀਆਂ ਸਰਕਾਰੀ ਸੂਚਨਾਵਾਂ ਹੀ ਇਨ੍ਹਾਂ ਨੂੰ ਦਿੰਦੇ। ਚਿੱਠੀ ਪੱਤ੍ਰੀ ਇਹ ਆਪਣੀ ਆਪ ਹੀ ਦੂਰ ਦੂਰ ਤਕ ਪੁਚਾਂਦੇ। ਆਵਾਜਾਈ ਦੇ ਰਸਤੇ ਵੀ ਸੜਕੋਂ ਰਾਹੋਂ ਵਿਕੋਲਿਤਰੇ ਰਖਦੇ।

ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਦੀ ਇਕ ਰਿਪੋਰਟ ਵਿਚ ਦਰਜ ਹੈ:

"ਕੂਕਿਆਂ ਅਥਵਾ ਸੰਤ ਖਾਲਸਿਆਂ ਦਾ ਆਪਸ ਵਿਚ ਦੀ ਡਾਕ ਦਾ ਨਿਜੀ ਪ੍ਰਬੰਧ ਹੈ। ਜਿਹੜਾ ਅਤਿਅੰਤ ਪ੍ਰਸੰਸਨੀਆ ਢੰਗ ਨਾਲ ਜਥੇਬੰਦ ਕੀਤਾ ਗਿਆ ਹੈ। ਗੁਪਤ ਆਦੇਸ਼ ਅਤੇ ਹਦਾਇਤਾਂ ਇਸ ਤਰ੍ਹਾਂ ਚਹੁੰਈਂ ਪਾਸੀਂ ਭੇਜੀਆਂ ਜਾਂਦੀਆਂ ਹਨ ਜਿਸ ਤਰ੍ਹਾਂ ਪੁਰਾਣੇ ਜ਼ਮਾਨੇ ਵਿਚ ਸਕਾਟਲੈਂਡ ਦੇ ਲੋਗ ਕਰਦੇ ਸਨ। ਪਹਿਲੇ ਕੂਕੇ ਦੇ ਸੁਨੇਹੇ ਜਾਂ ਚਿੱਠੀ ਦੇ ਪਿੰਡ ਵਿਚ ਲਿਆਉਂਦਿਆਂ ਹੀ ਉਸ ਪਿੰਡ ਵਾਲਾ ਕੂਕਾ ਓਸੇ ਵੇਲੇ ਸਾਰੇ ਕੰਮ ਛਡ ਕੇ ਦੂਸਰੇ ਨਿਯੁਕਤ ਹਰਕਾਰੇ ਵਲ ਜਾਂ ਖ਼ੁਦ ਹੀ ਦੂਜੀ ਮਨਜ਼ਲ ਵਲ ਦੌੜ ਪੈਂਦਾ ਹੈ।" (ਨਾਮਧਾਰੀ ਇਤਿਹਾਸ (ਹਿੰਦੀ), ਸ. ਨਾਹਰ ਸਿੰਘ ਐਮ.ਏ., ਪੰਨਾ ੭੯)

**ਓਰੀਜੀਨਲ ਡਾਕੂਮੈਂਟ :**

ਸ੍ਰ. ਨਾਹਰ ਸਿੰਘ ਐਮ.ਏ. ਦੀ ਲਿਖਤ ਹੈ ਕਿ ੧੮੬੩ ਤੋਂ ਅਗੇ ਦੀਆਂ ਸਰਕਾਰੀ ਰਿਪੋਰਟਾਂ ਆਦਿ ਨਹੀਂ ਮਿਲੀਆ ਕਿ ਕੂਕਿਆਂ ਲਈ ਬਰਤਾਨਵੀ ਸਰਕਾਰ ਨੇ ਕੀ ਕੀ ਕਦਮ ਲਏ। ਪਰ ਡਾ. ਫੌਜਾ ਸਿੰਘ ਲਿਖਦਾ ਹੈ ਕਿ ੧੮੬੬ ਵਿਚ ਮਿ: ਆਰਜ਼ੀ ਟੇਲਰ ਕਮਿਸ਼ਨਰ ਤੇ ਸੁਪਰਡੈਂਟ ਅੰਬਾਲਾ ਨੇ ਪੰਜਾਬ ਸਰਕਾਰ ਨੂੰ ਦੋ ਚਿਠੀਆਂ ਲਿਖੀਆਂ ਜਿਨ੍ਹਾਂ ਵਿਚ ਕੂਕਿਆਂ ਤੇ ਫੌਰੀ ਹਮਲੇ ਦੀ ਉਸਨੇ ਮਜ਼ਬੂਤ ਵਕਾਲਤ ਕੀਤੀ ਹੋਈ ਸੀ। ਉਸ ਦੀ ਰਾਏ ਸੀ ਕਿ ਗੁਰੂ ਰਾਮ ਸਿੰਘ ਨੂੰ ਗ੍ਰਿਫਤਾਰ ਕਰ ਲਿਆ ਜਾਇ ਤੇ ਉਸ ਦੀ ਮੌਜੂਦਾ ਜਥੇਬੰਦਕ ਮਸ਼ੀਨਰੀ ਤੋਂ ਦੂਰ ਭੇਜਿਆ ਜਾਏ। ਇਹ ਬਰਾਸਤਾ ਲਾਹੌਰ ਤੇ ਮੁਲਤਾਨ ਵਲੋਂ ਬੰਬਈ, ਜਾਂ ਬਰਾਸਤਾ ਦਿੱਲੀ ਤੋਂ ਕਲਕਤੇ ਘੱਲਿਆ ਜਾਇ ਤੇ ਏਸੇ ਤਰੀਕੇ ਨਾਲ ਉਹਦੇ ਲੇਫਟੀਨੈਂਟ। ਅਤੇ ਫੌਜ ਜਾਂ ਪੁਲਿਸ ਵਿਚੋਂ ਕੂਕਾਵਾਦ ਦੀ ਸਮਾਪਤੀ ਕੀਤੀ ਜਾਇ। (ਕੂਕਾ ਮੂਵਮੈਂਟ, ਡਾ: ਫੌਜਾ ਸਿੰਘ, ਮੋਤੀ ਲਾਲ ਬਨਾਰਸੀ ਦਾਸ, ਦਿੱਲੀ, ਪੰਨਾ ੫੯)

ਪਰ ਸਰਕਾਰ ਪੰਜਾਬ ਗੁਰੂ ਰਾਮ ਸਿੰਘ ਦੀ ਗ੍ਰਿਫ਼ਤਾਰੀ ਬਾਰੇ ਅਜੇ ਕੋਈ ਮਜ਼ਬੂਤ ਆਧਾਰ ਨਹੀਂ ਸੀ ਸਮਝਦੀ।

ਗੁਰੂ ਰਾਮ ਸਿੰਘ ਦੇ ਆਪਣੇ ਜ਼ਿਲੇ ਲੁਧਿਆਣਾ ਦੇ ਡਿਪਟੀ ਕਮਿਸ਼ਨਰ ਮਿ: ਸੀ.ਪੀ. ਇਲੀਅਟ ਦਾ ਮਤ ਸੀ: "ਮੈਂ ਦ੍ਰਿੜ੍ਹ ਮਤ ਦਾ ਹਾਂ ਕਿ "ਕੂਕੇ" ਇਕ ਖਤਰਨਾਕ ਰਾਜਨੀਤਿਕ ਸੰਪਰਦਾਇ ਹਨ ਤੇ ਉਹ ਸਿਰਫ ਧਾਰਮਿਕ ਮੁੜ ਜਗਾਵੇ ਵਾਲੇ ਹੀ ਨਹੀਂ ਜਿਵੇਂ ਕਿ ਉਹ ਆਪਣੇ ਆਪ ਨੂੰ ਪੇਸ਼ ਕਰਦੇ ਹਨ। (ਕੂਕਾ ਮੂਵਮੈਂਟ, ਡਾ: ਫੌਜਾ ਸਿੰਘ, ਮੋਤੀ ਲਾਲ ਬਨਾਰਸੀ ਦਾਸ, ਦਿੱਲੀ, ਪੰਨਾ ੬੦)

"ਇਨ੍ਹਾਂ ਪਾਬੰਦੀਆਂ ਦਾ ਅਸਰ ਉਲਟਾ ਪਿਆ। ਕੂਕਿਆਂ ਨੇ



ਆਪਣੀ ਜਥੇਬੰਦੀ ਨੂੰ ਹੋਰ ਪੱਕਿਆਂ ਕਰ ਲਿਆ ਤੇ ਹਕੂਮਤ ਦੀਆਂ ਨਜ਼ਰਾਂ ਤੋਂ ਆਪਣੀਆਂ ਕਾਰਵਾਈਆਂ ਨੂੰ ਲੁਕਾਈ ਰਖਣ ਲਈ ਨਿਆਂ ਤੇ ਡਾਕ ਦੇ ਆਪਣੇ ਵਖਰੇ ਤੇ ਖੁਫੀਆ ਪ੍ਰਬੰਧ ਕਰ ਲਏ। ਉਨ੍ਹਾਂ ਦੀ ਗਿਣਤੀ ਵਿੱਚ ਵੀ ਦਿਨ ਦੁਗਣੀ ਰਾਤ ਚੌਗਣੀ ਉਨਤੀ ਹੋਣ ਲਗੀ।"(ਪੰਜਾਬੀ ਵੀਰ ਪਰੰਪਰਾ ਦਾ ਵਿਕਾਸ, ਡਾ: ਫੌਜਾ ਸਿੰਘ, ਪੰ: ਯੂ. ਪਟਿਆਲਾ, ਪੰਨਾ ੯੬)

ਲਾਟ ਪੰਜਾਬ ਨੇ ੧੮੬੬ ਤਕ ਗੁਰੂ ਰਾਮ ਸਿੰਘ ਤੇ ਕੁਝ ਪਾਬੰਦੀਆਂ ਢਿੱਲੀਆਂ ਕਰਨ ਦਾ ਹੁਕਮ ਦਿੱਤਾ ਤਾਂ ਗੁਰੂ ਰਾਮ ਸਿੰਘ ਨੇ ੧੮੬੭ ਦੀ ਜਨਵਰੀ ਵਿਚ ਪੌਹਦੀ ਮਾਘੀ ਤੇ ਮੁਕਤਸਰ ਜਾਣ ਦੀ ਆਗਿਆ ਮੰਗੀ- ਪਰ ਇਹ ਨਾ ਦਿੱਤੀ ਗਈ। ਭੈਣੀ ਸਾਹਿਬ ਵਿਚ ਮਾਘੀ ਮਨਾਣ ਦਾ ਇਰਾਦਾ ਦੱਸਿਆ ਗਿਆ ਤਾਂ ਇਹਦੇ ਤੇ ਵੀ ਇਨਸਪੈਕਟਰ ਜਨਰਲ ਪੁਲਿਸ ਨੇ ਸ਼ਰਤਾਂ ਲਗਾ ਦਿੱਤੀਆਂ। ਇਥੇ ਨਾ ਫਰਮਾਨੀ ਦੀ ਪਹਿਲ ਕਰਦਿਆਂ ਗੁਰੂ ਰਾਮ ਸਿੰਘ ਨੇ ਸ਼ਰਤਾਂ ਮੰਨਣ ਤੋਂ ਇਨਕਾਰ ਕਰਕੇ ਮਾਘੀ ਮੇਲਾ ਭੈਣੀ ਸਾਹਿਬ ਮਨਾਣ ਦਾ ਆਪਣਾ ਇਰਾਦਾ ਦੱਸ ਦਿਤਾ। ਨਾਲ ਹੀ ਅਨੰਦਪੁਰ ਹੋਲੇ ਤੇ ਜਾਣ ਦੀ ਦਰਖਾਸਤ ਲਾਟ ਸਾਹਿਬ ਨੂੰ ਦਿਤੀ ਗਈ।

੧੮੬੭ ਦਾ ਹੋਲਾ ਅਨੰਦਪੁਰ ਮਨਾਣ ਦੀ ਕੂਕਿਆਂ ਜ਼ਬਰਦਸਤ ਤਿਆਰੀ ਕਰ ਲਈ ਤੇ ਸਾਰੇ ਦੇਸ ਵਿਚ ਗੁਪਤ ਸੁਨੇਹੇ ਪਹੁੰਚ ਗਏ। ਓਧਰ ਪੰਜਾਬ ਦੀ ਪੁਲਿਸ ਤੇ ਵੱਡੇ ਅਧਿਕਾਰੀਆਂ ਵੀ ਵਿਸ਼ੇਸ਼ ਪੁਲਿਸ ਦਸਤੇ ਮੰਗਵਾ ਕੇ ਅੰਨਦਪੁਰ ਵਿਚ ਕੈਂਪ ਲਗਾ ਲਏ। ਡਿਪਟੀ ਇਨਸਪੈਕਟਰ ਜਨਰਲ ਮਿ: ਮੈਕਐਂਡਰਿਉ ਤੇ ਡਿਪਟੀ ਕਮਿਸ਼ਨਰ ਪਰਕਿਨਸ਼ ਵੀ ਸਾਰੇ ਪ੍ਰਬੰਧਾਂ ਲਈ ਮੌਕੇ ਤੇ ਪਹੁੰਚ ਗਿਆ।

ਸੰਭਾਵਨਾ ਸੀ ਕਿ ਆਨੰਦਪੁਰ ਦੇ ਪੁਜਾਰੀ ਨਿਹੰਗ ਤੇ ਸੋਢੀ ਆਦਿ ਕੂਕਿਆ ਤੇ ਕੂਕਿਆਂ ਦੇ ਗੁਰੂ ਦਾ ਡਟਵਾਂ ਵਿਰੋਧ ਕਰਨਗੇ। ਕੇਸਗੜ੍ਹ ਸਾਹਿਬ ਦੇ ਮਹੰਤ ਹਰੀ ਸਿੰਘ ਨੇ ਨਾਮਧਾਰੀਆਂ ਦੇ ਤਖਤ ਕੇਸ ਗੜ੍ਹ ਸਾਹਿਬ ਦਰਸ਼ਨ ਕਰਨ ਆਉਣ ਦਾ ਸਖਤ ਵਿਰੋਧ ਕੀਤਾ। ਪਰ ਅੰਗਰੇਜ਼ ਅਧਿਕਾਰੀਆਂ ਸਮਝਾ ਬੁਝਾਕੇ ਮਨਾ ਲਿਆ। ਪ੍ਰਾਂਤ ਦੀ ਸ਼ਾਂਤੀ ਲਈ ਇਹ ਮਜ਼ਬੂਰੀ ਸੀ।

"ਸਰਕਾਰੀ ਰਿਪੋਰਟਾਂ ਅਨੁਸਾਰ ੧੯ ਮਾਰਚ ਸਵੇਰੇ ਗੁਰੂ ਰਾਮ ਸਿੰਘ ਸਭ ਤੋਂ ਅਗੇ ਘੋੜੀ ਤੇ ਸਵਾਰ, ਪਿਛੇ ੨੨ ਸੂਬੇ ਘੋੜਿਆਂ ਤੇ ਚੜ੍ਹੇ ਹੋਏ ਅਤੇ ੨੫੦੦ ਦੇ ਲਗਭਗ ਪੈਦਲ ਨਾਮਧਾਰੀ ਸੰਗਤ ਕੇਸਗੜ੍ਹ ਸਾਹਿਬ ਦੇ ਦਰਸ਼ਨਾਂ ਲਈ ਅਨੰਦਪੁਰ ਪਹੁੰਚੀ।" (ਨਾਮਧਾਰੀ ਇਤਿਹਾਸ, (ਹਿੰਦੀ) ਸ੍ਰ. ਨਾਹਰ ਸਿੰਘ ਐਮ.ਏ. ਪੰਨਾ ੮੩)

ਅਨੰਦਪੁਰ ਵਿਖੇ ਜਿਧਰ ਪੁਲਿਸ ਫੋਰਸ ਅਤੇ ਅਧਿਕਾਰੀਆਂ ਦਾ ਕੈਂਪ ਸੀ, ਸ਼ਰਧਾ ਨੇ ਇਕ ਚਮਤਕਾਰ ਵਿਖਾਇਆ। ਅੰਧ-ਸ਼ਰਧਾ ਤਾਂ ਖ਼ਤਰਨਾਕ ਹੁੰਦੀ ਹੀ ਹੈ ਪਰ ਜੇ ਆਪਣੇ ਆਗੂ ਤੇ ਸ਼ਰਧਾ ਵੀ ਨਾ ਹੋਵੇ ਤਾਂ ਨਾ ਕੋਈ ਅਗਵਾਈ ਕਰ ਸਕਦਾ ਤੇ ਨਾ ਪ੍ਰਭਾਵ ਰਖ ਸਕਦਾ ਹੈ। ਕਈ ਵਾਰ ਸਾਡੇ ਸਿਆਸੀ ਸੰਗਠਨ ਉਹ ਨਤੀਜੇ ਨਹੀਂ ਪੈਦਾ ਕਰਦੇ ਜੋ ਅਸੀਂ ਚਾਹੁੰਦੇ ਹਾਂ, ਇਹਦੇ ਪਿਛੇ ਸਾਡੇ ਪ੍ਰਤੀ ਭਾਵਨਾ ਦੀ ਲੋਕਾਂ ਵਿਚ ਕਮੀ ਹੁੰਦੀ ਹੈ।

ਇਹ ਸਾਰੇ ਨਾਮਧਾਰੀ ਚਿੱਟੇ ਕਪੜਿਆਂ ਵਿਚ, ਗਲ ਮਾਲਾ ਪਹਿਨੀਂ, ਹੱਥੀਂ ਸਫਾ ਜੰਗ (ਕੁਹਾੜੀ ਨੁਮਾ ਸ਼ਸਤਰ) ਖ਼ੂਬਸੂਰਤ ਜਾਂ ਲਾਠੀਆਂ, ਖਾਲੀ ਹਥੀਂ ਵੀ ਇਕ ਤਰਤੀਬ ਨਾਲ ਚਲੇ ਆ ਰਹੇ ਸਨ ਕਿ ਅਚਾਨਕ ਗੁਰੂ ਰਾਮ ਸਿੰਘ ਜੀ ਨੇ ਕੈਂਪ ਪਾਸ ਆ ਕੇ ਹੱਥ ਉੱਚਾ ਕੀਤਾ। ਲੋਕ ਰੁਕ ਗਏ। ਇਕ ਨੇ ਜੈਕਾਰਾ ਛੱਡਿਆ ਦੂਜਿਆਂ ਦੀ ਆਵਾਜ਼ ਨੇ ਖੁਸ਼ਕ ਮਟਮੈਲੀਆਂ ਪਹਾੜੀਆਂ ਵਿਚ ਇਕ ਗੂੰਜ ਪੈਦਾ ਕਰ ਦਿੱਤੀ। ਅਚਾਨਕ ਅਧਿਕਾਰੀ ਗਣ ਬਾਹਰ ਨਿਕਲੇ। ਕੋਈ ਮੀਟਿੰਗ ਚਲ ਰਹੀ ਹੋਵੇਗੀ। ਪੁਲਿਸ ਸੁਚੇਤ ਹੋਈ। ਅਧਿਕਾਰੀ ਗੁਰੂ ਜੀ ਨੂੰ ਮਿਲੇ। ਉਹ ਇਕ ਦੋ ਜ਼ਰੂਰੀ ਸਿੱਖਾਂ ਨਾਲ ਇਹਨਾਂ ਦੇ ਤੰਬੂ ਵਿਚ ਗਏ। ਅਧਿਕਾਰੀਆਂ ਸਾਰੇ ਹਾਲਾਤ ਤੋਂ ਅਗਾਹ ਕਰਕੇ ਇਹਨਾਂ ਨੂੰ ਵੀ ਸ਼ਾਂਤੀ ਕਾਇਮ ਰੱਖਣ ਲਈ ਅਪੀਲ ਕੀਤੀ। ਪਰਸਪਰ ਸਤਿਕਾਰ ਦੀ ਭਾਵਨਾ ਦੇਖ ਸ਼ਾਇਦ ਮਿ: ਮੈਕਐਂਡਰਿਉ ਨੇ ਹੀ ਪੁੱਛਿਆ: ਜੇ ਕਰ ਕਿਤੇ ਸਾਨੂੰ ਲੋੜ ਪਏ ਤਾਂ ਤੁਹਾਡੀਆਂ ਇਹ ਫੌਜਾਂ ਮਦਦ ਕਰ ਸਕਦੀਆਂ ਹਨ?

"ਇਹ ਫੌਜਾਂ ਤਾਂ ਮਾਲਾ ਫੇਰਨ ਵਾਲੀਆਂ ਤੇ ਗੜਵੇ ਮਾਂਜਣ ਵਾਲੀਆਂ ਹੀ ਹਨ, ਤੁਹਾਡੇ ਕੰਮ ਦੀਆਂ ਨਹੀਂ!" ਗੁਰੂ ਰਾਮ ਸਿੰਘ ਉਤਰ ਦਿੱਤਾ। ਕਿਹੜੇ ਵੇਲੇ ਕਿਹੜਾ ਸਵਾਲ ਸੀ ਤੇ ਉਸਦਾ ਜਵਾਬ ਵੀ ਕਿੰਨਾ ਚਤੁਰਾਈ ਭਰਿਆ।

ਸ਼ਾਮੀਂ ਮਿ: ਮੈਕਐਂਡਰਿਉ ਗੁਰੂ ਰਾਮ ਸਿੰਘ ਦੇ ਡੇਰੇ ਇਕ ਪੁਲਿਸ ਇਨਸਪੈਕਟਰ ਸ੍ਰਦਾਰ ਅਤਰ ਸਿੰਘ ਨੂੰ ਨਾਲ ਲੈ ਕੇ ਗਿਆ। ਥੋੜਾ ਜਿਹਾ ਹਿੱਸਾ ਡਿਪਟੀ ਇਨਸਪੈਕਟਰ ਜਨਰਲ ਦੀ ਰਿਪੋਰਟ ਦਾ ਵੀ ਪੜ੍ਹ ਲਈਏ। ਉਸ ਲਿਖਿਆ:

"ਆਪ ਨਾਮਧਾਰੀਆਂ ਦੇ ਦਰਮਿਆਨ ਇਕ ਸ਼ਾਮਿਆਨੇ ਹੇਠ ਸੁਭਾਇਮਾਨ ਸਨ। ਇਸ ਵੇਲੇ ਲਗਭਗ ੫੦੦੦ ਆਦਮੀ ਮੌਕੇ ਤੇ ਸਨ ਅਤੇ ਅਨੇਕਾਂ ਸਿੱਖ ਚੁਤਰਫੋਂ ਆ ਰਹੇ ਸਨ। ਕੈਂਪ ਵਿਚ ਇਕ ਦਮ ਸ਼ਾਂਤੀ ਸੀ। ਕੋਈ ਸ਼ੋਰ ਨਹੀਂ ਸੀ। ਬਹੁਤੇ ਪੁਰਸ਼ ਤੇ ਇਸਤਰੀਆਂ ਨੇ ਵਧੀਆ ਕਪੜੇ ਪਹਿਨੇ ਹੋਏ ਸਨ। ਮੈਂ ਕਿਸੇ ਨੂੰ ਵੀ ਜੋਸ਼, ਮਸਤੀ ਜਾਂ ਬਿਸੁਰਤੀ ਦੀ ਹਾਲਤ ਵਿਚ ਨਹੀਂ ਵੇਖਿਆ। ਗੁਰੂ ਰਾਮ ਸਿੰਘ ਮੈਨੂੰ ਅਤੀ ਪ੍ਰੇਮ ਅਤੇ ਆਦਰ ਨਾਲ ਮਿਲੇ।" (ਨਾਮਧਾਰੀ ਇਤਿਹਾਸ ਹਿੰਦੀ, ਸ੍ਰ. ਨਾਹਰ ਸਿੰਘ ਐਮ.ਏ. ਪੰਨਾ ੮੪)

ਇੰਜ ਸਾਮੂਹਿਕ ਜੋਸ਼ ਨੂੰ ਰੋਸ਼ ਦੀ ਕੁੰਡੀ ਨਾਲ ਸੰਭਾਲਿਆ ਗਿਆ ਹੋਇਆ ਸੀ। ਡਿਪਟੀ ਕਮਿਸ਼ਨਰ ਹੁਸ਼ਿਆਰਪੁਰ ਨੂੰ ਉਸਦੇ ਆਦਮੀ ਮੀਆਂ ਫ਼ਜ਼ਲ ਹੁਸੈਨ ਨੇ ੨੦ ਮਾਰਚ ਨੂੰ ਰਿਪੋਰਟ ਕੀਤਾ:

"ਕੂਕੇ ਅਤੇ ਸਿੱਖਾਂ ਦਾ ਧਰਮ ਇਕ ਹੀ ਹੈ। ਦੋਵੇਂ ਹੀ ਬਾਬਾ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਦੇ ਗ੍ਰੰਥ ਨੂੰ ਪੜ੍ਹਦੇ ਹਨ। ਪਰ ਇਹਨਾਂ ਦੂਹਾਂ ਵਿਚ ਪਰਸਪਰ ਵੈਰ ਹੈ। ਇਸ ਵਰ੍ਹੇ ਸਰਕਾਰ ਨੇ ਗੁਰੂ ਰਾਮ ਸਿੰਘ ਨੂੰ ਹੋਲੇ ਦੇ ਮੇਲੇ ਤੇ ਆਉਣ ਦੀ ਆਗਿਆ ਦੇ ਦਿੱਤੀ। ਉਹ ੮੦੦੦ ਕੂਕਿਆਂ ਸਹਿਤ ੧੯ ਮਾਰਚ ਨੂੰ ਏਥੇ ਪਹੁੰਚੇ। ਨਿਹੰਗ, ਅਕਾਲੀ, ਵੇਦੀ ਤੇ ਸੋਢੀ ਗੁਰੂ ਰਾਮ ਸਿੰਘ ਜੀ ਨੂੰ ਅਨੰਦਪੁਰ ਆ ਕੇ ਦਰਸ਼ਨ ਕਰਨ ਤੇ ਮੱਥਾ ਟੇਕਣ ਦੇ ਵਿਰੁੱਧ ਸਨ।....ਇਸ ਮੇਲੇ ਤੇ ਲਗ ਭਗ ੮੦੦੦ ਕੂਕੇ ਇਕੱਤਰ ਹੋਏ। ਇਨ੍ਹਾਂ ਵਿਚੋਂ ਦੋ ਤਿਹਾਈ ਪੁਰਸ਼ ਅਤੇ ਇਕ ਤਿਹਾਈ ਇਸਤਰੀਆਂ ਤੇ ਬੱਚੇ ਸਨ।"

ਔਰਤਾਂ ਨੂੰ ਬਰਾਬਰੀ ਤੇ ਲਿਆਉਣ ਸਦਕਾ ਹੀ ਹੋਲਾ ਵੇਖਣ ਵੀ ਇਸਤਰੀਆਂ ਬੱਚੇ ਪਹੁੰਚੇ। ਅਗੇ ਚਲ ਕੇ ਮੀਆਂ ਫਜ਼ਲ ਹੁਸੈਨ ਲਿਖਦਾ ਹੈ: ਮੁਸਲਮਾਨਾਂ ਵਿਚ ਕਈ ਪੁਰਸ਼ ਕੂਕੇ ਬਣ ਗਏ ਹਨ। ਕੂਕਿਆਂ ਦੀ ਸੰਖਿਆ ਦਿਨ ਪ੍ਰਤੀ ਦਿਨ ਵਧ ਰਹੀ ਹੈ। ਅੰਬਾਲਾ,



ਲੁਧਿਆਣਾ ਤੇ ਫਿਰੋਜ਼ਪੁਰ ਦੇ ਜ਼ਿਲਿਆਂ, ਪਟਿਆਲਾ, ਨਾਭਾ ਦੀਆਂ ਰਿਆਸਤਾਂ ਵਿਚ ਵੀ ਇਹਨਾਂ ਦੀ ਵੱਡੀ ਗਿਣਤੀ ਹੈ। ਜਲੰਧਰ ਹੁਸ਼ਿਆਰਪੁਰ, ਅੰਮ੍ਰਿਤਸਰ, ਲਾਹੌਰ, ਸਿਆਲਕੋਟ ਤੇ ਗੁਰਦਾਸਪੁਰ ਦੇ ਜ਼ਿਲਿਆਂ ਵਿਚ ਵੀ ਲੋਕ ਕੂਕੇ ਬਣੇ ਹੋਏ ਹਨ।

ਹੋਲਾ ਅਨੰਦਪੁਰ ਤਾਂ ਸੁਖੀ ਸੁਖਾਂਦੀ ਗੁਜ਼ਰ ਗਿਆ। ਹੁਣ ੨੭ ਅਕਤੂਬਰ ੧੮੬੭ ਦੀ ਦਿਵਾਲੀ ਆ ਗਈ। ਇਸਤੋਂ ਪਹਿਲਾਂ ਦੁਸਹਿਰਾ ਭੈਣੀ ਸਾਹਿਬ ਹੀ ਮਨਾਇਆ ਗਿਆ। ਕਪਤਾਨ ਮੈਨਸ਼ੀ ਪੁਲਿਸ ਸੁਪਰਡੈਂਟ ਦੇ ਭੇਦੀਏ ਨੇ ਭੈਣੀ ਸਾਹਿਬ ਦੇ ਦੁਸਹਿਰੇ ਸਮੇਂ ੫੦੦੦ ਦਾ ਇਕੱਠ ਦੱਸਿਆ ਤੇ ੧੫੦੦੦ ਦੀ ਗਿਣਤੀ ਦਾ ਅੰਮ੍ਰਿਤਸਰ ਆਉਣਾ ਦੱਸਿਆ। ਅੰਮ੍ਰਿਤਸਰ ਵਿਚ ੨੦੦੦ ਨਵੇਂ ਲੋਕ ਕੂਕਿਆਂ ਵਿਚ ਸ਼ਾਮਲ ਹੋਏ। ਇਸ ਸਾਲ ਦੀ ਸਰਕਾਰੀ ਰਿਪੋਰਟ ਵਿਚ ਲਿਖਿਆ ਹੈ: "ਵਰ੍ਹੇ ਡੇਢ ਵਰ੍ਹੇ ਦੇ ਵਿਚ ਵਿਚ ਅੰਬਾਲਾ ਜ਼ਿਲੇ ਦੇ ੧੫ ਪਿੰਡਾਂ ਦੇ ਸਾਰੇ ਲੋਕ ਹੀ ਕੂਕੇ ਬਣ ਗਏ ਹਨ ਤੇ ਇਹਨਾਂ ਦੀ ਗਿਣਤੀ ੪੦੦੦ ਦੇ ਲਗਭਗ ਹੈ। ਇਹ ਸਭ ਛੋਟੀਆਂ ਜਾਤਾਂ ਦੇ ਜੱਟ, ਲੁਹਾਰ, ਤਰਖਾਣ ਅਤੇ ਰਾਮਦਾਸੀਆਂ ਚੋਂ ਹਨ। ਸੁੱਧ ਸਿੰਘ ਤੇ ਕਾਨ੍ਹ ਸਿੰਘ ਸੂਬੇ ਇਸ ਜ਼ਿਲੇ ਵਿਚ ਆਉਂਦੇ ਜਾਂਦੇ ਰਹਿੰਦੇ ਹਨ। ਇਸ ਇਲਾਕੇ ਵਿਚ ਕੂਕਿਆਂ ਦੇ ਛੋਟੇ ਮੋਟੇ ਸੰਮੇਲਨ ਹੁੰਦੇ ਹੀ ਰਹਿੰਦੇ ਹਨ। ਪੁਲਿਸ ਵਿਚ ਵੀ ਕੂਕੇ ਹਨ।"

ਕੂਕਿਆਂ ਦੇ ਸੰਗਠਨ ਤੇ ਪਰਚਾਰ ਮਸ਼ੀਨਰੀ ਦਾ ਇਹ ਕ੍ਰਿਸ਼ਮਾ ਸੀ ਕਿ ੧੦ ਸਾਲਾਂ ਵਿਚ ੭ ਲਖ ਤਕ ਲੋਕੀਂ ਇਸ ਭਾਈਚਾਰੇ ਵਿਚ ਆ ਸ਼ਾਮਲ ਹੋਏ। ਦੀਵਾਨ ਸਜਦੇ, ਗੁਰਬਾਣੀ ਦੇ ਪਾਠ ਹੁੰਦੇ, ਲੰਗਰ ਵਰਤਦੇ ਤੇ ਲੋਕ ਇਕ ਆਸ ਲੈ ਕੇ ਘਰਾਂ ਨੂੰ ਜਾਂਦੇ ਕਿ ਦੇਸ ਵਿਚ 'ਸਤਿਜੁਗ' ਲਗ ਜਾਵੇਗਾ, ਭਾਰਤ ਆਜ਼ਾਦ ਹੋਵੇਗਾ।

ਸ੍ਰ. ਨਾਹਰ ਸਿੰਘ ਐਮ.ਏ. ਕਰਤਾ ਨਾਮਧਾਰੀ ਇਤਿਹਾਸ' ਨੇ ਪੰਨਾ ੯੧ ਤੋਂ ੯੮ ਤਕ ਅਨੇਕਾਂ ਪਿੰਡਾਂ ਤੇ ਕਿਸਾਨਾਂ ਤੇ ਕਿਰਤੀਆਂ ਦੇ ਮੋਟੇ ਮੋਟੇ ਨਾਮ ਦਿੱਤੇ ਹੋਏ ਹਨ ਜੋ ਕਿ ਕੂਕਿਆਂ ਦੀ ਜਥੇਬੰਦੀ ਵਿਚ ਸਰਗਰਮ ਭਾਗ ਲੈਂਦੇ ਰਹੇ। ਏਥੇ ਗੁਰੂ ਰਾਮ ਸਿੰਘ ਜੀ ਦੇ ਹੇਠ ਕੇਂਦਰੀ ਪੰਚਾਇਤ ਤੇ ੨੨ ਸੂਬਿਆਂ ਦੇ ਨਾਮ ਹੀ ਲਿਖਦੇ ਹਾਂ ਤਾਂਕਿ ਸਮੁਚੀ ਤਹਿਰੀਕ ਦੇ ਆਗੂਆਂ ਦਾ ਕੁਛ ਪਤਾ ਬਹੁ ਲਗ ਸਕੇ: ੧. ਬਾਬਾ ਜਵਾਹਰ ਸਿੰਘ ਪਿੰਡ ਡਰੋਲੀ, ਜ਼ਿਲਾ ਫਿਰੋਜ਼ਪੁਰ, ੨. ਬਾਬਾ ਕਾਹਨ ਸਿੰਘ ਪਿੰਡ ਚੱਕ ਕਲਾਂ, ਰਿਆਸਤ ਮਲੇਰਕੋਟਲਾ, ੩. ਬਾਬਾ ਸੁਧ ਸਿੰਘ ਪਿੰਡ ਮੰਢੇਰ, ਜ਼ਿਲਾ ਅੰਬਾਲਾ, ੪. ਬਾਬਾ ਸਾਹਿਬ ਸਿੰਘ ਪਿੰਡ ਬਰਮਾਲੀਪੁਰ, ਜ਼ਿਲਾ ਅੰਮ੍ਰਿਤਸਰ, ੫. ਬਾਬਾ ਲੱਖਾ ਸਿੰਘ ਪਿੰਡ ਮਲੌਦ, ਜ਼ਿਲਾ ਲੁਧਿਆਣਾ।

ਦੂਜੇ ਸੂਬਿਆਂ ਦੇ ਨਾਮ: ਬਾਬਾ ਸਰਮੁਖ ਸਿੰਘ ਪਿੰਡ ਪਿੱਥੋਲੱਲੂਵਾਲ, ਰਿ: ਪਟਿਆਲਾ; ਬਾਬਾ ਗੋਪਾਲ ਸਿੰਘ ਪਿੰਡ ਰਖੜਾ ਮੰਢੇਰ, ਰਿ: ਪਟਿਆਲਾ, ਬਾਬਾ ਹੁਕਮਾਂ ਸਿੰਘ ਪਿੰਡ ਪਿਲਾਥੀ, ਰਿ: ਨਾਭਾ, ਬਾਬਾ ਗਿਆਨਾ ਸਿੰਘ ਅਥਵਾ ਰਤਨ ਸਿੰਘ ਪਿੰਡ ਮੰਡੀ ਰਿ: ਪਟਿਆਲਾ, ਬਾਬਾ ਖੁਸ਼ਹਾਲ ਸਿੰਘ ਪਿੰਡ ਬਰਾਜ, ਜਿ: ਹਿਸਾਰ, ਬਾਬਾ ਬ੍ਰਹਮਾ ਸਿੰਘ ਪਿੰਡ ਦਰਯਾਪੁਰ, ਜ਼ਿਲਾ ਕਰਨਾਲ; ਬਾਬਾ ਪਹਾੜਾ ਸਿੰਘ ਪਿੰਡ ਮਲੋਦ, ਜ਼ਿਲਾ ਲੁਧਿਆਣਾ, ਬਾਬਾ ਨਰਾਇਣ ਸਿੰਘ ਪਿੰਡ ਖਟੜੇ, ਜਿ: ਲੁਧਿਆਣਾ, ਬਾਬਾ ਮਾਨ ਸਿੰਘ ਪਿੰਡ ਸੈਦੋਂ ਜ਼ਿਲਾ ਫਿਰੋਜ਼ਪੁਰ, ਬੀਬੀ ਹੁਕਮੀ ਪਿੰਡ ਵਰਿਆਹ ਜ਼ਿਲਾ ਅੰਮ੍ਰਿਤਸਰ ਜੁ ਸਾਰੇ ਪੰਜਾਬ ਵਿਚ ਇਸਤਰੀ-ਮਾਮਲਿਆਂ ਨਾਲ ਸਬੰਧਤ ਅਧਿਕਾਰੀ ਸੂਬਾ ਸੀ। ( ਕੂਕਾਜ਼- ਐਮ. ਐਮ. ਆਹਲੂਵਾਲੀਆ) ਨੇ ਬਾਬਾ ਮਲੂਕ ਸਿੰਘ ਪਿੰਡ ਫੂਲੇਵਾਲ; ਬਾਬਾ ਸਮੁੰਦ ਸਿੰਘ ਪਿੰਡ ਖੋਟੇ, ਜ਼ਿਲਾ ਫਿਰੋਜ਼ਪੁਰ, ਬਾਬਾ ਖਜ਼ਾਨ ਸਿੰਘ ਪਿੰਡ ਲਬਾਣਾ ਜ਼ਿਲਾ ਜਲੰਧਰ, ਬਾਬਾ ਰੂੜ ਸਿੰਘ ਪਿੰਡ ਬੰਗਾਲੀਪੁਰ, ਜ਼ਿਲਾ ਅੰਮ੍ਰਿਤਸਰ, ਬਾਬਾ ਭਗਵਾਨ ਸਿੰਘ ਪਿੰਡ ਫੱਤੇਵਾਲ, ਜ਼ਿਲਾ ਅੰਮ੍ਰਿਤਸਰ, ਬਾਬਾ ਜਮੀਅਤ ਸਿੰਘ ਪਿੰਡ ਗਿੱਲ ਜ਼ਿਲਾ ਸਿਆਲਕੋਟ, ਬਾਬਾ ਰਾਜਾ ਸਿੰਘ ਪਿੰਡ ਤਰਾਂਡੀ ਜ਼ਿਲਾ ਸਿਆਲਕੋਟ, ਬਾਬਾ ਜੰਤਾ ਸਿੰਘ ਪਿੰਡ ਦਪਈ ਜ਼ਿਲਾ ਸਿਆਲਕੋਟ।

"ਸੂਬਿਆਂ ਨੂੰ ਵੱਖ ਵੱਖ ਇਲਾਕੇ ਸੰਗਠਨ ਤੇ ਪਰਚਾਰ ਲਈ ਸੌਂਪੇ ਹੋਏ ਸਨ। ਇਕ ਇਲਾਕੇ ਚੋਂ ਦੂਜੇ ਇਲਾਕੇ ਦੇ ਸੂਬੇ ਨਾਲ ਡਾਕ ਪ੍ਰਬੰਧ ਸਥਾਪਤ ਕੀਤਾ ਹੋਇਆ ਸੀ। ਇਹ ਸੰਬੰਧ ਇਸ ਪਰਕਾਰ ਪੱਕਾ ਸੀ ਕਿ ਕੇਂਦਰ ਦੇ ਸਮਾਚਾਰ, ਹੁਕਮ ਅਤੇ ਹਦਾਇਤਾਂ ਅੱਠ ਪਹਿਰ ਦੇ ਅੰਦਰ ਅੰਦਰ ਸਾਰੇ ਪੰਜਾਬ ਵਿਚ ਥਾਓਂ ਥਾਈਂ ਪਹੁੰਚ ਜਾਂਦੀਆਂ।" (ਨਾਮਧਾਰੀ ਇਤਿਹਾਸ, (ਹਿੰਦੀ) ਸ੍ਰ. ਨਾਹਰ ਸਿੰਘ ਐਮ.ਏ. ਪੰਨਾ ੯੨)

ਨਾਮਧਾਰੀਆਂ ਨੂੰ ਚੜ੍ਹਦੀ ਕਲਾ ਵਿਚ ਵੇਖ, ਮੁੜ ਸਰਦਾਰੀਆਂ ਪ੍ਰਾਪਤ ਕਰਨ ਦੇ ਖਿਆਲ ਨਾਲ ਜਾਂ ਦੇਸ਼ ਭਗਤੀ ਮੁੱਠੇ ਹੀ ਕੁਛ ਇਕ ਜਾਗੀਰਦਾਰ ਵੀ ਗੁਰੂ ਰਾਮ ਸਿੰਘ ਦੇ ਨੇੜੇ ਢੁਕਣ ਲਗੇ। ਕੁਛ ਅਮੀਰ ਉਮਰਾ ਵੀ ਇਸੇ ਖਿਆਲ ਨਾਲ ਨਾਮਧਾਰੀ ਬਣੇ। ਬਾਬਾ ਪਿਰਾਣਾ ਦੇ ਵੰਸ਼ ਚੋਂ ਬਾਬਾ ਗੁਰਚਰਨ ਸਿੰਘ ਵੀ ਜੋ ਪਸ਼ਤੋ ਤੇ ਫਾਰਸੀ ਦੇ ਵਿਦਵਾਨ ਸੀ ਨਾਮਧਾਰੀ ਕੇਂਦਰ ਵਿਚ ਆਏ।

ਅਗਲੇ ੪ ਸਾਲ ਕੂਕਿਆਂ ਨੂੰ ਹੋਰ ਪਰਚਾਰ-ਪਰਸਾਰ ਦੇ ਮਿਲ ਗਏ। ਲੱਖਾਂ ਦੀ ਤਾਦਾਦ ਹੋ ਗਈ। ਅਜਿਹੇ ਵਿਚ ਜੋਸ਼ ਖਰੋਸ਼ ਨੂੰ ਹੋਸ਼ ਵਿਚ ਰਖਣਾ- ਰਖਾਣਾ ਬੜਾ ਮੁਸ਼ਕਲ ਹੋ ਜਾਂਦਾ ਹੈ। ਤਾਂ ਵੀ ਕੂਕਿਆਂ ਦੇ ਕੇਂਦਰ ਨੇ ਅਪਣੇ ਜਥੇਦਾਰਾਂ ਤੇ ਜਥੇਬੰਦਕਾਂ ਰਾਹੀਂ ਹਰ ਥਾਂ ਸ਼ਾਂਤੀ ਪੂਰਵਕ ਰਹਿ ਕੇ ਤਹਿਰੀਕ ਦਾ ਖੇਤਰ ਵਿਸਥਾਰਨ ਵਲ ਧਿਆਨ ਦਿੱਤਾ।

ਸਾਲ ੧੮੬੯ ਵਿਚ ਹੋਲੇ ਦਾ ਮੇਲਾ ਮਾਨ ਸਰਦਾਰਾਂ ਨੇ ਆਪਣੇ ਨਾਮ ਨਾਲ ਵਸਾਏ ਪਿੰਡ ਮਾਨਾਂਵਾਲ਼ੇ ਵਿਚ ਕਰਵਾਇਆ ਜਿਸ ਵਿਚ ਕਾਰੀਗਰ ਸਰਦਾਰ ਕੁਨਬਿਆਂ ਨੇ ਕੂਕਿਆਂ ਦਾ ਭਜਨ ਪੁਛ ਤਹਿਰੀਕ ਨੂੰ ਹੋਰ ਵੀ ਉਛਾਲਾ ਦਿੱਤਾ। ਏਸੇ ਪਿੰਡ ਵਿਚ ਇਕ ਦੁਰਘਟਨਾ ਹੁੰਦੇ ਹੁੰਦੇ ਬਚੀ ਜਦੋਂ ਇਕ ਗਰੀਬ ਘੁਮਿਆਰੀ ਦਾ ਮੁੰਡਾ ਸੂਬਾ ਗਿਆਨੀ ਸਿੰਘ ਦੇ ਘੋੜੇ ਦੀ ਫੇਟ ਨਾਲ ਮਰਨ ਤਕ ਪਹੁੰਚ ਗਿਆ। ਗੁਰੂ ਰਾਮ ਸਿੰਘ ਇਸ ਮੇਲੇ ਵਿਚ ਹਾਥੀ ਤੇ ਸਵਾਰ ਹੋ ਹੋਲੇ ਦੇ ਜਲੂਸ ਵਿਚ ਸ਼ਾਮਲ ਹੋਏ। ਏਸੇ ਹੋਲੇ ਵਿਚ ਸ੍ਰ. ਹਰੀ ਸਿੰਘ ਨਲੂਆ ਦੇ ਜੁਆਤਰੇ ਸ੍ਰ. ਲਹਿਣਾ ਸਿੰਘ ਘਰਜਾਖਏ ਵੀ ਨਾਮਧਾਰੀਆਂ ਵਿਚ ਸ਼ਾਮਲ ਹੋ ਗਏ।

ਗੁਰੂ ਰਾਮ ਸਿੰਘ ਕਿਹਾ ਕਰਦੇ ਸਨ: ਮੈਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਰਹਿਤ ਵਾਲੇ ਸਹੀ ਸਿੱਖ ਕੇਵਲ ਢਾਈ ਹੀ ਲਭੇ ਹਨ। ਜਿਨ੍ਹਾਂ ਚੋਂ ਸ੍ਰ. ਲਹਿਣਾ ਸਿੰਘ ਪੂਰਾ, ਬਾਬਾ ਜਮੀਅਤ ਸਿੰਘ ਕਾਹਨਾ ਕਾਛਾ (ਲਾਹੌਰ) ਪੂਰਾ ਤੇ ਬਾਬਾ ਜਮੀਅਤ ਸਿੰਘ ਗਿੱਲ ਅੱਧਾ ਸਿੱਖ। ਮੁੜ ਸੁਤੰਤਰ ਪੰਜਾਬ ਦੀ ਆਸ ਨਾਲ ਮਹਾਰਾਜਾ ਰਣਜੀਤ ਸਿੰਘ ਦੇ ਪਿਸ਼ਾਵਰ ਦੇ ਗਵਰਨਰ ਸ੍ਰ. ਮਹਾਂ ਸਿੰਘ ਦਾ ਭਤੀਜਾ ਸ੍ਰ. ਤਾਰਾ ਸਿੰਘ ਪਿੰਡ ਮਿਸ਼ਰੀ ਮੀਣੇਵਾਲਾ ਵੀ ਗੁਰੂ ਰਾਮ ਸਿੰਘ ਦਾ ਪੈਰੋਕਾਰ ਬਣ ਗਿਆ। ਹੋਲੇ ਦੇ ਮੇਲੇ ਦੀ ਸ਼ਾਨ ਨਿਆਰੀ ਸੀ। ਇਸ ਤੋਂ ਪ੍ਰਭਾਵਤ ਹੋ ਇਲਾਕੇ ਦੇ ਵੱਡੀ ਗਿਣਤੀ ਵਿਚ



ਕਿਸਾਨ ਨਾਮਧਾਰੀ ਬਣੇ। ੧੮੬੮ ਦੀ ਰਿਪੋਰਟ ਅਨੁਸਾਰ ਜ਼ਿਲਾ ਗੁਜਰਾਂਵਾਲੇ ਦੇ ਪਿੰਡ ਵੀ ਨਾਮਧਾਰੀਆਂ ਦੀ ਲਪੇਟ ਵਿਚ ਆ ਗਏ ਸਨ।

ਏਸੇ ਸਾਲ ਸਤੰਬਰ ਦੇ ਮਹੀਨੇ, ਭੈਣੀ ਸਾਹਿਬੋਂ ੫ ਮੀਲ ਦੇ ਫਾਸਲੇ ਤੇ ਖੰਨਾ-ਲੁਧਿਆਣਾ ਰੇਲ ਮਾਰਗ ਦੇ ਵਿਚਾਲੇ ਪਿੰਡ ਦੋਰਾਹਾ ਦੇ ਸਟੇਸ਼ਨ ਦੇ ਕਿਸੇ ਮੁਲਾਜ਼ਮ ਮਿ: ਡੋਨੇਵੈਨ ਨੇ ਗਵਰਨਰ ਜਨਰਲ ਲਾਰਡ ਲਾਰੈਂਸ ਨੂੰ ਦੋ ਚਿੱਠੀਆਂ ਲਿਖੀਆਂ। ਲੰਮੀਆਂ ਚਿੱਠੀਆਂ ਦਾ ਤੱਤ ਇਹ ਹੈ: ਗਵਰਮੈਂਟ ਬਰਤਾਨੀਆ ਸੁਚੇਤ ਹੋਵੇ। ਕੂਕਿਆਂ ਦਾ ਗੁਰੂ ਸਾਰੇ ਭਾਰਤ ਚੋਂ ਈਸਾਈਆਂ ਨੂੰ ਬਾਹਰ ਕੱਢ ਮਾਰਨਾ ਚਾਹੁੰਦਾ ਹੈ। ਦੋ ਲੱਖ ਦੇ ਕਰੀਬ ਆਦਮੀ 'ਸਾਡੇ' ਗਲ ਪੁਆਣ ਨੂੰ ਫਿਰਦਾ ਹੈ। ਮਹਾਰਾਜਾ ਪਟਿਆਲਾ ਦੇ ਰਿਸ਼ਤੇਦਾਰ ਮੰਗਲ ਸਿੰਘ ਨੇ ਇਸਨੂੰ ੪,੦੦, ੦੦੦ ਬਾਗ਼ੀਆਂ ਦੀ ਸਹਾਇਤਾ ਕਾਰਨ ਹਿਤ ਦਿੱਤਾ ਹੈ। ਮਿ: ਡੋਨੇਵੈਨ ਨੇ ਹੋਰ ਵੀ ਬਹੁਤ ਕੁਛ ਲਿਖਿਆ ਜਿਸਦਾ ਅਰਥ ਸੀ ਸਰਕਾਰ ਕੂਕਿਆਂ ਬਾਰੇ ਫੌਰਨ ਐਕਸ਼ਨ ਲਵੇ, (ਕੂਕਾਜ਼, ਐਮ.ਐਮ. ਆਹਲੂਵਾਲੀਆ, ਪੰਨਾ ੬੭, ੬੮ ਤੇ ੬੯)

ਸਾਲ ੧੮੬੯ ਦੇ ਹੋਲੇ ਮੇਲੇ ਸਮੇਂ, ਪਾਬੰਦੀਆਂ ਕੁਛ ਢਿੱਲੀਆਂ ਹੋਣ ਕਾਰਨ ਥਰਾਜ ਵਾਲੇ ਵਿਚ ਹੋ ਰਹੇ ਕੂਕਿਆਂ ਦੇ ਇਕੱਠ ਨੂੰ ਜਾਂਦੇ ਕੁਝ ਨਾਮਧਾਰੀਆਂ ਨੇ, ਰੁਪਾਣੇ (ਮੁਕਤਸਰ) ਤੋਂ ਹੀ, ਦੋ ਦਿਨ ਤੋਂ ਪਿਛੇ ਲਗੇ ਤੇ ਬਾਰ ਬਾਰ ਛੇੜਖਾਨੀਆਂ ਕਰਦਿਆਂ ਵੇਖ ਥਾਣੇਦਾਰ ਦੀਵਾਨ ਬਖਸ਼ ਤੇ ਉਹਦੇ ਸਿਪਾਹੀ ਨੂੰ ਕੁੱਟ ਕੱਢਿਆ। ਉਸਦੀ ਭਰਵੀਂ ਰਿਪੋਰਟ ਤੇ ਅੰਗਰੇਜ਼ ਅਧਿਕਾਰੀ ਮੌਕੇ ਤੇ ਪੁੱਜੇ ਤੇ ੪੪ ਨਾਮਧਾਰੀਆਂ ਨੂੰ ਕੈਦ ਕਰ ਮਲੋਟ ਥਾਣੇ ਲੈ ਆਏ। ਏਥੋਂ ਮੁਕਤਸਰ ਤੇ ਫਿਰ ਫੀਰੋਜ਼ਪੁਰ ਦੀ ਅਦਾਲਤ ਵਿਚ। ਡਿਪਟੀ ਕਮਿਸ਼ਨਰ ਮਿ: ਨਾਕਸ ਨੇ, ਪੰਜਾਬ ਸਰਕਾਰ ਦੀ ਆਗਿਆ ਅਨੁਸਾਰ ਕੇਸ ਨੂੰ ਬਗਾਵਤ ਨਾ ਬਣਾ ਕੇ, ਬਲਵੇ ਦੇ ਤੌਰ ਤੇ ਲਿਆ। ੧੪ ਆਦਮੀਆਂ ਨੂੰ ਕੁਛ ਡੰਨ ਤੇ ਸਜ਼ਾਵਾਂ ਲਾ ਕੇ ੩੦ ਨੂੰ ਬਰੀ ਕਰ ਦਿੱਤਾ। ਕੂਕਿਆਂ ਦੇ ੫੦੦੦- ਦੇ ਗਹਿਣੇ ਅਫਸਰ ਲੋਕ ਹੀ ਹੜੱਪ ਗਏ।

ਇਹ ਘਟਨਾ ਵੀ ਨਾਂ ਹੁੰਦੀ ਜੇ ਠਾਣੇਦਾਰ ਦੀਵਾਨ ਬਖਸ਼ ਜਾਣ ਕੇ ਸਿੰਘਾਂ ਨੂੰ ਚਿੜਾਉਣ ਵਾਲੀਆਂ ਹਰਕਤਾਂ ਨਾ ਕਰਦਾ।

ਗੁਰੂ ਰਾਮ ਸਿੰਘ ਨੇ ਆਪਣੇ ੧੫੦ ਸਾਥੀਆਂ ਨਾਲ ੧੮੬੯ ਦੇ ਸਾਲ ਵਿਚ ਇਕ ਲੰਮਾ ਪਰਚਾਰ ਟੂਰ ਮਾਰਿਆ। ਸਰਕਾਰੀ ਰਿਪੋਰਟ ਮੁਤਾਬਕ ਲੁਧਿਆਣਾ, ਲਾਹੌਰ, ਗੁਰਦਾਸਪੁਰ, ਸਿਆਲਕੋਟ ਆਦਿ ਜ਼ਿਲਿਆਂ ਦੇ ਪਿੰਡ ਗੁਰੂ ਰਾਮ ਸਿੰਘ ਦੇ ਪ੍ਰਭਾਵ ਦਾ ਖੇਤਰ ਬਣੇ।

ਮੌਲਵੀ ਗੁਲਾਮ ਭੀਖ ਜਲੰਧਰੀ ਨੇ ਉਰਦੂ ਦੀ ਅਣਛਪੀ ਪੁਸਤਕ 'ਤਾਰੀਖ ਵਾਕਰੀ', ਜੋ ਕਿ ੧੮੮੨ ਵਿਚ ਸਮਾਪਤ ਹੋਈ, ਵਿਚ ਲਿਖਿਆ ਹੈ ਕਿ ਲੇਖਕ ਨੇ ਆਪ ਜਾ ਕੇ ਭੈਣੀ ਸਾਹਿਬ ਵਿਚ ਤਸਦੀਕ ਕੀਤਾ ਹੈ ਕਿ ਗੁਰੂ ਰਾਮ ਸਿੰਘ ਦਾ ਮਜ਼ਹਬ ਸਿੱਖਾਂ ਨਾਲੋਂ ਵੱਖਰਾ ਨਹੀਂ। ਉਹ ਗੁਰੂ ਗੋਬਿੰਦ ਸਿੰਘ ਦੇ ਹੀ ਨਕਸ਼ੇ ਕਦਮ ਤੇ ਚਲ ਰਿਹਾ ਹੈ। "ਨਾਨਕ ਸ਼ਾਹ ਕੀ ਤਰਹ ਰਾਮ ਸਿੰਘ ਭੀ ਹਰ ਕੌਮ ਹਰ ਜਾਤੀ ਕੇ ਆਦਮੀ ਕੋ ਅਪਨੇ ਮਜ਼ਹਬ ਵ ਫਿਰਕੇ ਮੇਂ ਮਿਲਾ ਲੇਤਾ ਹੈ। ਮੁਸਲਮਾਨੋਂ ਕੋ ਭੀ ਕੂਕਾ ਕਰ ਲੇਤਾ ਹੈ। ਇਨ ਕੂਕੋਂ ਮੇਂ ਅਕਸਰ ਨੀਚੀ ਜਾਤੀ ਕੇ ਲੋਗ ਮਿਸਲ ਪੰਜਾਬੀ ਜਾਟ ਔਰ ਚਮਾਰ ਵਗੈਰਾ ਕੇ ਹੈਂ। ਅਕਾਇਦ (ਨਿਯਮ) ਉਨ ਕੇ ਸਾਫ਼ ਔਰ ਆਸਾਨ ਹੈਂ। ਵੋ....ਚੋਰੀ, ਜ਼ਨਾਕਾਰੀ, ਸ਼ਰਾਬਖੋਰੀ, ਔਰ ਕੁਲ ਪ੍ਰਸਨਰਾਤੇ ਫਸਾਦ (ਨਸ਼ੀਲੀਆਂ ਚੀਜ਼ਾਂ) ਗੋਸ਼ਤ ਔਰ ਝੂਠ ਉਨਕੇ ਕਤਈ ਮਨ੍ਹਾ ਹੈ।.....ਕੂਕਾ ਫਿਰਕਾ ਮੇਂ ਕਿਸੀ ਕੋ ਮੱਕਾਰ ਔਰ ਬਦਇਖ਼ਲਾਕ ਕਮ ਦੇਖਾ ਹੋਗਾ।....ਇਨ ਲੋਗੋਂ ਕੇ ਬੜੇ ਗਰੋਹ ਕੋ ਦੇਖ ਕਰ ਮਾਲੂਮ ਹੋਤਾ ਹੈ ਕਿ ਇਸ ਜਦੀਦ (ਨਵੇਂ) ਫਿਰਕੇ ਕੀ ਬੜੀ ਜਲਦ ਤਰੱਕੀ ਹੁਈ ਹੈ। ਗਾਂਵ ਕੇ ਗਾਂਵ ਔਰ ਮੌਜ਼ੇ ਕੇ ਮੌਜ਼ੇ ਕੂਕੇ ਹੋ ਗਏ। ਜਿਸ ਵਕਤ ਗੁਰੂ ਨਾਨਕ ਜੀ ਮੌਜੂਦ ਥੇ ਔਰ ਉਨ੍ਹੋਂ ਨੇ ਸਿਲਸਿਲਾ ਅਰਸ਼ਾਦ ਸ਼ੁਰੂ ਕੀਆ, ਉਨ ਕੋ ਯਹ ਨਸੀਬ ਨਾ ਹੁਆ ਕਿ ਦਸ ਬਰਸ ਮੇਂ ਭੀ ਏਕ ਹਜ਼ਾਰ ਆਦਮੀ ਉਨਕੇ ਚੇਲੇਂ ਮੇਂ ਹੋਤਾ....ਇਸ ਮੁਜਿਦ (ਗੁਰੂ) ਕੀ ਜ਼ਿੰਦਗੀ ਮੇਂ ਲਾਖੋਂ ਕੂਕਾ ਹੋ ਗਏ।"

ਗੁਰੂ ਰਾਮ ਸਿੰਘ ਦੇ ਦੀਦਾਰੇ ਵਿਚ ਇਕ ਕਸ਼ਿਸ਼ ਤੇ ਬੋਲਾਂ ਵਿਚ ਉਹ ਜਾਦੂ ਸੀ ਕਿ ਜਿਨ੍ਹਾਂ ਨੂੰ ਸੁਣਦਿਆਂ ਹੀ ਆਦਮੀ ਉੱਚੇ ਆਚਰਣ ਲਈ ਲਲਕ ਉਠਦਾ ਤੇ ਦੇਸ ਪ੍ਰੇਮ ਦੀ ਜਵਾਲਾ ਉਸਦੇ ਅੰਦਰ ਮਘਣ ਲਗ ਪੈਂਦੀ। ਉਸਦੇ ਪਰਚਾਰਕਾਂ ਅੰਦਰ ਵੀ ਆਪਣੇ ਮਨੋਰਥ ਪ੍ਰਤੀ ਨਿਸ਼ਚਾ ਤੇ ਸੂਝ ਸਿਆਣਪ ਦਾ ਇਹ ਕਮਾਲ ਸੀ ਕਿ ਸਰਕਾਰ ਅੰਗਰੇਜ਼ੀ ਦੀਆਂ ਕੋੜੀਆਂ ਨਜ਼ਰਾਂ ਵਿਚ ਰਹਿੰਦਿਆਂ ਵੀ ਉਹ ਆਪਣੇ ਵਿਕਾਸ ਦੀ ਗਤੀ ਕਾਇਮ ਰੱਖ ਸਕੇ।

**ਵਿਦੇਸ਼ੀ ਮਿਸ਼ਨ :**

ਕਮਾਲ ਦੀ ਗੱਲ ਇਹ ਹੈ ਕਿ ਨਾਮਧਾਰੀਆਂ ਦੀ ਪਹੁੰਚ ਜੰਮੂ ਕਸ਼ਮੀਰ ਦੇ ਮਹਾਰਾਜ ਤਕ ਵੀ ਹੋ ਗਈ। "ਗੁਰੂ ਰਾਮ ਸਿੰਘ ਜੀ ਨੇ ਧਰਮ ਪਰਚਾਰ ਅਤੇ ਸਮਾਜ ਸੁਧਾਰ ਅੰਦੋਲਨ ਦੀ ਨੀਂਹ ਦਾ ਨਿਰਮਾਣ ਰਾਜਨੀਤਕ ਵਿਚਾਰ ਨਾਲ ਕੀਤਾ ਸੀ। ਆਪਦਾ ਅਸਲੀ ਨਿਸ਼ਾਨਾ ਇਹਨਾਂ ਦੋਨਾਂ ਸਾਧਨਾਂ ਨਾਲ ਲੋਕਾਂ ਨੂੰ ਇਕ ਸੂਤਰ ਵਿਚ ਪਿਰੋ ਕੇ ਵਿਦੇਸ਼ੀ ਰਾਜ ਵਿਰੁਧ ਸੁਤੰਤਰਤਾ ਸੰਗਰਾਮ ਲਈ ਜਨਤਾ ਅਤੇ ਦੇਸ਼ ਨੂੰ ਤਿਆਰ ਕਰਨਾ ਸੀ।" (ਨਾਮਧਾਰੀ ਇਤਿਹਾਸ,(ਹਿੰਦੀ) ਨਾਹਰ ਸਿੰਘ ਐਮ.ਏ. ਪੰਨਾ ੧੦੭) ਤੇ ਇਸ ਮਨੋਰਥ ਲਈ ੧੮੬੮ ਤਕ ਬਾਬਾ ਗੁਰਚਰਨ ਸਿੰਘ (ਬਾਬਾ ਪੁਰਾਣਾ ਦੇ ਵੰਸ਼ਜ), ਬਾਬਾ ਕਨ੍ਹੱਈਆ ਸਿੰਘ ਅਤੇ ਵੇਦੀ ਜਗਤ ਸਿੰਘ ਦੇ ਪਰਚਾਰ ਨਾਲ ਕਾਬਲ ਤੇ ਫਰੰਟੀਅਰ ਦੇ ਇਲਾਕਿਆਂ ਦੇ ਲੋਕ ਵੀ ਨਾਮਧਾਰੀ ਤਹਿਰੀਕ ਤੋਂ ਵਾਕਫ਼ ਹੋ ਚੁੱਕੇ ਸਨ।

ਕੁਝ ਪ੍ਰਭਾਵਸ਼ਾਲੀ ਵਿਅਕਤੀਆਂ ਨਾਲ ਤਾਲ ਮੇਲ ਕਰ, ਗੁਰੂ ਰਾਮ ਸਿੰਘ ਦੀ ਆਗਿਆ ਨਾਲ ੧੮੬੯ ਵਿਚ ਸ. ਹੀਰਾ ਸਿੰਘ ਲੰਬੂ ਸਦੌਰੇ ਵਾਲਾ, ਸ੍ਰ. ਤਾਰਾ ਸਿੰਘ ਕਿਲਾ ਦੇਸਾ ਸਿੰਘ ਵਾਲਾ ਤੇ ੩੦ ਹੋਰ ਕੂਕੇ ਮਹਾਰਾਜਾ ਕਸ਼ਮੀਰ ਨੂੰ ਮਿਲੇ। ਮਹਾਰਾਜਾ ਰਣਬੀਰ ਸਿੰਘ ਨੇ ਕੂਕਿਆਂ ਵਿਚ, ਸ੍ਰੀ ਵੇਦਾਂਤੀ (ਆਪਣੇ ਗੁਰੂ) ਦੀ ਪ੍ਰੇਰਣਾ ਨਾਲ ਦਿਲਚਸਪੀ ਲਈ ਤੇ ਇਕ ਕੂਕਾ ਰਜਮੈਂਟ ਬਣਾਨ ਦਾ ਫੈਸਲਾ ਹੋ ਗਿਆ। ਇਸ ਪਲਟਨ ਵਿਚ ੨੫੦ ਕੂਕਾ ਭਰਤੀ ਹੋ ਗਿਆ। ਦੂਜੇ ਫੌਜੀਆਂ ਤੋਂ ਇਕ ਰੁਪੈਆ ਵੱਧ-ਅਰਥਾਤ ੧੦ ਰੁਪਏ ਇਨ੍ਹਾਂ ਨੂੰ ਤਨਖਾਹ ਮਿਲਣ ਲਗੀ। ਅੰਗਰੇਜ਼ਾਂ ਨੂੰ ਤਿੰਨ ਸਾਲਾਂ ਪਿਛੋਂ ਪਤਾ ਲਗਿਆ ਕਿ ਕੂਕੇ ਕਿਵੇਂ ਕਸ਼ਮੀਰ ਦੇ ਰਾਜੇ ਨੂੰ ਪਟਾ ਸਕੇ ਤੇ ਕਿਥੋਂ ਤਕ ਜਾ ਚੁੱਕੇ ਹਨ। ਮਹਾਰਾਜੇ ਦਾ ਦੀਵਾਨ ਕ੍ਰਿਪਾ ਰਾਮ ਕੂਕਿਆਂ ਦੇ ਹੱਕ ਵਿਚ ਨਹੀਂ ਸੀ। ਉਹ ਅੰਗਰੇਜ਼ ਪੱਖੀ ਹੋਣ ਕਰਕੇ ੧੮੭੧ ਦੇ ਅੰਤ ਤਕ ਅੰਗ੍ਰੇਜ਼ੀ ਦਬਾਅ ਪੁਆ ਕੇ ਨੂੰ ਇਸ ਕੰਪਨੀ ਨੂੰ ਤੁੜਵਾ ਕੇ ਸੁਖੀ ਹੋ ਸਕਿਆ। ਏਧਰ ਜੋ ਕੁਝ ਪੰਜਾਬ ਵਿਚ ਵਾਪਰ ਗਿਆ ਸੀ, ਉਸ ਨੂੰ ਮੁਖ ਰੱਖ ਮਹਾਰਾਜਾ ਕਸ਼ਮੀਰ ਨੇ ਵੀ ਅੰਗਰੇਜ਼ ਦੀ ਵਿਰੋਧਤਾ ਸਹੇੜਨੀ



ਚੰਗੀ ਨਾ ਸਮਝੀ।

ਨਾਮਧਾਰੀ ਸਿੱਖਾਂ ਦਾ ਆਗੂ ਗੋਹ ਸਾਰੇ ਸੀਮਾਂਤ ਪ੍ਰਦੇਸ਼ਾਂ ਨਾਲ ਆਪਣੀ ਨੇੜੇ ਦੀ ਸਾਂਝ ਰੱਖਣੀ ਚਾਹੁੰਦਾ ਸੀ। ਇਸੇ ਲਈ ਨੈਪਾਲ ਸਰਕਾਰ ਨਾਲ ਵੀ ਇਨ੍ਹਾਂ ਤਾਲ ਮੇਲ ਕਰ ਲਿਆ। ਸ੍ਰ. ਕਿਸ਼ਨ ਸਿੰਘ ਉਪਨਾਮ ਹਰੀ ਸਿੰਘ ਤੇ ਸ੍ਰ. ਰਾਜਾ ਸਿੰਘ ਡਰਾਂਡੀ ਵਾਲਿਆਂ ਨੇ ਵੀ ਜੰਮੂ-ਕਸ਼ਮੀਰ ਵਿਚ ਕੂਕਾ ਰਜਮੈਂਟ ਦਾ ਪਲੈਨ ਤਿਆਰ ਕਰਵਾਇਆ ਸੀ। ਉਹੋ ਏਥੇ ਨੈਪਾਲ ਵਿਚ ਜਰਨੈਲ ਨੰਦ ਰਾਮ ਨੂੰ ਮਿਲੇ ਜੋ ਅੰਗਰੇਜ਼ ਵਿਰੋਧਤਾ ਵਿਚ ਨੰਬਰ ਇਕ ਸੀ। ਏਧਰ ਨੈਪਾਲ ਦਾ ਰਾਣਾ ਪੰਚ ਸਰਕਾਰ ਵੀ ਅੰਗਰੇਜ਼ਾਂ ਦੀਆਂ ਕੁਟਿਲ ਨੀਤੀਆਂ ਨੂੰ ਸਮਝਦਾ, ਪਰ ਬੜੀ ਜਵਾਂ ਮਰਦੀ ਨਾਲ ੧੮੫੭ ਦੇ ਗਦਰ ਦੇ ਆਗੂਆਂ ਨੂੰ ਪਨਾਹ ਦੇ ਚੁੱਕਾ ਸੀ। ਮਹਾਰਾਣੀ ਜਿੰਦਾਂ ਵੀ ਅੰਗਰੇਜ਼ਾਂ ਦੀ ਕੈਦ 'ਚੋਂ ਚੋਰੀ ਛਿਪੇ ਨਿਕਲ ਰਾਣਾ ਜੰਗ ਬਹਾਦਰ ਪਾਸ ਹੀ ਆ ਗਈ ਸੀ ਤੇ ਇਸ ਬਹਾਨੇ ਸਿੱਖਾਂ ਦਾ ਆਉਣ ਜਾਣ ਨੈਪਾਲ ਵਿਖੇ ਆਮ ਹੋ ਗਿਆ।

ਰਾਣਾ ਜੰਗ ਬਹਾਦਰ ਨੇ ਵੀ ਕੂਕਿਆਂ ਦੇ ਫਿਰਕੇ ਤੇ ਗੁਰੂ ਰਾਮ ਸਿੰਘ ਦੀ ਤੇਜਸੱਵੀ ਸ਼ਖਸੀਅਤ ਦਾ ਚਰਚਾ ਸੁਣਿਆ ਅਤੇ ਅਜਕਲ 'ਜਰਨੈਲ ਨੰਦ ਰਾਮ ਦੇ ਖਾਸ ਮਿਲਣ ਵਾਲਿਆਂ ਹਰੀ ਸਿੰਘ- ਰਾਜਾ ਸਿੰਘ ਰਾਹੀਂ ਗੁਰੂ ਰਾਮ ਸਿੰਘ ਨਾਲ ਸੰਬੰਧ ਸਥਾਪਤ ਕਰਨ ਦੀ ਪਹਿਲ ਕੀਤੀ। ਗੁਰੂ ਰਾਮ ਸਿੰਘ ਨੇ ਆਪਣੇ ਦੋ ਵਿਸ਼ੇਸ਼ ਸੂਬਿਆਂ ਰਾਹੀਂ ਦੋ ਖੱਚਰਾਂ ਤੇ ਮੱਝਾਂ ਦਾ ਜੋੜਾ ਚਾਰ ਹੋਰ ਨਾਮਧਾਰੀਆਂ ਨਾਲ ਨੈਪਾਲ ਭੇਜ ਦਿੱਤਾ। ਨੈਪਾਲ ਵਲੋਂ ਵੀ ਮਹਾਰਾਜਾ ਤੀਕ ਸਰਕਾਰ ਅਰਥਾਤ ਯੁਵਰਾਜ ਬਬਰ ਜੰਗ ਨੇ ਇਨ੍ਹਾਂ ਸੁਗਾਤਾਂ ਬਦਲੇ ੫੦੦- ਨਕਦ, ਕਸਤੂਰੀ ਨਾਫਿਆਂ ਨਾਲ ਗੁੰਦੀ ਇਕ ਸੋਨੇ ਦੀ ਮਾਲਾ, ਇਕ ਦੁਸ਼ਾਲਾ, ਇਕ ਤਿੱਬਤੀ ਘੋੜਾ ਤੇ ਦੋ ਨੈਪਾਲੀ ਖੋਖਰੀਆਂ ਭੇਜੀਆਂ।

ਇਸ ਮੇਲ-ਮਿਲਾਪ ਦੀ ਖਬਰ ਵੀ ਅੰਗਰੇਜ਼ ੧੮੭੧ ਵਿਚ ਹੀ ਪਾ ਸਕੇ।

**ਬੁੱਚੜ ਬੰਧ ਦਾ ਮਾਮਲਾ :**

ਬਰਤਾਨਵੀ ਸਰਕਾਰ ਨੇ ਪੰਜਾਬ ਤੇ ਕਬਜ਼ਾ ਕਰਦਿਆਂ ਹੀ ਗਊ ਬੱਧ ਦੀ ਆਗਿਆ ਆਪਣੀਆਂ ਫੌਜਾਂ ਦੀ ਲੋੜ ਲਈ ਜਾਰੀ ਕੀਤੀ ਸੀ। ਪਰ ਪਿਛਲੇ ਸਾਲਾਂ ਵਿਚ ਗੋਰਿਆਂ ਦੀ ਖਾਸ ਪੁਸ਼ਤ ਪਨਾਹ ਮਿਲਣ ਕਰਕੇ ਮੁਸਲਮਾਨ ਕਸਾਈ ਖੁਲ੍ਹ ਖੇਲਣ ਲਗੇ। ਗਲੀ ਮਹਲਿਆਂ ਵਿਚ ਹੋਕਾ ਦੇ-ਦੇ ਗਊ ਮਾਸ ਵੇਚਦੇ ਤੇ ਗੁਰਦੁਆਰਿਆਂ ਅਤੇ ਮੰਦਰਾਂ ਦੇ ਨਜ਼ਦੀਕ ਵੀ ਅਪਣੀ ਦੁਕਾਨਦਾਰੀ ਲੈ ਆਏ। ਹਿੰਦੂ ਅਤੇ ਸਿੱਖਾਂ ਦੀ ਗਊ ਪ੍ਰਤੀ ਇਕ ਭਾਵਨਾ ਹੈ। ਏਸੇ ਭਾਵਨਾ ਅਧੀਨ ਗੁਰੂ ਗੋਬਿੰਦ ਸਿੰਘ ਨੇ ਉਗ੍ਰਦੰਤੀ ਵਿਚ ਲਿਖਿਆ ਸੀ:

*ਯਹੀ ਦੇਹ ਆਗਿਆ ਤੁਰਕਨ ਮਹਿ ਖਪਾਊਂ।*
*ਗਊ ਘਾਤ ਕਾ ਦੋਖ ਜਗ ਸਿਉਂ ਮਿਟਾਊ।*

..... ..... .....

*ਯਹੀ ਬੇਨਤੀ ਖਾਸ ਹਮਾਰੀ ਸੁਣੀਜੈ।*
*ਅਸੁਰ ਮਾਰ ਕਰ ਰੱਛ ਗਊਅਨ ਕਰੀਜੈ।*

.... ..... .....

ਹਿੰਦੂ-ਸਿਖਾਂ ਨੂੰ ਚਿੜਾਣ ਲਈ, ਜਾਂ ਕਹੋ ਉਨ੍ਹਾਂ ਦੀ ਮਜਬੂਰੀ ਅਤੇ ਮਰਦੂਦੀਅਤ ਖਿਆਲ ਕਰਕੇ ਬੁੱਚੜ ਲੋਕ ਪਵਿੱਤਰ ਥਾਵਾਂ ਤੇ ਅਪਵਿੱਤਰ ਕਾਰਜ ਕਰਨ ਲਗੇ। ਚੀਲਾਂ, ਇੱਲਾਂ, ਕਾਂ-ਕੁੱਤੇ, ਹੱਡੀਆਂ ਚੁੱਕ ਚੁੱਕ ਸਹਿਜ ਭਾ ਪੂਜ ਸਥਾਨਾ ਤੇ ਲੈ ਜਾਂਦੇ। ਇਸ ਨਾਲ ਹਿੰਦੂਆਂ-ਸਿੱਖਾਂ ਅੰਦਰ ਰੋਹ ਤਾਂ ਬੜਾ ਜਾਗਦਾ ਪਰ ਲਹੂ ਦਾ ਘੁਟ ਪੀ ਕੇ ਸਬਰ ਕਰ ਛੱਡਦੇ। ਅੰਤ ਕੁਛ ਜੁਸ਼ੀਲੇ ਵੀ ਨਿਕਲੇ। ਪਰ ਉਹ ਵੀ ਬੋਲ ਬਾਣੀ ਤਕ ਹੀ ਚਲੇ।

"ਗੁਰੂ ਕੀ ਨਗਰੀ ਅੰਮ੍ਰਿਤਸਰ ਵਿਚ ਬੁੱਚੜਖਾਨਾ ਖੁਲ੍ਹਿਆਂ ੧੪ ਸਾਲ ਹੋ ਗਏ ਸਨ। ਕਿਸੇ ਵੀ ਪ੍ਰਸਿਧ ਹਿੰਦੂ ਜਾਂ ਸਿੱਖ ਨੇ ਇਸਦੇ ਵਿਰੁੱਧ ਆਵਾਜ਼ ਨਹੀਂ ਉਠਾਈ।" (ਨਾਮਧਾਰੀ ਇਤਿਹਾਸ, (ਹਿੰਦੀ), ਸ੍ਰ. ਨਾਹਰ ਸਿੰਘ, ਪੰਨਾ ੧੧੮, ੧੨੪) ਮਈ ੧੮੬੩ ਵਿਚ ਇਕ ਬੁੱਚੜ ਦੇ ਖਿਲਾਫ਼ ਮੁਕਦਮਾ ਕੀਤਾ ਗਿਆ। ਭਾਵੇਂ ਮਜਿਸਟ੍ਰੇਟਾਂ ਨੇ ਉਸਨੂੰ ੩ ਮਹੀਨੇ ਕੈਦ ਤੇ ੫੦- ਜੁਰਮਾਨਾ ਕੀਤਾ ਪਰ ੨੯ ਜੂਨ ੧੮੬੩ ਨੂੰ ਕਸਾਈ ਦੀ ਅਪੀਲ ਤੇ ਜੁਡੀਸ਼ਲ ਕਮਿਸ਼ਨਰ ਨੇ ਦੋਸ਼ੀ ਨੂੰ ਬਰੀ ਕਰ ਦਿੱਤਾ। ਫੈਸਲੇ ਵਿਚ ਲਿਖਿਆ "ਨਿਆਂ ਦੀ ਨਜ਼ਰੇ ਅੰਮ੍ਰਿਤਸਰ ਸ਼ਹਿਰ ਵਿਚ ਗਊ ਮਾਸ ਦੇ ਵੇਚਣਾ ਬੰਦ ਨਹੀਂ ਕੀਤਾ ਜਾ ਸਕਦਾ।" ਇਹ ਸੀ ਉਹ ਸ਼ਹਿ ਜਿਸ ਨਾਲ ਮੁਸਲਮਾਨ ਕਸਾਈ ਗਊ ਮਾਸ ਵੇਚਣਾ ਆਪਣਾ ਅਧਿਕਾਰ ਸਮਝਣ ਲਗ ਪਏ ਅਤੇ ਹਿੰਦੂ ਅਤੇ ਸਿੱਖ ਅੰਦਰ ਹੀ ਅੰਦਰ ਸੱਲੇ ਜਾਣ ਲਗੇ। "ਪਰੰਤੂ ਗੁਰੂ ਕੀ ਨਗਰੀਓਂ ਗਊ ਹੱਤਿਆ ਦਾ ਕਲੰਕ ਹਟਾਣ ਲਈ ਬਲੀਦਾਨ ਕਰਨ ਦੀ ਹਿੰਮਤ ਕਿਸੇ ਨੂੰ ਵੀ ਨਾ ਪਈ।"

ਹਰ ਕੋਈ ਸਮਝਦਾ ਸੀ ਕਿ ਅੰਗਰੇਜ਼ ਪੰਜਾਬੀਆਂ ਨੂੰ ਬੁਜ਼ਦਿਲ ਤੇ ਜ਼ਲੀਲ ਕਰਨਾ ਚਾਹੁੰਦਾ ਹੈ ਪਰ ਉਭਾਸਰੇ ਕੌਣ? ਇਹ ਅਵਸਥਾ ਅੰਮ੍ਰਿਤਸਰ ਦੇ ਕੂਕਿਆਂ ਤੋਂ ਜਰੀ ਨਾ ਗਈ। ਉਹ ਤਾਂ ਗੁਰੂ ਰਾਮ ਸਿੰਘ ਦੇ ਸੇਵਕ ਏਸੇ ਕਸਮ ਤੇ ਬਣੇ ਸਨ:

*ਪਹਿਲਾ ਮਰਣ ਕਬੂਲ*
*ਜੀਵਨ ਕੀ ਛਡ ਆਸ।*
*ਹੋਹੁ ਸਗਲ ਕੀ ਰੇਣੁਕਾ*
*ਤਉ ਆਉ ਹਮਾਰੇ ਪਾਸ।*

ਅਤੇ ਉਹਨਾਂ, ਬਿਨਾ ਹੈਡਕੁਆਟਰ ਨਾਲ ਸਲਾਹ ਕੀਤਿਆਂ, ਬੁੱਚੜ ਬੱਧ ਦਾ ਫੈਸਲਾ ਲੈ ਲਿਆ। ੧੪ ਤੋਂ ੧੫ ਜੂਨ ੧੮੭੧ ਦੀ ਰਾਤ ਨੂੰ ਭਾਈ ਬੀਹਲਾ ਸਿੰਘ ਸੰਧੂ ਪਿੰਡ ਨਾਰਲੀ ਵਾਲਾ, ਭਾਈ ਲਹਿਣਾ ਸਿੰਘ ਪਿੰਡ ਲੋਪੋ ਕੇ, ਭਾਈ ਫਤਹ ਸਿੰਘ ਭਾਟੀਆ ਅੰਮ੍ਰਿਤਸਰ, ਮੌੜਿਆਂ ਦਾ ਬ੍ਰਾਹਮਣ ਹਾਕਮ ਸਿੰਘ, ਅੰਮ੍ਰਿਤਸਰ ਦਾ ਹੀ ਤਰਖਾਣ ਭਾਈ ਲਹਿਣਾ ਸਿੰਘ, ਪਿੰਡ ਠੱਠੇ ਦਾ ਜੱਟ ਭਾਈ ਝੰਡਾ ਸਿੰਘ, ਲਹਿਣਾ ਸਿੰਘ ਅਤੇ ਮਰ੍ਹਾਣੇ ਦਾ ਭਗਵਾਨ ਸਿੰਘ, ਅੰਮ੍ਰਿਤਸਰ ਦੇ ਬੁੱਚੜਖਾਨੇ ਦੀਆਂ ਕੰਧਾਂ ਟੱਪ ਕੇ ਜਾ ਪਏ। ਉਹਨਾਂ ਪੀਰਾ ਜੀਵਨ, ਸਾਦੀ ਤੇ ਅਮਾਮੀ, ਚਾਰੇ ਬੁੱਚੜ ਪਾਰ ਬੁਲਾ ਦਿੱਤੇ। ਤਿੰਨ ਹੋਰ ਬੁਰੀ ਤਰ੍ਹਾਂ ਮਰਨਾਉ ਕਰਕੇ ਸੁੱਟ ਆਏ।

ਇਹ ਪਹਿਲਾ ਪਟਾਕਾ ਸੀ ਜਿਸ ਬਾਰੇ ਅੰਗਰੇਜ਼ ਸੋਚਦੇ ਨਹੀਂ ਸਨ। ਇਹ ਕਰਮ ਭਾਵੇਂ ਨਾਮਧਾਰੀ ਜਥੇਬੰਦੀ ਨੂੰ ਮਹਿੰਗਾ ਪਿਆ ਪਰ ਇਸ ਵੇਲੇ ਸਵਾਲ ਅਣਖ ਦਾ ਸੀ, ਸਵੈਮਾਣ ਦਾ ਸੀ। ਸਾਰੀ ਮੁਸਲਿਮ ਆਬਾਦੀ ਵਿਚ ਵਹਿਸ਼ਤ ਬੈਠ ਗਈ। ਹਿੰਦੂ ਸਿੱਖਾਂ ਦੇ ਹਿਰਦੇ ਇਹਨਾਂ ਜਾਂ-ਬਾਜ਼ਾਂ ਲਈ ਅਸੀਸ਼ਾਂ ਦੇਣ ਲਗੇ। ਸਿੰਘ ਕਾਰਾ ਕਰਕੇ ਨੱਸ ਗਏ। ਕੁਝ ਨਿਹੰਗ ਫੜੇ ਗਏ ਤੇ ਕੁਝ ਹੋਰ ਸ਼ਹਿਰੀ।

ਪੰਜਾਬ ਸਰਕਾਰ ਨੇ ਇਸ ਘਟਨਾ ਨੂੰ ਬੜੀ ਗੰਭੀਰਤਾ ਨਾਲ ਲਿਆ। ਤੇ ਹਕੀਕੀ ਮੁਜਰਮਾਂ ਨੂੰ ਫੜਨ ਲਈ ਪ੍ਰਸਿੱਧ ਜਸੂਸ ਤੇ ਮਹਾਂ ਚਲਾਕ ਅੰਗਰੇਜ਼ ਮਿ: ਕ੍ਰਿਸਟੀ ਨੂੰ ਛਾਣਬੀਣ ਲਈ ਭੇਜਿਆ।



ਉਸਨੇ ਸਪੈਸ਼ਲ ਸਟਾਫ਼ ਭਰਤੀ ਕਰਕੇ ਵਖਰੀ ਜਗਹ ਤੇ ਡੇਰਾ ਲਾ, ਕਈ ਤਰ੍ਹਾਂ ਦੀਆਂ ਬਿਧਾਂ ਅਪਣਾਈਆਂ ਸ਼ੁਰੂ ਕਰ ਦਿੱਤੀਆਂ। ਦੋਸ਼ੀਆਂ ਦੀ ਸੂਹ ਦੇਣ ਵਾਲਿਆਂ ਲਈ ਹਜ਼ਾਰ-ਹਜ਼ਾਰ ਰੁਪੈ ਦਾ ਇਨਾਮ ਵੀ ਐਲਾਨਿਆ ਗਿਆ। ਬੰਦੇ ਫੜਨੇ ਤੇ ਛੱਡਣੇ ਸ਼ੁਰੂ ਹੋ ਗਏ। ਕੁਟਾਪਾ ਤੇ ਤਸੀਹੇ ਬੇਫਿਕਰ ਹੋਕੇ ਦਿੱਤੇ ਜਾਣ ਲਗੇ। ਇਕ ਵਾਰ ਸ਼ੱਕ ਵਿਚ ਨਾਮਧਾਰੀ ਲਹਿਣਾ ਸਿੰਘ ਤੇ ਰੂੜ ਸਿੰਘ ਅਤੇ ਠੱਠੇ ਵਾਲਾ ਝੰਡਾ ਸਿੰਘ ਵੀ ਫੜੇ ਗਏ ਪਰ ਅੰਤ ਇਹਨਾਂ ਨੂੰ ਨਿਰਦੋਸ਼ ਸਮਝ ਛਡ ਦਿੱਤਾ ਗਿਆ।

ਬੇਗੁਨਾਹਾਂ ਤੇ ਮਾਰ ਪੋਟੀ ਸ਼ੁਰੂ ਹੋਈ। ਅਜੋਕੀ ਪੁਲਿਸ ਦੇ ਅਤਿਆਚਾਰਾਂ ਦੇ ਉਸਤਾਦ ਮਿ: ਕ੍ਰਿਸਟੀ ਦੇ ਅਧੀਨ ਨਿਰਦੋਸ਼ ਵਿਅਕਤੀਆਂ ਨੂੰ ਜਦੋਂ ਲਾਲ ਮਰਚ ਤੇ ਵਿਸ਼ਟਾ ਦੀਆਂ ਧੂਣੀਆਂ, ਚਿਤੜਾਂ ਵਿਚ ਮਰਚਾਂ ਤੇ ਡੰਡੇ ਦਿੱਤੇ ਜਾਣ ਲਗੇ ਤਾਂ ਇਕ ਵਲੋਂ ਵਾਅਦਾ ਮੁਆਫ਼ ਬਣਕੇ ੧੨ ਆਦਮੀਆਂ ਦੇ ਸ਼ਹਿਰ ਵਿਚੋਂ ਨਾਂ ਦੱਸੇ ਗਏ ਤੇ ਇਹਨਾਂ ਵੀ ਲਾ ਇੰਨਤਹਾ ਅਤਿਆਚਾਰਾਂ ਦੇ ਸਾਹਮਣੇ ਆਪਣੇ ਆਪਨੂੰ ਮੁਜਰਮ ਐਲਾਨ ਦਿੱਤਾ। ਝੂਠੀਆਂ ਗਵਾਹੀਆਂ ਤੇ ਸਹੁੰਆਂ ਚੁਕਾ ਚੁਕਾ ਕੇ ਮਿ: ਕ੍ਰਿਸਟੀ ਨੇ ਨਿਰਦੋਸ਼ਾਂ ਨੂੰ ਦੋਸ਼ੀ ਬਣਾ ੨੫ ਜੁਲਾਈ ਤਕ ਮਿਸਲ ਪੂਰੀ ਕਰਕੇ ਡਿਪਟੀ ਕਮਿਸ਼ਨਰ ਨੂੰ ਤੇ ਉਸਨੇ ੨੬ ਨੂੰ ਸੈਸ਼ਨ ਜੱਜ ਪਾਸ ਫੈਸਲੇ ਲਈ ਭੇਜ ਦਿੱਤੀ।

ਏਧਰ ੧੫ ਜੁਲਾਈ ਦੀ ਰਾਤੀਂ, ਭਾਵ ਪੂਰਾ ਮਹੀਨਾ ਪਿਛੋਂ ਇਕ ਹੋਰ ਭਾਣਾ ਵਰਤ ਗਿਆ। ਰਾਇਕੋਟ ਜ਼ਿਲਾ ਲੁਧਿਆਣਾ ਦੇ ਬੁੱਚੜਖਾਨੇ ਤੇ ਹਮਲਾ ਹੋ ਗਿਆ, ਜਿਸ ਵਿਚ ਚਾਰ ਬੁੱਚੜ ਮਰੇ ਤੇ ੭ ਬੁਰੀ ਤਰ੍ਹਾਂ ਜ਼ਖਮੀ ਹੋ ਗਏ।

ਹੁਣ ਪੰਜਾਬ ਸਰਕਾਰ ਨੂੰ ਪਿੱਸੂ ਪੈ ਗਏ। ਇਹ ਗਿਣੀ ਮਿਥੀ ਕਾਰਵਾਈ ਤਾਂ ਨਹੀਂ? ਕੂਕੇ, ਨਾਮਧਾਰੀ ਅੰਗਰੇਜ਼ ਸਰਕਾਰ ਨੂੰ ਰੜਕਦੇ ਸਨ ਤੇ ਇਹਨਾਂ ਨੂੰ ਗੋਰੇ-ਬਿੱਲੇ ਇਕ ਅੱਖੋਂ ਨਹੀਂ ਸੀ ਭਾਂਦੇ। ਸੋ ਅੰਗਰੇਜ਼ ਹੁਕਮਰਾਨ ਖ਼ੌਫਜ਼ਦਾਹ ਹੋ ਗਏ। ਪੰਜਾਬ ਦੇ ਡਿਪਟੀ ਇਨਸਪੈਕਟਰ ਜਨਰਲ ਪੁਲਿਸ ਦੇ ਮਨ ਵਿਚ ਤੱੜਕ ਵੱਜੀ ਕਿ ਹੋਵੇ ਨਾ ਹੋਵੇ, ਕਾਰਾ ਕੂਕਿਆਂ ਦਾ ਹੈ।

ਸਵਾਲ ਅੰਗਰੇਜ਼ੀ ਸ਼ਾਸਨ ਦੀ ਕਮਜ਼ੋਰੀ ਦਾ ਵੀ ਸੀ ਤੇ ਏਸ ਗੱਲ ਦਾ ਵੀ ਕਿ ਲੋਕਾਂ ਦੇ ਮਨੋਂ ਜੇ ਤਸੱਲਤ ਦਾ ਭਉ ਲੱਥ ਗਿਆ ਤਾਂ ਥੋੜੇ ਦਿਨਾਂ ਤਕ ਹੀ ਬਰਤਾਨਵੀ ਤਾਜ ਨੂੰ ਸ਼ਰਮਸ਼ਾਰ ਹੋ ਕੇ ਘਰ ਜਾਣਾ ਪਵੇਗਾ। ਸੋ ਸਾਰੀ ਸਰਕਾਰੀ ਮਸ਼ੀਨਰੀ, ਖਾਸ ਕਰ ਅੰਗਰੇਜ਼ ਹਾਕਮ ਕਾਰਾ ਕਰੂਆਂ ਦੀ ਢੂੰਡ ਵਿਚ ਲਗੇ। ਨਾਮਧਾਰੀ ਸਿੱਖਾਂ ਤੇ ਸ਼ੱਕ ਪੱਕਾ ਹੋ ਗਿਆ ਤੇ ਮਹਾਰਾਜਾ ਪਟਿਆਲਾ ਦੀ ਮਦਦ ਲੈ ਕੇ ੨੨ ਜੁਲਾਈ ਨੂੰ ਰਿਆਸਤ ਨਾਭਾ ਦੇ ਪਿਥੋ ਨਾਮੀ ਪਿੰਡ ਚੋਂ ਅਤੇ ਰਿਆਸਤ ਪਟਿਆਲਾ ਦੇ ਮੰਡੀ ਨਗਰ ਚੋਂ ੭ ਕੂਕੇ ਫੜ ਲਿਆਂਦੇ ਗਏ।

ਦੋ ਦਿਨਾਂ ਵਿਚ ਮੁਕਦਮਾ ਤਿਆਰ ਕਰਕੇ ਤੀਜੇ ਦਿਨ ਸੈਸ਼ਨ ਜੱਜ ਨੇ ਅਪਰਾਧੀਆਂ ਨੂੰ ਫਾਂਸੀ ਦੀ ਸਜ਼ਾ ਸੁਣਾ ਦਿਤੀ। ਇਸਦੇ ਚਹੁੰ ਦਿਨਾਂ ਪਿਛੋਂ ਚੀਫ਼ ਕੋਰਟ ਨੇ ਫਾਂਸੀ ਦੀ ਸਜ਼ਾ ਦੀ ਪੁਸ਼ਟੀ ਕਰ ਦਿੱਤੀ। ੨੮ ਜੁਲਾਈ ਨੂੰ ਗਿਆਨੀ ਸਿੰਘ ਮੰਡੀ ਅਤੇ ਰਤਨ ਸਿੰਘ ਨਾਈਵਾਲਾ ਨੂੰ ਤਾਂ ਲੁਧਿਆਣਾ ਜੇਲ ਵਿਚ ਘੱਲ ਦਿਤਾ ਗਿਆ ਅਤੇ ੫ ਅਗਸਤ ੧੮੭੧ ਨੂੰ ਰਾਇਕੋਟ ਦੇ ਬੁੱਚੜਖਾਨੇ ਕੋਲ ਫਾਹਿਆ ਗੱਡ ਕੇ ਭਾਈ ਮਸਤਾਨ ਸਿੰਘ, ਭਾਈ ਗੁਰਮੁਖ ਸਿੰਘ ਅਤੇ ਭਾਈ ਮੰਗਲ ਸਿੰਘ ਨੂੰ, ਸੂਰਜ ਚੜ੍ਹਨ ਦੇ ਨਾਲ, ਦੋ ਸੌ ਲੋਕਾ ਦੇ ਸਾਹਵੇਂ, ਫਾਹੇ ਲਾ ਦਿੱਤਾ ਗਿਆ ਇਹ ਤਿੰਨੇ ਵੀ ਪਿਥੋ ਦੇ ਕਿਸਾਨ ਸਨ।

ਲੋਕਾਂ ਨੂੰ ਅੰਗਰੇਜ਼ੀ ਨਿਆਂ ਦਾ ਪਤਾ ਲਗ ਗਿਆ ਕਿ ਕਿਵੇਂ ਦੋ ਦਿਨਾਂ ਦੀ ਕਲਮ ਘਸੀਟ ਪਿਛੋਂ ਫਾਹੇ ਦੀ ਸਜ਼ਾ ਦਿੱਤੀ ਜਾ ਸਕਦੀ ਹੈ। ਸਵਾਲ ਕਾਰਨ ਕਾਰਜ ਦੀ ਪੜਤਾਲ ਲਈ ਦੋਸ਼ੀਆਂ ਨੂੰ ਸਮਾਂ ਤੇ ਵਕੀਲ ਕਰਨ ਦੀ ਆਗਿਆ ਦਾ ਨਹੀਂ ਸਗੋਂ ਰਾਜ ਸੱਤਾ ਤੇ ਡਟੇ ਰਹਿਣ ਲਈ ਵਿਰੋਧੀਆਂ ਨੂੰ ਉਠਦਿਆਂ ਸਾਰ ਮੁਕਾਣ ਦਾ ਸੀ।

ਜਦੋਂ ਗੁਰੂ ਰਾਮ ਸਿੰਘ ਜੀ ਨੂੰ ਪਤਾ ਲਗਾ ਕਿ ਅੰਮ੍ਰਿਤਸਰ ਦੇ ਬੁੱਚੜਾਂ ਦਾ ਖਾਤਮਾ ਵੀ ਨਾਮਧਾਰੀ ਸਿੱਖਾਂ ਕੀਤਾ ਹੈ ਤਾਂ ਆਪ ਨੇ ਸਿੰਘਾਂ ਨੂੰ ਆਗਿਆ ਕੀਤੀ ਕਿ ਉਹ ਅੰਮ੍ਰਿਤਸਰ ਕੋਰਟ ਵਿਚ ਆਪ ਪੇਸ਼ ਹੋ ਕੇ ਬੇਗੁਨਾਹਾਂ ਨੂੰ ਮਾਰਨੋਂ ਬਚਾਣ ਅਤੇ ਜਦੋਂ ਅੰਮ੍ਰਿਤਸਰ ਵਾਲਿਆਂ ਨੂੰ ਸਜ਼ਾਇ ਮੌਤ ਦੇਣ ਲਈ ਕਾਗਜ਼ ਤਿਆਰ ਹੋ ਚੁੱਕੇ ਸਨ, ਨਾਮਧਾਰੀਆਂ ਕੋਰਟ ਵਿਚ ਜਾਕੇ ਇਕਬਾਲਿ ਜੁਰਮ ਕਰ ਲਿਆ। ਕੂਕਿਆਂ ਨੇ ਵੱਡੇ ਚਾਲਾਕ ਤੇ ਜਾਸੂਸ ਅੰਗਰੇਜ਼ ਦੀ ਸਾਰੀ ਚੁਸਤੀ ਦੀ ਫੂਕ ਕੱਢ ਦਿਤੀ। ਲੋਕਾਂ ਨੇ ਐਸੇ ਅਧਿਕਾਰੀ ਅਤੇ ਨਿਆਇਸ਼ੀਲਤਾ ਨੂੰ ਲਾਅਨਤਾਂ ਪਾਈਆਂ। ਗੁਰੂ ਰਾਮ ਸਿੰਘ ਨੇ ਫੇਰ ਹਕੂਮਤ ਨੂੰ ਠੁੱਠ ਵਿਖਾ ਦਿੱਤਾ।

੨ ਅਗਸਤ ੧੮੭੧ ਤੋਂ ੭ ਅਗਸਤ ਤਕ ਪੁਲਿਸ ਨੇ ਨਵੇਂ ਸਿਰਿਉਂ ਕੂਕਿਆਂ ਤੇ ਮੁਕੱਦਮਾ ਤਿਆਰ ਕਰਕੇ ਦਿੱਤਾ। ੩੧ ਅਗਸਤ ਤਕ ਮਿ: ਡਬਲਿਊ.ਜੇ. ਡੇਵਿਸ ਸੈਸ਼ਨ ਜੱਜ ਤੇ ਤਿੰਨ ਦੇਸੀ ਅਸੈਸਰਾਂ ਦੀ ਸੰਮਤੀ ਨਾਲ ਭਾਈ ਬੀਹਲਾ ਸਿੰਘ ਜੱਟ, ਭਾਈ ਫਤਹ ਸਿੰਘ ਭਾਟੜਾ, ਭਾਈ ਹਾਕਮ ਸਿੰਘ ਬ੍ਰਾਹਮਣ ਅਤੇ ਭਾਈ ਲਹਿਣਾ ਸਿੰਘ ਤਰਖਾਣ ਨੂੰ ਫਾਹੇ ਦੀ ਸਜ਼ਾ ਦਿੱਤੀ ਗਈ। ਭਾਈ ਲਾਲ ਸਿੰਘ ਤੇ ਭਾਈ ਲਹਿਣਾ ਸਿੰਘ ਨੂੰ ਕਾਲੇ ਪਾਣੀ ਦੀ ਸਜ਼ਾ ਮਿਲੀ।

੧੫ ਸਤੰਬਰ ਨੂੰ , ਚੀਫ਼ ਕੋਰਟ ਦੇ ਜੱਜ ਮਿ: ਕੈਂਪਬੈੱਲ ਦੀ ਸਜ਼ਾ ਦੇ ਕਾਨੂਨੀ ਪੱਖ ਤੇ ਮਿ: ਸੀ.ਆਰ. ਲਿੰਡਸੇ ਨੇ ਫੈਸਲੇ ਦੀ ਤਾਈਦ ਕਰ ਦਿੱਤੀ ਅਤੇ ੧੫ ਸਤੰਬਰ ੧੮੭੧ ਵਾਲੇ ਦਿਨ ਉਪਰੋਕਤ ਚਹੁੰਆਂ ਨਾਮਧਾਰੀਆਂ ਨੂੰ ਅੰਮ੍ਰਿਤਸਰ ਦੇ ਦਰਵਾਜ਼ੇ ਸਾਹਵੇਂ ਰਾਮ ਬਾਗ, ਇਕ ਵੱਡੇ ਬੋਹੜ ਨਾਲ ਫਾਹਿਆ ਬੰਨ ਲੋਕਾਂ ਦੇ ਸਾਹਵੇਂ ਫਾਂਸੀ ਦੇ ਦਿਤੀ ਗਈ।

ਥੋੜੀ ਜਿਹੀ ਝਲਕ ਉਸ ਮਨੋਬਲ ਦੀ, ਉਸ ਸੂਰਬੀਰਤਾ ਦੀ ਵੇਖ ਲਈਏ ਜੋ ਗੁਰੂ ਰਾਮ ਸਿੰਘ ਦੇ ਬੋਲ ਬਾਣੀ ਅਤੇ ਆਚਰਣ ਨੇ ਕੂਕਿਆਂ ਵਿਚ ਪੈਦਾ ਕਰ ਦਿੱਤੀ ਸੀ। ਨੇੜ ਸਮੇਂ ਦਾ ਲੇਖਕ ਭਾਈ ਸੰਤੋਖ ਸਿੰਘ "ਸਤਿਗੁਰੂ ਬਿਲਾਸ" ਵਿਚ ਲਿਖਦਾ ਹੈ:

"ਫਾਂਸੀ ਵਾਲੇ ਸਿੰਘਾਂ ਨੂੰ ਫਰੰਗੀ ਨੇ ਕਿਹਾ ਜੋ ਕੁਛ ਖਾਣਾ ਹੈ ਸੋ ਖਾ ਲਉ। ਜਿਸਨੂੰ ਮਿਲਣਾ ਹੈ ਮਿਲ ਲਓ। ਸਿੰਘਾਂ ਨੇ ਕਿਹਾ, ਸਾਡਾ ਖਾਣਾ ਪਰਮਾਤਮਾ ਅਕਾਲ ਪੁਰਖ ਦਾ ਨਾਮ ਹੈ। ਮਰਨ ਤੋਂ ਸਾਨੂੰ ਕੋਈ ਭੈ ਨਹੀਂ ਕਿਉਂਕਿ ਸਾਡੇ ਪੁਰਵਜਾਂ ਨੇ ਧਰਮ ਹੇਤ ਸੀਸ ਦਿੱਤੇ ਹਨ ਅਤੇ ਸੀ ਤਕ ਨਹੀਂ ਕੀਤੀ। ਇਸੇ ਤਰ੍ਹਾਂ ਅਸੀਂ ਸੀਸ ਦੇਵਾਂ ਗੇ। ਸੰਬੰਧੀ ਸਾਡਾ ਧਰਮ ਹੈ। ਅਸਾਂ ਕਿਸੇ ਨੂੰ ਨਹੀਂ ਮਿਲਣਾ। ਸੁਣ ਕੇ ਫਰੰਗੀ ਚੁਪ ਰਿਹਾ ਕੋਈ ਉਤਰ ਨ ਬਣਿਆ। ਸਿੰਘਾਂ ਨੇ ਅੰਮ੍ਰਿਤਸਰ ਸਰੋਵਰ ਵਿਚ ਸ਼ਨਾਨ ਕਰਕੇ, ਗੁਰੂ ਗ੍ਰੰਥ ਸਾਹਿਬ ਦਾ ਭੋਗ ਪਾਇਆ। ਤਤਕਾਲ ਸਿਪਾਹੀਆਂ ਨੇ ਹੁਕਮ ਆ ਸੁਣਾਇਆ ਕਿ ਚਲੋ। ਸਿੰਘ ਢੋਲਕ ਵਜਾ ਸਬਦ ਪੜ੍ਹਦੇ ਹੋਏ ਚਲੇ......ਸਿੰਘਾਂ ਦੇ ਮੁਖ ਮੰਡਲ ਸ਼ਾਂਤ ਮਈ ਹੋ ਰਹੇ



ਸਨ। ਨਿਸਚਿੰਤ ਸਨ। ਉਨ੍ਹਾਂ ਦੇ ਮਨ ਵਿਚ ਮੌਤ ਦਾ ਡਰ ਨਹੀਂ ਸੀ। ਨਿਰਭੈ ਸ਼ਬਦ ਪੜ੍ਹਦੇ ਹੋਏ ਫਾਂਸੀ ਦੇ ਤਖਤੇ ਪਰ ਚੜ੍ਹੇ। ਅੰਤਮ ਸਵਾਸਾਂ ਦੀ ਅਰਦਾਸ ਕੀਤੀ ਤੇ ਕਿਹਾ ਹੇ ਭਗਵਾਨ ਤੇਰੇ ਪ੍ਰਤਾਪ ਨਾਲ ਅਸੀਂ (ਫਾਂਸੀ ਦੇ) ਤਖਤੇ ਪਰ ਚੜ੍ਹੇ ਹਾਂ। ਬੜੀ ਨੇਕਨਾਮੀ ਹੋਈ ਹੈ ਉੱਚ ਪਦ ਪਾਇਆ ਹੈ। ਬੜੇ ਸਾਹਸ ਵਾਲਿਆਂ ਨੇ ਫਾਂਸੀ ਵਾਲੇ ਮਿਹਤਰ ਨੂੰ ਪਾਸ ਨਹੀਂ ਆਉਣ ਦਿੱਤਾ। ਆਪਦੇ ਹੱਥੀਂ ਰੱਸੇ ਗਲ ਵਿਚ ਪਾਏ। ਹੰਸਾ ਜੇਹਾ ਸਫੇਦ ਪੁਸ਼ਾਕਾ ਪਹਿਨਕੇ ਸਤਿ ਸ੍ਰੀ ਅਕਾਲ ਬੁਲਾਈ। ਪੈਰਾਂ ਹੇਠੋਂ ਪਟੜਾ ਖਿਚਿਆ ਗਿਆ। ਅੰਤਮ ਹਿਲੋਰਾ ਆਇਆ। ਪ੍ਰਾਣ ਜੁਦਾ ਹੋ ਗਏ।...ਸਨਮੁਖ ਹੋ ਕੇ ਸੀਸ ਦਿੱਤੇ। ਹਾਇ ਨਹੀਂ ਕੀਤੀ। ਸੂਰਬੀਰਾਂ ਨੇ ਅਗੇ ਹੀ ਪੈਰ ਧਰੇ।"

ਲਗਦੇ ਹੱਥ ਰਾਇਕੋਟ ਦੇ ਸਜ਼ਾ ਯਾਫਤਾ ਬਾਕੀ ਦੇ ਸਿੰਘਾਂ ਦਾ ਵੀ ਜ਼ਿਕਰ ਕਰ ਲਈਏ। ੨੬ ਨਵੰਬਰ ੧੮੭੧ ਵਾਲੇ ਦਿਨ ਗਿਆਨੀ ਸਿੰਘ ਤੇ ਰਤਨ ਸਿੰਘ ਦੀ ਫਾਂਸੀ ਦਾ ਵੇਰਵਾ ਭਾਈ ਸੰਤੋਖ ਸਿੰਘ ਨੇ ਅਪ੍ਰਕਾਸ਼ਤ ਪੁਸਤਕ "ਸਤਿਗੁਰੂ ਬਿਲਾਸ" ਵਿਚ ਇਹਨਾਂ ਸ਼ਬਦਾਂ ਨਾਲ ਦਿੱਤਾ ਹੈ।

'ਫਾਂਸੀ ਵਾਲੇ ਦਿਨ ਦਹੀਂ ਨਾਲ ਇਸ਼ਨਾਨ ਕੀਤਾ। ਸਫੇਦ ਪੁਸ਼ਾਕਾਂ ਕਹਿਕੇ ਇਸ ਦਿਨ ਲਈ ਬਣਵਾਈਆਂ ਸਨ।...ਬਾਬਾ ਗਿਆਨ ਦੇ ਚਿਹਰੇ ਤੇ ਸਾਂਤੀ ਦਮਕਦੀ ਹੈ। ਫਰੰਗੀ ਦੋਹਾਂ ਨਿਰਦੋਸ਼ਾਂ ਨੂੰ ਫਾਂਸੀ ਦੇਣ ਲਗੇ ਹੈਂ। ਕਤਲ ਦੇ ਸਾਥ ਨਹੀਂ ਸਨ। ਜਸੂਸਾਂ ਦੇ ਕਹਿਣੇ ਤੇ ਹੀ ਡੰਨ ਦਿੱਤਾ।.....ਜਬ ਬਾਬਾ ਗਿਆਨ ਸਿੰਘ ਤਖਤੇ ਪਰ ਚੜ੍ਹੇ ਤਾਂ ਪਾਸ ਖੜੇ ਅੰਗਰੇਜ਼ ਹਾਕਮ ਨੂੰ ਬੋਲੇ: ਬਿੱਲਿਆ, ਮੂਹ ਤਾਂ ਸਨਮੁਖ ਰੱਖ, ਪਿਠ ਦਿਤੀ ਕਿਉਂ ਖਲੋਤਾ ਏਂ। ਦਸ ਮਹੀਨੇ ਕਿਸੇ ਜੱਟੀ ਦੀ ਕੁਖ ਵਿਚ ਕੱਟ ਕੇ ਫਿਰ ਇਸ ਸੰਸਾਰ ਵਿਚ ਆ ਜਾਵਾਂਗੇ। ਜੁਆਨ ਹੋ ਕੇ ਫਿਰ ਬਦਲਾ ਲਵਾਂਗੇ। ਸੁਣ ਓਇ ਬਿੱਲਿਆ, ਤੇਰੀ ਬੁਧ ਭ੍ਰਸ਼ਟ ਦੇਖੀ ਹੈ। ਤੁਹਾਡੇ ਨਿਆਂ ਝੂਠੇ ਹਨ। ਅਨਿਆਂ ਹੋਣ ਲਗਾ ਹੈ। ਮੈਨੂੰ ਮਾਰ ਕੇ ਇਹ ਅੰਦੋਲਨ ਬੰਦ ਨਹੀਂ ਹੋਣ ਲਗਾ। ਜਿਸਨੇ ਤੁਹਾਨੂੰ ਮਾਰਨਾ ਹੈ ਉਹ ਰਾਮਦਾਸਪੁਰੇ (ਭੈਣੀ ਸਾਹਿਬ) ਬੈਠਾ ਹੈ।....."

ਇਹ ਉਹੋ ਲਲਕਾਰ ਸੀ ਜਿਹੜੀ ਪਿਛੋਂ ਜਾਕੇ ਅਸਾਂ ਸ਼ਹੀਦ ਭਗਤ ਸਿੰਘ ਦੇ ਮੂੰਹੋਂ ਸੁਣੀ। ਅਜਿਹੇ ਹਿਰਦੇ ਵਿਚ ਉਤਰ ਜਾਣ ਵਾਲੇ ਸ਼ਬਦ ਹੀ ਦੂਸਰਿਆਂ ਨੂੰ ਆਤਮ ਬਲੀਦਾਨ ਲਈ ਪ੍ਰੇਰਦੇ ਹਨ।

ਏਥੋਂ ਤਕ ਤਾਂ ਸਿੰਘਾਂ ਦਾ ਇਹ ਵਰਤਾਰਾ ਠੀਕ ਮੰਨਿਆਂ ਜਾ ਸਕਦਾ ਹੈ ਕਿਉਂਕਿ ਦੁਸ਼ਮਣ ਸਾਹਵੇਂ ਮਰਦੂਦ ਹੋਣ ਨਾਲੋਂ ਉਹਦੀ ਚੁਣੌਤੀ ਪਰਵਾਨ ਕਰਨੀ ਹੀ ਚਾਹੀਦੀ ਹੈ। ਭਲਮਾਣਸੀ ਨੂੰ ਬੁਜ਼ਦਿਲੀ ਤਕ ਦਾ ਸਫ਼ਰ ਨਹੀਂ ਕਰਨ ਦੇਣਾ ਚਾਹੀਦਾ ਪਰ ਅਜਿਹੀ ਗਲਤੀ ਵੀ ਨਹੀਂ ਅਪਨਾਣੀ ਚਾਹੀਦੀ ਕਿ ਸਾਰੀ ਕੀਤੀ ਕੱਤਰੀ ਭੰਗ ਦੇ ਭਾੜੇ ਚਲੀ ਜਾਵੇ। ਗਰਮ ਖਿਆਲੀਏ ਅਜਿਹੇ ਸਮੇਂ ਜਿਤੀਆਂ ਬਾਜ਼ੀਆਂ ਹਾਰ ਜਾਣ ਤਕ ਲੈ ਜਾਂਦੇ ਹਨ। ਅਗਲੇ ਦਿਨੀਂ ਕੂਕਾ ਤਹਿਰੀਕ ਨੂੰ ਵੀ ਗਰਮ ਖਿਆਲੀਆਂ ਦਾ ਸ਼ਿਕਾਰ ਹੋਣਾ ਪਿਆ।

ਪੰਜਾਬ ਦੀਆਂ ਰਿਆਸਤਾਂ ਨੇ ਮਹਾਰਾਜਾ ਰਣਜੀਤ ਸਿੰਘ ਵਾਲੇ ਪੰਜਾਬ ਰਾਜ ਵੇਲੇ ਹੀ ਅੰਗਰੇਜ਼ ਦੀ ਸਰਪ੍ਰਸਤੀ ਮੰਨ ਲਈ ਸੀ। ਰਿਆਸਤੀ ਰਾਜਿਆਂ ਨੂੰ ਅੰਗਰੇਜ਼ ਰਾਜ ਦੀ ਤਾਬਿਆ ਵਿਚ ਮਨ ਮੰਨੇ ਅਧਿਕਾਰ ਸਨ। ਰਿਆਸਤੀ ਪਰਜਾ ਦੋਹਰੀ ਗੁਲਾਮੀ ਦੀ ਸ਼ਿਕਾਰ ਸੀ। ਮਾਮਲਾ ਤੇ ਟੈਕਸ ਉਗਰਾਹੀਆਂ ਤੇ ਨਿਤ ਨਿਤ ਦੀਆਂ ਵਗਾਰਾਂ ਨਾਲ ਰਿਆਸਤੀ ਕਿਸਾਨ ਬੜੇ ਬੇਚੈਨ ਸਨ।

ਗੁਰੂ ਰਾਮ ਸਿੰਘ ਨੇ ਤਿੰਨ ਦੌਰੇ ਪੰਜਾਬ ਦੀਆਂ ਰਿਆਸਤਾਂ ਦੇ ਕੀਤੇ ਤੇ ਇਨ੍ਹਾਂ ਦੇ ਪਰਚਾਰ ਦੇ ਪ੍ਰਭਾਵ ਨਾਲ ਇਕ ਲੱਖ ਤੋਂ ਵੱਧ ਲੋਕ ਨਾਮਧਾਰੀ ਬਣ ਗਏ। ਇਹ ਸਾਰੇ ਉਹ ਲੋਕ ਸਨ ਜੁ ਛੇਤੀ ਹੀ ਗੁਲਾਮੀ ਦੇ ਜੂਲੇ ਤੋਂ ਮੁਕਤ ਹੋਣ ਦੀ ਕਾਮਨਾ ਰੱਖਦੇ ਸਨ। ਇਹਨਾਂ ਵਿਚੋਂ ਹੀ ਕੁਛ ਗਰੇਵਾਲ ਸਰਦਾਰ ਰਿਆਸਤ ਦੇ ਮਹਾਰਾਜਾ ਮਹਿੰਦਰ ਸਿੰਘ ਪਟਿਆਲਾ ਦੀ ਨੌਕਰੀ ਛੱਡ ਕੇ ਘਰੋਗੀ ਜ਼ਮੀਨ ਦੇ ਆਸਰੇ ਹੀ ਦਿਨ ਕੱਟਣ ਲਈ ਤਿਆਰ ਹੋ ਗਏ। ਬਰਾੜ, ਸਿੱਧੂ, ਮਾਨ, ਚਾਹਲ, ਗਿੱਲ ਆਦਿ ਜੱਟਾਂ ਦੇ ਤਗੜੇ ਗ੍ਰੋਹ ਨਾਮਧਾਰੀਆਂ ਵਿਚ ਆ ਰਲੇ ਸਨ। "ਸਿੱਖ ਰਿਆਸਤਾਂ ਦੇ ਅਫਸਰਾਂ ਦੇ ਵਿਵਹਾਰ ਨੇ ਨਾਮਧਾਰੀਆਂ ਨੂੰ ਅਤੀ ਦੁਖੀ ਕਰ ਛੱਡਿਆ ਸੀ।" (ਨਾਮਧਾਰੀ ਇਤਿਹਾਸ (ਹਿੰਦੀ), ਸ੍ਰ. ਨਾਹਰ ਸਿੰਘ ਐਮ.ਏ., ਪੰਨਾ ੧੫੧)

ਅੱਤਿਆਚਾਰਾਂ ਵਿਰੁੱਧ ਡਟਣ ਲਈ ਸਕਰੌਦੀ ਵਾਲੇ ਸ੍ਰ. ਹੀਰਾ ਸਿੰਘ-ਲਹਿਣਾ ਸਿੰਘ ਗਰੇਵਾਲਾਂ ਨੇ ਇਕ ਸ਼ਹੀਦੀ ਜਥਾ ਬਣਾ ਲਿਆ ਜਿਸਦਾ ਮਨੋਰਥ ਗਊ ਗਰੀਬ ਦੀ ਰੱਖਿਆ ਹਿਤ ਸਿਰ ਤਕ ਕੁਰਬਾਨ ਕਰ ਦੇਣਾ ਸੀ। ਪਿੰਡ ਦਿਆਲ ਗੜ੍ਹ ਦੇ ਵਸਾਵਾ ਸਿੰਘ, ਭੂਪ ਸਿੰਘ, ਵਰਿਆਮ ਸਿੰਘ, ਪਿੰਡ ਗਗੜਪੁਰ ਦੇ ਨੰਦ ਸਿੰਘ, ਅਤਰ ਸਿੰਘ ਵੀ ਨਾਲ ਰਲ ਪਏ। ਜਦੋਂ ਕਾਬਲ ਵਾਲੇ ਬਾਬਾ ਬਿਸ਼ਨ ਸਿੰਘ ਨੂੰ ਅਜਿਹੇ ਜਥੇ ਬਾਰੇ ਪਤਾ ਲਗਾ ਉਹ ਵੀ ਆ ਭਰਤੀ ਹੋਇਆ। ਇਹ ਸਾਰਾ ਜਥਾ ਗਰਮ ਖਿਆਲੀਆਂ ਦਾ ਸੀ। ਹੁਣ ਤਕ ਜੋਸ਼ ਨਾਲੋਂ ਹੋਸ਼ ਅੱਗੇ ਸੀ। ਇਸ ਜਥੇ ਦੁਆਰਾ ਜੋਸ਼ ਅਗੇ ਆ ਗਿਆ। ਹੁੰਦੇ ਹੁੰਦੇ ਦੋ ਢਾਈ ਸੌ ਬੰਦਾ ਇਸ ਜਥੇ ਦਾ ਮੈਂਬਰ ਬਣ ਗਿਆ।

ਓਧਰ, ਅੰਮ੍ਰਿਤਸਰ ਤੇ ਰਾਇਕੋਟ ਬਾਰੇ ਹੋਏ ਸ਼ਹੀਦਾਂ ਨੇ ਪੰਜਾਬ ਦੇ ਲੋਕਾਂ ਦੇ ਹੌਸਲੇ ਬੁਲੰਦ ਕਰ ਦਿੱਤੇ। ਘਰ ਘਰ ਇਨ੍ਹਾਂ ਦੀ ਦਲੇਰੀ ਤੇ ਕੁਰਬਾਨੀ ਦੀ ਚਰਚਾ ਸੀ ਤੇ ਵਿਦੇਸ਼ੀ ਸਰਕਾਰ ਦੇ ਜ਼ੋਰ ਜ਼ੁਲਮ ਦੀ। ਨਾਮਧਾਰੀ ਹਲਕਿਆਂ ਵਿਚ ਇਸ ਸੂਰਮਗਤੀ ਦੀਆਂ ਵਾਰਾਂ ਗਾਈਆਂ ਜਾਣ ਲਗੀਆਂ। ਉਪ੍ਰੋਕਤ ਜਥਾ ਵੀ ਅਜਿਹੀ ਸਾਹਸ-ਕਥਾ ਦੀ ਪੈਦਾਵਾਰ ਸੀ।

ਨਵੰਬਰ ੧੮੭੧ ਵਿਚ ਗੁਰੂ ਰਾਮ ਸਿੰਘ ਹੁਰਾਂ ਦੇ ਘਰੋਂ ਮਾਈ ਜੱਸਾਂ ਦੀ ਮਿਰਤੂ ਹੋ ਗਈ। ਸੰਤਾਨ ਵਜੋਂ ਇਕ ਲੜਕੀ ਹੀ ਪਿਛੇ ਸੀ। ਗੁਰੂ ਘਰ ਨੇ ਅੰਮ੍ਰਿਤਸਰ ਤੇ ਰਾਇਕੋਟ ਦੇ ਸ਼ਹੀਦਾਂ ਅਤੇ ਮਾਈ ਜੱਸਾਂ ਨਮਿਤ ਮਾਘੀ ਦੇ ਮੌਕੇ ਤੇ ਹੀ ਆਦਿ ਗ੍ਰੰਥ ਸਾਹਿਬਾਂ ਦੇ ਭੋਗ ਪਾਉਣ ਦਾ ਫੈਸਲਾ ਲੈ ਲਿਆ। ਬੁੱਚੜ ਬੱਧ ਦੀਆਂ ਘਟਨਾਵਾਂ ਨੇ ਗੁਰੂ ਰਾਮ ਸਿੰਘ ਬਾਰੇ ਪੰਜਾਬ ਸਰਕਾਰ ਨੂੰ ਫੇਰ ਤੋਂ ਸੋਚਣ ਲਈ ਮਜ਼ਬੂਰ ਕੀਤਾ। ਹੁਣ ਗੁਰੂ ਰਾਮ ਸਿੰਘ ਦੇ ਦੌਰਿਆਂ ਤੇ ਪਾਬੰਦੀ ਲਗ ਗਈ ਤੇ ਮੇਲਾ ਮੁਕਤਸਰ ਵੇਖਣੋਂ ਵੀ ਰੋਕ ਦਿੱਤਾ ਗਿਆ। ਇਹਨਾਂ ਦੂਰ ਨੇੜੇ ਦੇ ਇਲਾਕਿਆਂ ਨੂੰ ਭੈਣੀ ਸਾਹਿਬ ਹੀ ਮਾਘੀ ਮਨਾਣ ਤੇ ਮਾਤਾ ਜੱਸਾਂ ਤੇ ਸ਼ਹੀਦਾਂ ਨਮਿਤ ਭੋਗ ਪਾਉਣ ਦੇ ਸੁਨੇਹੇ ਭੇਜ ਦਿੱਤੇ।

੧੧ ਜਨਵਰੀ ਨੂੰ ਲੋਹੜੀ ਤੇ ੧੨ ਨੂੰ ਮਾਘੀ ਹੋਣ ਕਰਕੇ ਭੈਣੀ ਸਾਹਿਬ ੧੦ ਜਨਵਰੀ ਤੋਂ ਹੀ ਰੌਣਕਾਂ ਹੋਣ ਲਗ ਪਈਆਂ। ਸ਼ਹੀਦੀ ਜਥਾ ਜਿਨ੍ਹੂੰ ਮੌਤ - ਮਸਤੀ ਚੜ੍ਹੀ ਹੋਣ ਕਰਕੇ ਮਸਤਾਨਿਆਂ ਦਾ ਜਥਾ ਵੀ ਕਿਹਾ ਜਾਂਦਾ ਹੈ, ਮਾਘੀ ਮੇਲੇ ਵਾਸਤੇ ਆ ਪਹੁੰਚਾ।



ਗੁਰੂ ਰਾਮ ਸਿੰਘ ਹੁਰਾਂ ਨੂੰ ਵੀ ਇਸ ਜਥੇ ਦਾ ਪਤਾ ਲਗ ਗਿਆ। ਜਿਨ੍ਹਾਂ ਆਪਣੇ ਸਰੀਰਾਂ ਨੂੰ ਧਰਮ ਅਤੇ ਦੇਸ ਤੋਂ ਨਿਓਛਾਵਰ ਕਰਨਾ ਸੀ। ਉਹਨਾਂ ਪਿੰਡੋਂ ਬਾਹਰ ਇਹਨਾਂ ਦਾ ਡੇਰਾ ਲਵਾਇਆ। ਇਹਨਾਂ ਪਾਸ ਹੀ ਪਿੰਡ ਫਰਵਾਹੀ ਰਿ: ਮਾਲੇਰਕੋਟਲਾ ਦਾ ਇਕ ਕੂਕਾ ਨੰਬਰਦਾਰ ਗੁਰਮੁਖ ਸਿੰਘ ਪ੍ਰਾਸਚਿਤ ਵਜੋਂ ਆ ਰੋਇਆ-ਕਲਪਿਆ ਕਿ ਇਸ ਦੀ ਇਕ ਨਿਕੀ ਜਿਹੀ ਗੱਲੋਂ ਚਿੜ ਕੇ ਮਲੇਰਕੋਟਲੇ ਦੇ ਕਾਜ਼ੀ ਨੇ ਉਸਦੇ ਸਾਹਮਣੇ ਬੈਲ ਜ਼ਿਬਹ ਕਰਵਾ ਦਿੱਤਾ ਅਤੇ ਉਹ ਲਾਚਾਰ ਓਥੇ ਕੁਛ ਵੀ ਨਹੀਂ ਕਰ ਸਕਿਆ।

ਮਸਤਾਨੇ ਤਾਂ ਪਹਿਲਾਂ ਹੀ ਸਿਰ ਤੇ ਖੱਫਣ ਬੰਨ੍ਹੀ ਫਿਰਦੇ ਸਨ। ਇਸ ਗੱਲ ਨੇ ਬਲਦੀ ਤੇ ਤੇਲ ਦਾ ਕੰਮ ਕੀਤਾ। ਫੈਸਲਾ ਹੋ ਗਿਆ। ਮਲੇਰਕੋਟਲੇ ਦੇ ਇਹਨਾਂ ਲੋਕਾਂ ਨੂੰ ਸਜ਼ਾ ਦਿੱਤੀ ਜਾਵੇਗੀ, ਮਾਰ ਦਿਆਂਗੇ ਜਾਂ ਮਰ ਜਾਵਾਂਗੇ।

ਭੈਣੀ ਸਾਹਿਬ ਏਹਨੀਂ ਦਿਨੀਂ ਆਵਾ ਜਾਈ ਦਾ ਤਕੜਾ ਕੇਂਦਰ ਸੀ। ਲੰਗਰ ਚਲਦਾ, ੫੦-੬੦ ਸਿੰਘ ਅੱਠੇ ਪਹਿਰ ਰਹਿੰਦੇ, ਕੁਝ ਘੋੜੇ, ਕੁਝ ਗਊਆਂ-ਮਹੀਆਂ ਵਾਹਵਾ ਲੀਲ੍ਹਾ ਬਣੀ ਰਹਿੰਦੀ। ਇਸ ਵਾਰ ੨੫ ਬੀੜਾਂ ਦਾ ਪ੍ਰਕਾਸ਼ ਕਰਕੇ ਪਾਠ ਕੀਤੇ ਗਏ ਤੇ ਮਾਘੀ ਵਾਲੇ ਦਿਨ ੧੦੧ ਸਾਧਾਰਣ ਪਾਠਾਂ ਦੇ ਭੋਗ ਪਾਏ ਗਏ। ਹਾਜ਼ਰੀ ਦਾ ਅਨੁਮਾਨ ੧੦੦੦ ਦੇ ਅੰਦਰ ਬਾਹਰ ਦਾ ਸੀ।

੧੩ ਜਨਵਰੀ ੧੮੭੨ ਵਾਲੇ ਦਿਨ ਸਵੇਰੇ ਆਸਾ ਦੀ ਵਾਰ ਦੇ ਦੀਵਾਨ ਉਪਰੰਤ ਬਾਹਰੋਂ ਆਏ ਸਿੰਘ ਤਾਂ ਘਰਾਂ ਨੂੰ ਜਾਣ ਲਈ ਵਿਦਾ ਹੋਣ ਲਗੇ। ਦੁਪਹਿਰ ਤਕ ਇਹ ਪਤਾ ਗੁਰੂ ਰਾਮ ਸਿੰਘ ਹੁਰਾਂ ਤਕ ਵੀ ਲਗ ਗਿਆ ਕਿ ਮਸਤਾਨੇ ਘਰ ਨਾ ਜਾਕੇ ਮਲੇਰਕੋਟਲੇ ਵਿਚ ਮਾਰਨ ਜਾਂ ਮਰਨ ਦੀ ਤਿਆਰੀ ਵਿਚ ਹਨ।

ਗੱਲ ਬੜੀ ਖ਼ਤਰਨਾਕ ਹੋ ਰਹੀ ਸੀ। ਉਂਜ ਗੁਰੂ ਰਾਮ ਸਿੰਘ ਜੀ ਨੂੰ ਬਹੁਤ ਵੱਡੇ ਵੱਡੇ ਇਕਠਾਂ ਵਿਚ ਜਦੋਂ ਕਿਤੇ ਰਤੀ ਵੀ ਇਕਾਂਤ ਨਾ ਮਿਲਦੀ ਤਾਂ ਕਿਹਾ ਕਰਦੇ ਸਨ: ਅੱਜ ਤਾਂ ਤੁਸੀਂ ਮੈਨੂੰ ਪਿਸ਼ਾਬ ਵੀ ਨਹੀਂ ਕਰਨ ਦਿੰਦੇ, ਸਮਾਂ ਆਵੇਗਾ ਤੁਸਾਂ ਕੱਛਾਂ ਵੀ ਲਾਹ ਲਾਹ ਮਾਰਨੀਆਂ ਨੇ। ਉਹਨਾਂ ਨੂੰ ਅਨੁਮਾਨ ਸੀ ਕਿ ਉਹ ਕਿੰਨੀ ਵੱਡੀ ਜ਼ਿੰਮੇਵਾਰੀ ਲੈ ਰਹੇ ਹਨ ਤੇ ਲੱਖਾਂ ਲੋਕਾਂ ਦਾ ਜੀਵਨ ਮਰਨ ਉਨ੍ਹਾਂ ਨਾਲ ਸੰਬੰਧਤ ਹੈ। ਅੱਜ ਜਦੋਂ ਮਸਤਾਨਿਆਂ ਦਾ ਵਿਚਾਰ ਸੁਣਿਆ ਤਾਂ ਉਨ੍ਹਾਂ ਦਾ ਮੱਥਾ ਠਣਕਿਆ।

ਮਸਤਾਨਿਆਂ ਦੇ ਜਥੇਦਾਰ ਨੇ ੨੫੦ ਸਿੰਘਾਂ ਦੇ ਜਥੇ ਸਾਹਵੇਂ ਲਕੀਰ ਖਿੱਚ ਕੇ ਆਖਿਆ: ਜਿਸ ਨੇ ਗਊ ਗਰੀਬ ਲਈ ਸੀਸ ਦੇਣੇ ਨੇ ਉਹ ਇਸ ਪਾਸੇ ਲੰਘ ਆਵੇ, ਬਾਕੀ ਘਰਾਂ ਨੂੰ ਜਾਓ। ਹੰਡਿਆਏ ਦੀ ਇਕ ਮਾਈ ਇੰਦ ਕੌਰ ਵੀ ਮਰਦਾਂ ਤੋਂ ਪਿਛੇ ਨਾ ਰਹੀ, ਉਸ ਕੋਠੇ ਤੇ ਚੜ੍ਹ ਕੇ ਪੱਲੂ ਫੇਰ ਕੇ ਇਸ ਜਥੇ ਵਿਚ ਸ਼ਾਮਲ ਹੋਣ ਦੀ ਪ੍ਰੇਰਨਾ ਦਿਤੀ। ਸਵਾ ਸੌ ਸਿੰਘ ਲੀਕ ਟੱਪ ਕੇ ਸ਼ਹੀਦੀ ਬਾਟੇ ਛਕਣ ਵਾਲੇ ਪਾਸੇ ਹੋ ਗਿਆ ਤੇ ਅੱਜ 'ਘੋਟ ਰੀਠੜੇ ਦੇਗ ਤਿਆਰ ਕੀਤੀ।' ਇਹਨਾਂ ਵਿਚ ਦੋ ਇਸਤਰੀਆਂ ਵੀ ਸਨ, ਬੀਬੀ ਇੰਦ ਕੌਰ ਤੇ ਬੀਬੀ ਖੇਮ ਕੌਰ।

ਗੁਰੂ ਰਾਮ ਸਿੰਘ ਜੀ ਨੇ ਆਪਣੇ ਨਜ਼ਦੀਕੀ ਸੂਬੇ ਲੱਖਾ ਸਿੰਘ ਨੂੰ ਮਸਤਾਨਿਆਂ ਵਲ ਵਕਤ ਦੀ ਨਜ਼ਾਕਤ ਸਮਝਾਣ ਹਿੱਤ ਭੇਜਿਆ। ਪਰ ਉਹ ਕੁਛ ਕਰ ਗੁਜ਼ਰਣ ਤੇ ਤੁਲੇ ਹੋਏ ਸਨ। ਜੋਸ਼ ਨੇ ਦੂਰ ਰਸ ਨਤੀਜਿਆਂ ਬਾਰੇ ਸੋਚਣਾ ਭੁਲਾ ਛੱਡਿਆ ਸੀ। ਮਜ਼ਬੂਰ ਹੋ ਕੇ ਗੁਰੂ ਰਾਮ ਸਿੰਘ ਮਸਤਾਨਿਆਂ ਪਾਸ ਆ ਗਏ । ਸ੍ਰ. ਹੀਰਾ ਸਿੰਘ ਲਹਿਣਾ ਸਿੰਘ ਹੁਰਾਂ ਨੂੰ ਪਿਆਰ ਦਿਲਾਸਾ ਵੀ ਦਿੱਤਾ ਤੇ ਸਮਝਾਇਆ ਵੀ ਕਿ ਅਜੇ ਪਨੀਰੀ ਛੋਟੀ ਹੈ. 'ਉਤਾਵਲੀ ਨਾ ਕਰੋ।.....ਤੁਸੀਂ ਸਾਡਾ ਕਿਹਾ ਨਹੀਂ ਮੰਨਦੇ....ਬਲਵਾ ਨ ਕਰੋ। ਜੋ ਤੁਹਾਡੀ ਇੱਛਾ ਹੈ ਓਹੋ ਸਾਡੀ ਇੱਛਾ ਹੈ। ਧਰਮ ਸਭ ਨੂੰ ਪਿਆਰਾ ਹੈ....ਪਰ ਕੀ ਕਰੀਏ ਅਜੇ ਸਮਾਂ ਨਹੀਂ....ਧੀਰਜ ਕਰੋ, ਕਾਹਲੀ ਨਾ ਕਰੋ, ਇਕ ਬਰਸ ਹੋਰ ਠਹਿਰੋ। ਏਥੇ ਬੈਠਿਆਂ ਹੀ ਸਭ ਕੁਝ ਕਰ ਲਵਾਂਗੇ।"

ਪਰ ਸਿੰਘਾਂ ਦੇ ਜੋਸ਼ ਨੂੰ ਠੱਲ੍ਹ ਨਾ ਪਏ। ਸਾਰੀ ਜਥੇਬੰਦੀ ਨੂੰ ਜੁਏ ਉੱਤੇ ਲੱਗਾ ਵੇਖ ਗੁਰੂ ਰਾਮ ਸਿੰਘ ਨੇ ਗਲ ਵਿਚ ਪੱਲਾ ਪਾ ਕੇ ਵੀ ਆਖਿਆ: "ਤੁਸੀਂ ਕਹਿੰਦੇ ਹੋ ਹੁਕਮ ਦਿਓ, ਹੁਕਮ ਦਿਓ....ਮੈਂ ਤਾਂ ਕੁਛ ਨਹੀਂ ਕਹਿੰਦਾ। ਪਰ ਅਜੇ ਪਨੀਰੀ ਛੋਟੀ ਹੈ, ਵਕਤ ਨਹੀਂ ਅਜੇ, ਭਜਨ ਬਾਣੀ ਕਰੋ।" ਹੀਰਾ ਸਿੰਘ-ਲਹਿਣਾ ਸਿੰਘ ਹੁਰਾਂ ਦੇ ਨਾ ਹੀ ਮੰਨਣ ਤੇ ਅੰਤ ਗੁਰੂ ਜੀ ਨੇ ਪੁਛ ਹੀ ਲਿਆ ਕਿ ਤੁਹਾਨੂੰ ਕੌਣ ਕਹਿੰਦਾ ਹੈ ਇੰਜ ਕਰਨ ਲਈ?

ਸ੍ਰ. ਹੀਰਾ ਸਿੰਘ ਨੇ ਕਿਹਾ ਕਿ ਗੁਰੂ ਤੇਗ ਬਹਾਦਰ ਦ੍ਰਿਸਟਾਂਤ ਵਿਚ ਦਰਸ਼ਨ ਦੇ ਕੇ ਧਰਮ ਹਿਤ ਸੀਸ ਦੇਣ ਲਈ ਕਹਿੰਦੇ ਹਨ।

ਇਹ ਅਜੇਹਾ ਧਰਮ- ਨੁਕਤਾ ਸੀ ਜਿਸ ਵਿਚ ਗੁਰੂ ਰਾਮ ਸਿੰਘ ਜੀ ਨੂੰ ਸੋਚਣਾ ਪੈਣਾ ਸੀ। ਜੇ ਕਹਿੰਦੇ ਹਨ "ਨਹੀਂ, ਕਹਿੰਦੇ ਹਨ ਤਾਂ ਕਹਿਣ ਦਿਓ, ਤੁਸਾਂ ਹੰਗਾਮਾ ਨਹੀਂ ਕਰਨਾ" ਤਾਂ ਇਹ ਪੂਰਵ ਤੇ ਲੋਕ-ਹਿਤ ਲਈ ਕੁਰਬਾਨ ਹੋਣ ਵਾਲੇ ਗੁਰੂ ਦਾ ਨਿਰਾਦਰ ਸੀ। ਇਹ ਆਪ ਵੀ ਤਾਂ ਗੁਰੂ ਸਨ, ਗੁਰੂ ਆਪਣੇ ਪਹਿਲੇ ਗੁਰੂ ਦੇ ਬਚਨ ਨੂੰ ਕਿਵੇਂ ਟਾਲੇ! ਜੇ ਕਹਿੰਦੇ ਹਨ, "ਜਾਓ ਫਿਰ ਜਿਵੇਂ ਗੁਰੂ ਜੀ ਕਹਿੰਦੇ ਹਨ, ਕਰੋ।" ਤਾਂ ਹੁਣ ਤਕ ਦੀ ਤਹਿਰੀਕ ਉਸਾਰੀ ਦਿਨਾਂ ਵਿਚ ਬਰਬਾਦ ਹੋ ਜਾਂਦੀ ਹੈ। ਪਰ ਸਤਿਗੁਰੂ ਜੀ ਨੇ ਗੁਰੂ ਤੇਗ ਬਹਾਦਰ ਜੀ ਦੇ ਬਚਨ ਨੂੰ ਸਿਰ ਧਾਰ ਲਿਆ।

ਜਿਸ ਸਰੀਰ ਦਾ ਦੇਸ਼-ਧਰਮ ਹਿਤ ਨਿਓਛਾਵਰ ਕਰਨਾ ਹੁਣ ਤਕ ਸਿਖਾਇਆ ਗਿਆ ਸੀ, ਉਸ ਤੋਂ ਹੁਣ ਗੁਰੇਜ਼ ਕਿਵੇਂ ਕਰਦੇ ਤੇ ਕੁਰਬਾਨੀ ਦਿਆਂ ਪੁਤਲਿਆਂ ਸਿੱਖਾਂ ਨੂੰ ਮਨੋਂ ਤਿਆਗਦੇ ਵੀ ਕਿਵੇਂ। ਜਾਣ ਲੱਗਿਆਂ ਮਸਤਾਨਿਆਂ ਨੇ ਆਪਣੇ ਗੁਰੂ ਦੇ ਹੱਥੋਂ ਲੰਗਰ ਛਕਣ ਦੀ ਕਾਮਨਾ ਕੀਤੀ। ਜਿਸਨੂੰ ਪਿਤਾ ਪੁਤਰ ਦੀ ਭਾਵਨਾ ਨਾਲ ਪਰਵਾਨ ਕੀਤਾ ਗਿਆ।

ਸਰਫਰਾਜ਼ ਖਾਂ ਇਲਾਕੇ (ਸਾਹਨੇਵਾਲ) ਦਾ ਠਾਣੇਦਾਰ ਮੇਲੇ ਦੀ ਦੇਖ ਰੇਖ ਹਿਤ ਆਇਆ ਹੋਇਆ ਸੀ। ਤੇਰਾਂ ਮਸਤਾਨਿਆਂ ਨੂੰ ਗੁਰੂ ਰਾਮ ਸਿੰਘ ਨਾਲ ਜਾਂਦਿਆਂ ਅਗੋਂ ਉਹ ਮਿਲ ਪਿਆ। ਪੰਜ ਸਿਪਾਹੀ ਨਾਲ ਸਨ। ਗੁਰੂ ਜੀ ਬੋਲੇ! "ਤੁਸੀਂ ਇਹਨਾਂ ਦੇ ਜਵਾਈ ਇਹ ਤੁਹਾਡੇ ਜਵਾਈ ਹਨ। ਇਹ ਤੇਰਾਂ ਸਰੀਰ ਬੇਬਸ ਹੈਂ। ਮੇਰੇ ਕਹਿਣੇ ਵਿਚ ਨਹੀਂ ਹੈਂ। ਇਨ੍ਹਾਂ ਦਾ ਪ੍ਰਬੰਧ ਕਰੋ। ਕਹਿਣਾ ਨ ਕਿ ਖਬਰ ਨਹੀਂ ਕੀਤੀ। ਅਸਾਂ ਦੱਸਣਾ ਸੀ ਸੋ ਦੱਸ ਦਿੱਤਾ। (ਅਪ੍ਰਕਾਸ਼ਤ ਪੁਸਤਕ, ਸਤਿਗੁਰੂ ਬਿਲਾਸ, ਭਾਈ ਸੰਤੋਖ ਸਿੰਘ) ਸਰਫਰਾਜ਼ ਖਾਂ ਨੂੰ ਪਿੰਡ ਵਾਲੇ ਬੰਦਿਆਂ ਨੇ ਵੀ ਅਗਾਊਂ ਸੂਚਤ ਕਰ ਦਿੱਤਾ ਸੀ ਕਿ ਮਸਤਾਨੇ ਮਲੇਰਕੋਟਲੇ ਤੇ ਧਾਵਾ ਕਰਨ ਵਾਲੇ ਹਨ। ਪਰ ਠਾਣੇਦਾਰ ਇਹਨਾਂ ਨੂੰ ਭੰਗ ਪੀ ਕੇ ਫਿਰਨ ਵਾਲੇ ਵਿਹਲੜ ਹੀ ਖਿਆਲ ਕਰਦਾ ਸੀ।

ਸਿੰਘ ਸਤਿਗੁਰੂ ਜੀ ਦੇ ਹੱਥੋਂ ਪਰਸ਼ਾਦ ਛਕ ਕੇ ਪ੍ਰਸੰਨ ਹੋ ਕੇ ਆਏ ਬਾਕੀ ਜਥੇ ਦੀ ਅਗਵਾਈ ਕਰਣ ਮਲੇਰਕੋਟਲੇ ਲਈ ਤੁਰ ਪਏ। ਠਾਣੇਦਾਰ ਨੇ ਏਨਾ ਕੁ ਪ੍ਰਬੰਧ ਕਰ ਲਿਆ ਕਿ ਪਿੰਡ ਦੇ ਕੁਛ ਮੁਅਤਬਰ ਬੰਦੇ ਮਸਤਾਨਿਆਂ ਦੇ ਮਗਰ ਭੇਜ ਦਿੱਤੇ ਤੇ



***"ਇਕ ਦੁਨੀਆਂ ਜਾਣਦੀ ਤੇ ਮੰਨਦੀ ਹੈ ਕਿ ਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਲੱਖਾਂ ਹਿੰਦੂ-ਸਿੱਖ-ਮੁਸਲਮਾਨ ਪੈਰੋਕਾਰਾਂ ਦੀਆਂ ਸਾਰੀਆਂ ਸਰਗਰਮੀਆਂ ਵਿਚ ਰਾਜਨੀਤਕ ਸੰਗਰਾਮ ਦਾ ਪਰਮੁਖ ਅੰਸ਼ ਰਿਹਾ ਹੈ। ਅਤੇ ਰਾਜਨੀਤਕ ਸੰਗਰਾਮ ਦਾ ਇਹ ਸਿਲਸਿਲਾ ਅੰਗਰੇਜ਼ਾਂ ਦੇ ਭਾਰਤ ਵਿਚੋਂ ਚਲੇ ਜਾਣ ਤਕ ਅਖੁਟ ਰੂਪ ਵਿੱਚ ਚਲਦਾ ਰਿਹਾ ਹੈ।"***

ਆਪ ੧੩ ਤਾਰੀਖ ਹੀ ਸ਼ਾਮ ਦੀ ਗੱਡੀ ਲੁਧਿਆਣੇ ਪਹੁੰਚ ਜ਼ਿਲੇ ਦੇ ਅਫਸਰ ਨੂੰ ਇਤਲਾਹ ਦੇ ਦਿੱਤੀ। ਪੁਲਿਸ ਕਪਤਾਨ ਥਾਣੇਦਾਰ ਸਮੇਤ ਜ਼ਿਲੇ ਦੇ ਡਿਪਟੀ ਕਮਿਸ਼ਨਰ ਮਿ: ਐਲ.ਕਾਵਨ ਪਾਸ ਪਹੁੰਚ ਗਿਆ। ਰਿ: ਮਾਲੇਰਕੋਟਲੇ ਦੀ ਗੱਦੀ ਦਾ ਝਗੜਾ ਚਲਦਾ ਹੋਣ ਕਰਕੇ ਇਸਦਾ ਪ੍ਰਬੰਧ ਇਕ ਕੌਂਸਲ ਹੱਥ ਸੀ ਤੇ ਕੌਂਸਲ ਦਾ ਮੁਖੀ ਡਿਪਟੀ ਕਮਿਸ਼ਨਰ ਲੁਧਿਆਣਾ ਹੀ ਸੀ। ਸੋ ਉਸਨੇ ਠਾਣੇਦਾਰ ਸਰਫਰਾਜ਼ ਖਾਂ ਦੀ ਰਿਪੋਰਟ ਸੁਣਦਿਆਂ ਹੀ, ਇਸੇ ਦੇ ਰਾਹੀਂ, ਰਾਤ ਗਿਆਰਾਂ ਵਜੇ ਤਕ, ਲੁਧਿਆਣੇ ਹੀ ਰਹਿੰਦੇ ਰਿਆਸਤ ਦੇ ਵਕੀਲਾਂ ਤੇ ਏਜੰਟਾਂ ਨੂੰ ਖਬਰ ਕਰ ਦਿਤੀ।

ਗੁਰੂ ਰਾਮ ਸਿੰਘ ਜੀ ਨੇ ਸਰਫਰਾਜ਼ ਖਾਂ ਥਾਣੇਦਾਰ ਸਾਹਨੇਵਾਲ ਨੂੰ ਤਾਂ ਆਗਾਹ ਕੀਤਾ ਹੀ। ਮਸਤਾਨਿਆਂ ਦੇ ਇਰਾਦੇ ਅਤੇ ਇਹਦੇ ਸਿੱਟਿਆਂ ਨੂੰ ਧਿਆਨ ਵਿਚ ਰੱਖਦਿਆਂ ਆਪ ਨੇ ਆਪਣੇ ਮਿਲਟਰੀ ਸੱਕਤਰ ਸੂਬੇ ਲੱਖਾ ਸਿੰਘ ਨੂੰ ਲੁਧਿਆਣੇ ਡੀ.ਸੀ. ਨੂੰ ਇਤਲਾ ਦੇਣ ਲਈ ਭੇਜਿਆ। ਪਰ ਮਿ: ਕਾਵਨ ਨੇ ਉਹਨੂੰ ਓਥੇ ਹੀ ਗ੍ਰਿਫਤਾਰ ਕਰ ਲਿਆ ਤੇ ਭਾਣਾ ਵਰਤ ਜਾਣ ਲਈ ਜਿਵੇਂ ਮੁਨਾਸਬ ਪੇਸ਼ਬੰਦੀ ਆਪ ਹੀ ਨਾ ਕੀਤੀ। (ਜੁਗ ਪਲਟਾਊ ਸਤਿਗੁਰੂ, ਸੰਤ ਨਿਧਾਨ ਸਿੰਘ ਆਲਿਮ, ਨਾਮਧਾਰੀ ਸਭਾ, ਸੂਬਾ ਦਿੱਲੀ। ਪੰਨਾ ੧੭੦)

ਗੱਲ ਨੂੰ ਲਮਕਾਣਾ ਕੀ ਹੈ, ਮਸਤਾਨਿਆਂ ਦੇ ਜਥੇ ਨੇ, ਜਿਸ ਵਿਚ ੧੩੮ ਆਦਮੀ ਅਤੇ ਦੋ ਇਸਤਰੀਆਂ ਸਨ, ਮਲੌਦ ਦੇ ਸਰਦਾਰ ਬਦਨ ਸਿੰਘ ਤੋਂ ਕੁਛ ਪਹਿਲੇ ਸੰਬੰਧਾਂ ਦੇ ਰੁਬਉ ਹਥਿਆਰ ਜਾ ਮੰਗੇ। ਉਸਨੇ ਸਿੰਘਾਂ ਦੇ ਵਿਗੜੇ ਤੌਰ ਦੇਖ ਕੇ ਕੁਛ ਸਮਝਾਇਆ, ਕੁਛ ਬੁਰਾ ਭਲਾ ਕਿਹਾ। ਪਹਿਲੀ ਲੜਾਈ ਏਥੇ ਹੀ ਹੋ ਪਈ। ਸਰਦਾਰ ਨੇ ਲੁਕ ਕੇ ਜਾਨ ਬਚਾਈ। ਉਸਦੇ ਆਦਮੀ ਤੇ ਨਾਲ ਦੇ ਪਿੰਡ ਵਾਲੇ ਮਸਤਾਨਿਆਂ ਨਾਲ ਗੁਥਮ ਗੁੱਥਾ ਹੋਏ। ਦੋ ਆਦਮੀ ਸਰਦਾਰ ਦੇ ਮਰ ਗਏ ਦੋ ਨਾਮਧਾਰੀਆਂ ਦੇ। ਪਰ ਇਹ ਸਿੰਘ ਦੋ ਘੋੜੇ ਇਕ ਤਲਵਾਰ ਤੇ ਇਕ ਦੁਨਾਲੀ ਲੈ ਕੇ ਅਲੀਪੰਜ ਹੋ ਗਏ। ਹਥਿਆਰ ਵਜੋਂ ਹੋਰ ਕੁਝ ਕੋਲ ਨਹੀਂ ਸੀ।

ਮਲੇਰਕੋਟਲੇ ਵਿਚ ਪੁਲਿਸ ਗਾਰਦਾਂ ਦਰਵਾਜ਼ਿਆਂ ਤੇ ਡਟ ਗਈਆਂ। ਸੂਰਜ ਡੁਬਦਿਆਂ, ਸਭ ਸੁਖ ਜਾਣ ਗਾਰਦਾਂ ਤਾਂ ਹਟ ਗਈਆਂ ਪਰ ਮਸਤਾਨਿਆਂ ਦੇ ਜਥੇ ਨੇ ੧੫ ਜਨਵਰੀ ੧੮੭੨ ਨੂੰ ਪ੍ਰਭਾਤ ਵੇਲੇ ਹੀ ਟੁੱਟੀ ਹੋਈ ਫਸੀਲੋਂ ਅੰਦਰ ਵੜ ਸ਼ਹਿਰ ਦੇ ਦਰਵਾਜੇ ਖੋਲ ਦਿੱਤੇ ਤੇ ਚੋਰਮਾਰਾਂ ਦੇ ਮਹੱਲੇ ਪਹੁੰਚ ਕੇ ਹੱਲਾ ਮਚਾ ਦਿੱਤਾ। ਏਥੇ ਹੀ ਬੁੱਚੜ ਤੇ ਉਨ੍ਹਾਂ ਦੇ ਹਮੈਤੀ ਰਹਿੰਦੇ ਸਨ। ਸ਼ੋਰ ਸੁਣ ਕੇ ਲੋਕੀਂ ਵੀ ਸੁਚੇਤ ਹੋ ਗਏ ਤੇ ਇੱਟਾਂ ਪੱਥਰਾਂ ਨਾਲ ਮੁਕਾਬਲਾ ਕਰਨ ਲਗੇ। ਜਥੇ ਦਾ ਨਿਸ਼ਾਨਾ ਕੋਤਵਾਲੀ ਵੀ ਸੀ। ਏਥੇ ਚੌਕ ਵਿਚ ਜੰਮ ਕੇ ਲੜਾਈ ਹੋਈ। ਕੁਤਵਾਲ ਅਹਿਮਦ ਖਾਂ ਤੇ ਸੱਤ ਸਿਪਾਹੀ ਮਾਰੇ ਗਏ। ਘੰਟੇ ਸਵਾ ਘੰਟੇ ਦੀ ਲੜਾਈ ਵਿਚ ਕੂਕਿਆਂ ਦੇ ਵੀ ਸੱਤ ਜਣੇ ਪਾਰ ਬੋਲੇ।

ਏਨਾ ਕੰਮ ਕਰ-ਕਰਵਾ ਕੇ ਸਿੰਘਾਂ ਨੇ ਵਾਪਸੀ ਕੀਤੀ । ਆਉਂਦਿਆਂ ਹੋਇਆਂ ਪਿੱਛਾ ਕਰਦੇ ਲੋਕਾਂ ਵਿਚ ਸਮੁੰਦ ਖਾਂ ਨਾਮੀਂ ਪਠਾਣ ਨਾਲ ਹੱਥੋਂ ਹੱਥੀ ਲੜਾਈ ਵਿਚ ਸਰਦਾਰ ਹੀਰਾ ਸਿੰਘ ਉਸਦਾ ਸਿਰ ਵੀ ਕਲਮ ਕਰ ਆਇਆ। ਪਰ ਇਕ ਦੂਜੇ ਨਿਸ਼ਾਨਚੀ ਦੀ ਗੋਲੀ ਨਾਲ ਸ੍ਰ. ਹੀਰਾ ਸਿੰਘ ਦਾ ਘੋੜਾ ਥਾਂ ਤੇ ਰਿਹਾ ਤੇ ਹੀਰਾ ਸਿੰਘ ਕਿਸੇ ਤਰ੍ਹਾਂ ਬਚ ਰਿਹਾ।

ਜ਼ਖਮੀਆਂ ਦੀ ਮਲ੍ਹਮ ਪੱਟੀ ਕਰਨ ਤੇ ਆਰਾਮ ਦੇ ਖਿਆਲ ਨਾਲ ਗਰੇਵਾਲ ਸਰਦਾਰ ਦਾ ਇਹ ਜਥਾ ਪਿੰਡ ਰੜ੍ਹ ਵਿਚ ਆ ਗਿਆ। ਏਸ ਜਥੇ ਵਿਚ ੬ ਜਣੇ ਰੜ ਪਿੰਡ ਦੇ ਹੀ ਕਿਸਾਨ ਸਨ। ਏਥੇ ਸ੍ਰ. ਹੀਰਾ ਸਿੰਘ ਨੇ ਸਾਰਿਆਂ ਨੂੰ ਸੁਣਾ ਕੇ ਆਖਿਆ, "ਜਿੰਨਾ ਹੁਕਮ ਸ੍ਰੀ ਗੁਰੂ ਤੇਗ ਬਹਾਦਰ ਜੀ ਦਾ ਸੀ, ਉਤਨਾ ਨਿਭਾ ਦਿੱਤਾ ਹੈ। ਹੁਣ ਚਲੇ ਜਾਓ ਘਰਾਂ ਨੂੰ ਜਿਨ ਜਾਣਾ ਹੈ। ਜਿਸ ਨੇ ਸਿਰ ਦੇਣਾ ਹੈ ਉਹ ਰਹਿਣ।....ਜਿਵੇਂ ਹੋਵੇਗੀ ਦੇਖੀ ਜਾਵੇਗੀ, ਹੁਣ ਤਲਵਾਰ ਨਹੀਂ ਉਠਾਣੀ।....ਜਿਨ੍ਹਾਂ ਨੂੰ ਪ੍ਰਾਣ ਪਿਆਰੇ ਹੋਣ ਉਹ ਹੁਣੇ ਚਲੇ ਜਾਣ।" (ਸਤਿਗੁਰੂ ਬਿਲਾਸ ਪੰਨਾ ੪੧੬)

ਥੋੜੇ ਚਿਰ ਪਿਛੋਂ ਭਾਈ ਹੀਰਾ ਸਿੰਘ ਨੇ ਸਾਵਨ ਸਿੰਘ ਨੂੰ ਬਚਨ ਕੀਤਾ, ਸ਼ਹੀਦੀ ਦੇਣ ਵਾਲੇ ਕਿੰਨੇ ਸਰੀਰ ਹਨ? ਸਾਵਨ ਸਿੰਘ ਨੇ ਕਿਹਾ ੭੦। ਹੀਰਾ ਸਿੰਘ ਜੀ ਕਿਹਾ ੭੨ ਚਾਹੀਦੇ ਥੇ। ਉਸੇ ਸਮੇਂ ਦੋ ਕਿਸਾਨ ਹੱਥਾਂ ਵਿਚ ਦਾਤੀਆਂ ਲਈ ਆਕੇ ਜਥੇ ਵਿਚ ਬੈਠ ਗਏ। ਹੀਰਾ ਸਿੰਘ ਨੇ ਕਹਾ, ਤੁਸੀਂ ਕਿਉਂ ਫਸਦੇ ਹੋ। ਉਨ੍ਹਾਂ ਉਤਰ ਦਿੱਤਾ, ਅਸੀਂ ਵੀ ਸਾਥ ਹੀ ਸਿਰ ਦਿਆਂਗੇ।" (ਸਤਿਗੁਰੂ ਬਿਲਾਸ, ਭਾਈ ਸੰਤੋਖ ਸਿੰਘ, ਪੰਨਾ ੪੧੬)

ਇਹ ਸਿੰਘ ਖੁਦ ਗ੍ਰਿਫਤਾਰ ਹੋਣ ਵਾਸਤੇ, ਸ਼ਬਦ ਪੜ੍ਹਦੇ ਜੈਕਾਰੇ ਛੱਡਦੇ ਰਾਤ ਤਕ ਥਾਣੇ ਸ਼ੇਰ ਪੁਰ ਪਹੁੰਚ ਗਏ। "ਥਾਣੇਦਾਰ ਨੂੰ ਸਾਰਾ ਬਿਰਤਾਂਤ ਸੁਣਾ ਕੇ ਅਤੇ ਇਕਬਾਲੀ ਬਿਆਨ ਦੇ ਕੇ ਸਿੰਘਾਂ ਨੇ ਆਪਣੇ ਆਪਨੂੰ ਗ੍ਰਿਫਤਾਰੀ ਲਈ ਪੇਸ਼ ਕਰ ਦਿੱਤਾ।" (ਨਾਮਧਾਰੀ ਇਤਿਹਾਸ, (ਹਿੰਦੀ),ਨਾਹਰ ਸਿੰਘ ਐਮ.ਏ. ,ਪੰਨਾ ੧੬੮)

ਇਸ ਤੋਂ ਅਗੇ ਸਰਕਾਰੀ ਕਾਰਵਾਈ ਜਾਰੀ ਹੋਈ।

ਪਰ ਇਕ ਵਾਰ ਇਸ ਬਲਵੇ ਨੇ ਤਹਲਕਾ ਮਚਾ ਦਿੱਤਾ। ਰਿਆਸਤਾਂ ਦੇ ਰਾਜੇ, ਧਨੀ, ਜਾਗੀਰਦਾਰ, ਸਰਕਾਰੀ ਗੁਮਾਸ਼ਤੇ ਸਭ ਹਰਕਤ ਵਿਚ ਆ ਗਏ। ਤਾਰਾਂ ਖੜਕਣ ਲਗੀਆਂ। ਮਲੌਦ ਵਾਲੀ ਘਟਨਾ ਦੀ ਖਬਰ ਤੋਂ ਹੀ ਅੰਗਰੇਜ਼ ਅਧਿਕਾਰੀ ਪਰੇਸ਼ਾਨ ਸਨ। ਇਸ ਹਮਲੇ ਨੇ ਹੋਰ ਵੀ ਦਹਿਸ਼ਤ ਅਤੇ ਫਿਕਰ ਪੈਦਾ ਕਰ ਦਿੱਤਾ।

ਚੰਗਾ ਰਹੇਗਾ ਅੱਗੇ ਅੰਗਰੇਜ਼-ਸਰਕਾਰ ਦੀ ਕਾਰਵਾਈ ਨੂੰ ਉਨ੍ਹਾਂ ਦੀਆਂ ਲਿਖਤਾਂ ਅਨੁਸਾਰ ਹੀ ਦੇਈਏ।

ਡਿਪਟੀ ਕਮਿਸ਼ਨਰ ਲੁਧਿਆਣਾ ਨੇ ਮਲੌਦ ਜਾਣ ਤੋਂ ਪਹਿਲੋਂ ਪੰਜਾਬ ਸਰਕਾਰ ਦੇ ਸਕੱਤਰ ਨੂੰ ਜੁ ਗਵਰਨਰ ਨਾਲ ਦਿੱਲੀ ਦੇ ਫੌਜੀ ਜਲਸੇ ਵਿਚ ਗਿਆ ਹੋਇਆ ਸੀ, ਤਾਰ ਦਿੱਤੀ।

"੨੦੦ ਕੂਕਿਆਂ ਨੇ ਪਿਛਲੀ ਰਾਤੀਂ ਮਲੌਦ ਦੇ ਕਿਲੇ ਤੇ

ਹਮਲਾ ਕੀਤਾ। ਸ੍ਰ. ਬਦਨ ਸਿੰਘ ਨੂੰ ਘਾਇਲ ਕਰ ਦਿਤਾ, ਦੋ ਆਦਮੀ ਜਾਨੋਂ ਮਾਰ ਦਿੱਤੇ। ਇਕ ਕੂਕਾ ਮਾਰਿਆ ਗਿਆ, ਦੋ ਕੈਦੀ ਹਨ। ਮੈਂ ਹੁਣੇ ਜਾ ਰਿਹਾ ਹਾਂ। ਬਾਕੀ ਰਿਪੋਰਟ ਡਾਕ ਰਾਹੀਂ।" (੧੫ ਜਨਵਰੀ ੧੮੭੨)

ਹਦਾਇਤ ਅਨੁਸਾਰ ਪੁਲਿਸ ਕਪਤਾਨ ਵੀ ਮਲੌਦ ਸਾਰੀ ਘਟਨਾ ਦੀ ਪੜਤਾਲ ਤੇ ਗਿਆ।

ਅੰਬਾਲਾ ਦੇ ਕਮਿਸ਼ਨਰ ਸ: ਫੋਰਸਾਈਥ ਨੂੰ ਡਿਪਟੀ ਕਮਿਸ਼ਨਰ ਕਾਵਨ ਦੀ ਰਿਪੋਰਟ ਗਈ: "ਮਹਾਰਾਜਾ ਪਟਿਆਲਾ ਨੂੰ ਤਾਰ ਤੇ ਚਿੱਠੀ ਦੁਆਰਾ ਸੂਚਨਾ ਦੇ ਦਿੱਤੀ ਹੈ ਕਿ ਪਿੰਡ ਸਕਰੌਦੀ ਰਿਆਸਤ ਪਟਿਆਲਾ ਦੇ ਹੀਰਾ ਸਿੰਘ ਤੇ ਲਹਿਣਾ ਸਿੰਘ ਇਸ ਜਥੇ ਦੇ ਨੇਤਾ ਦੱਸੇ ਜਾਂਦੇ ਹਨ। ਉਸ ਨੂੰ ਕਿਹਾ ਗਿਆ ਹੈ ਕਿ ਉਨ੍ਹਾਂ ਨੂੰ ਗ੍ਰਿਫਤਾਰ ਕਰੇ ਤੇ ਸਾਨੂੰ ਸਹਾਇਤਾ ਦੇਵੇ। ਮੈਂ (ਗੁਰੂ) ਰਾਮ ਸਿੰਘ ਅਤੇ ਉਹਦੇ ਮੁਖੀ ਸੂਬਿਆਂ ਨੂੰ ਮਲੌਦ ਵਿਚ ਪੁਛ ਗਿਛ ਕਰਨ ਲਈ ਬੁਲਾ ਲਿਆ ਹੈ। ਆਸ ਕਰਦਾ ਹਾਂ ਜਥੇ ਵਾਲੇ ਸਾਰੇ ਆਦਮੀ ਪਛਾਣੇ ਜਾਣਗੇ।" (੧੫ ਜਨਵਰੀ ੧੮੭੨)

ਡਿਪਟੀ ਕਮਿਸ਼ਨਰ ਅਤੇ ਪੁਲਿਸ ਵਾਲੇ ਅਜੇ ਮਲੌਦ ਨਹੀਂ ਸੀ ਅਪੜੇ ਕਿ ਮਲੇਰ ਕੋਟਲੇ ਦੇ ਕਿਸੇ ਘੋੜ ਸਵਾਰ ਨੇ ਮਿ: ਕਾਵਨ ਨੂੰ ਸੂਚਨਾ ਦਿੱਤੀ ਕਿ ਕੂਕਿਆਂ ਉਸੇ ਦਿਨ ਸਵੇਰੇ ਮਲੇਰ ਕੋਟਲੇ ਤੇ ਹੱਲਾ ਕਰ ਦਿੱਤਾ ਸੀ। ਤੇ ਜਦੋਂ ਉਹ ਚਲਿਆ ਸੀ ਓਦੋਂ ਕੂਕਿਆਂ ਸ਼ਹਿਰ ਦੁਆਲੇ ਘੇਰਾ ਪਾਇਆ ਹੋਇਆ ਸੀ। ਡੀ.ਸੀ. ਕਾਵਨ ਨੇ ਇਕ ਤਾਰ ਪੰਜਾਬ ਸਰਕਾਰ ਨੂੰ ਤੁਰਤ ਫੌਜ ਭੇਜਣ ਵਾਸਤੇ ਦੇ ਦਿੱਤੀ।

"ਮਿ: ਕਾਵਨ ਲਿਖਦਾ ਹੈ ਕਿ ਮਲੌਦ ਪਹੁੰਚਣ ਤੇ ੭ ਆਦਮੀ ਦੋਸ਼ੀਆਂ ਦੇ ਰੂਪ ਵਿਚ ਮੇਰੇ ਪੇਸ਼ ਕੀਤੇ ਗਏ। ਇਹਨਾਂ ਚੋਂ ਚਾਰ ਘਾਇਲ ਮੌਕੇ ਤੇ ਹੀ ਫੜੇ ਗਏ ਸਨ। ਗਵਾਹੀਆਂ ਤੇ ਉਨ੍ਹਾਂ ਦੀ ਦੋਸ਼ ਸਵੀਕ੍ਰਿਤੀ ਦੇ ਬਿਆਨਾਂ ਤੋਂ ਉਨ੍ਹਾਂ ਦੇ ਵਿਰੁਧ ਪੂਰਾ ਪੂਰਾ ਪ੍ਰਮਾਣ ਬਣ ਜਾਂਦਾ ਹੈ। ਭਗਵਾਨ ਸਿੰਘ, ਗਿਆਨ ਸਿੰਘ ਤੇ ਬੰਮਣ ਸਿੰਘ ਰਿ: ਪਟਿਆਲਾ ਦੇ ਰਹਿਣ ਵਾਲੇ ਹਨ। ਮੋਹਰ ਸਿੰਘ ਅਲਾਵਲਪੁਰ ਜ਼ਿਲਾ ਜਲੰਧਰ ਦਾ ਹੈ। ਇਹ ਸਭ ਕੂਕੇ ਹਨ। ਬਾਕੀ ਤਿੰਨਾਂ ਬਾਰੇ ਸ਼ੱਕ ਹੈ ਕਿ ਉਹ ਹਮਲੇ ਵਿਚ ਸ਼ਾਮਲ ਸਨ ਕਿ ਨਹੀਂ। ਉਨ੍ਹਾਂ ਨੂੰ ਹਿਫਾਜ਼ਤ ਵਿਚ ਰੱਖ ਲਿਆ ਹੈ।" (ਨਾਮਧਾਰੀ ਇਤਿਹਾਸ(ਹਿੰਦੀ), ਸ੍ਰ. ਨਾਹਰ ਸਿੰਘ ਐਮ.ਏ., ਪੰਨਾ ੧੭੦, ੧੭੧, ੧੭੨)

**੧੬ ਜਨਵਰੀ ੧੮੭੨ ਪੰਜਾਬ ਦੇ ਗਵਰਨਰ ਨੇ ਦਿੱਲੀਓਂ ਵਾਇਸਰਾਇ ਨੂੰ ਕਲਕੱਤੇ ਤਾਰ ਭੇਜੀ :**

ਮਲੌਦ ਉੱਤੇ ਕੂਕਿਆਂ ਦੇ ਹਮਲੇ ਦੀ ਰਿਪੋਰਟ ਪਹਿਲਾਂ ਦਿੱਤੀ ਗਈ ਹੈ। ਇਸਦੇ ਨਾਲ ਹੀ ਕੂਕਿਆਂ ਨੇ ਪ੍ਰਭਾਤ ਵੇਲੇ ਕੋਟਲੇ ਤੇ ਹਮਲਾ ਕਰ ਦਿੱਤਾ। ਕੋਟਲੇ ਦੇ ੭ ਆਦਮੀ ਮਾਰੇ ਗਏ ਹਨ। ਕੂਕਿਆਂ ਦੀ ਗਿਣਤੀ ੫੦੦ ਦੇ ਲਗਭਗ ਸੀ। ਡਿਪਟੀ ਕਮਿਸ਼ਨਰ ਲੁਧਿਆਣਾ ਦੇ ਫੌਜ ਦੀ ਮੰਗ ਕਰਨ ਤੇ ਇਕ ਦੇਸੀ ਪੈਦਲ ਰਜਮੇਂਟ, ਗੋਰਖਿਆਂ ਦੀ ਕੰਪਨੀ, ਰਸਾਲੇ ਦੇ ਦਸਤੇ ਅੱਜ ਸਵੇਰੇ ਹੀ ਅੰਬਾਲਾ ਤੇ ਲੁਧਿਆਣਾ ਦੇ ਦਰਮਿਆਨ ਪਿੰਡ ਖੰਨੇ ਵਿਚ ਭੇਜ ਦਿੱਤੇ ਗਏ ਹਨ। ਡਿਪਟੀ ਕਮਿਸ਼ਨਰ ਨੇ ਤਾਰ ਦਿੱਤੀ ਹੈ ਕਿ ਬਹੁਤ ਸਾਰੇ ਕੂਕੇ ਮਲੇਰ ਕੋਟਲੇ ਵਿਚ ਘੇਰ ਲਏ ਗਏ ਹਨ ਅਤੇ ਨਾਭੇ ਤੋਂ ਰਸਾਲਾ ਵੀ ਉਸਦੇ ਪਾਸ ਪਹੁੰਚ ਗਿਆ ਹੈ। ਪਰ ਮੈਂ ਫਿਰ ਵੀ ਇਸ ਫੌਜ ਨੂੰ ਜਾਣੋਂ ਨਹੀਂ ਰੋਕਿਆ। ਪਹਿਲੀਆਂ ਘਟਨਾਵਾਂ ਦੇ ਨਾਲ ਹੀ ਇਨ੍ਹਾਂ ਉਪਦ੍ਰਵਾਂ ਦੇ ਹੋਣ ਤੋਂ ਇਹ ਪਤਾ ਲਗਦਾ ਹੈ ਕਿ ਇਸ ਸੰਪਰਦਾ ਦੇ ਆਗੂਆਂ ਨੇ ਇਕ ਭਿਆਨਕ ਵਿਨਾਸ਼ਕਾਰੀ ਸਾਜ਼ਸ਼ ਦੀ ਰਚਨਾ ਕੀਤੀ ਹੋਈ ਹੈ। ਜਦੋਂ ਤਕ ਇਹ ਆਗੂ ਆਜ਼ਾਦ ਹਨ ਸਾਡੀ ਹਕੂਮਤ ਨੂੰ ਖ਼ਤਰਾ ਹੀ ਖ਼ਤਰਾ ਹੈ। ਇਸ ਲਈ ਮੈਂ ਆਪਣੇ ਵਲੋਂ ਮਿ: ਫਰੇਸਾਈਥ ਨੂੰ ਗੁਰੂ ਰਾਮ ਸਿੰਘ ਤੇ ਮੁਖੀ ਸੂਬਿਆਂ ਨੂੰ ਫੜਨ ਦੇ ਅਧਿਕਾਰ ਦੇ ਦਿੱਤੇ ਹਨ। ਰਿਪੋਰਟ ਡਾਕ ਰਾਹੀਂ। (ਨਾਮਧਾਰੀ ਇਤਿਹਾਸ (ਹਿੰਦੀ ) ਸ੍ਰ. ਨਾਹਰ ਸਿੰਘ ਐਮ. ਏ. ਪੰਨਾ, ੧੭੦, ੧੭੧, ੧੭੨ )

੧੬ ਜਨਵਰੀ ਨੂੰ ਹੀ ਪੰਜਾਬ ਸਰਕਾਰ ਦੇ ਕਾਰਜਕਾਰੀ ਸਕੱਤਰ ਮਿ: ਐਲ.ਐਚ. ਗ੍ਰਿਫਨ ਨੇ ਹਿੰਦ ਸਰਕਾਰ ਦੇ ਸਕੱਤਰ ਮਿ: ਏ.ਸੀ. ਬੇਲੀ ਨੂੰ ਲਿਖੀ ਚਿੱਠੀ ਦੇ ਅੰਤ ਵਿਚ ਲਿਖਿਆ:

"ਗਵਰਨਰ ਸਾਹਿਬ ਨੇ ਗੁਰੂ ਰਾਮ ਸਿੰਘ ਤੇ ਉਸਦੇ ਵੱਡੇ ਤੇ ਸਨਮਾਨ ਯੋਗ ਸੂਬਿਆਂ ਸਾਹਿਬ ਸਿੰਘ, ਰੂੜ ਸਿੰਘ, ਲੱਖਾ ਸਿੰਘ, ਕਾਨ੍ਹ ਸਿੰਘ, ਬ੍ਰਹਮਾ ਸਿੰਘ, ਜਵਾਹਰ ਸਿੰਘ, ਮਲੂਕ ਸਿੰਘ ਅਤੇ ਹੁਕਮ ਸਿੰਘ ਨੂੰ ਫੜਨ ਦੇ ਹੁਕਮ ਜਾਰੀ ਕਰ ਦਿੱਤੇ ਹਨ। ਗੁਰੂ ਰਾਮ ਸਿੰਘ ਦੀ ਗ੍ਰਿਫਤਾਰੀ ਛੇਤੀ ਤੋਂ ਛੇਤੀ ਕੀਤੀ ਜਾਵੇਗੀ। ਗ੍ਰਿਫਤਾਰੀ ਦੇ ਵਿਸ਼ੇ ਵਿਚ ਸਭ ਗੱਲ ਬਾਤ ਤੇ ਖੁਲ੍ਹਾ ਸਲਾਹ ਮਸ਼ਵਰਾ ਅੰਬਾਲਾ ਦੇ ਫੌਜੀ ਡਵੀਜ਼ਨ ਦੇ ਜਨਰਲ ਮਿ: ਟਾਇਟਲਰ ਅਤੇ ਅੰਬਾਲਾ ਦੇ ਕਮਿਸ਼ਨਰ ਨਾਲ ਕਰ ਲੈਣਗੇ। ਜੇ ਇਹ ਸਾਰੇ ਵਿਅਕਤੀ ਗ੍ਰਿਫਤਾਰ ਕਰ ਲਏ ਗਏ ਤਾਂ ਸਭ ਨੂੰ ਫੌਰਨ ਇਲਾਹਾਬਾਦ ਭੇਜ ਦਿਤਾ ਜਾਵੇਗਾ, ਕਿਉਂਕਿ ਗਵਰਨਰ ਸਾਹਿਬ ਦੇ ਵਿਚਾਰ ਅਨੁਸਾਰ ਇਹਨਾਂ ਨੂੰ ਪੰਜਾਬ ਵਿਚ ਰੱਖਣਾ ਠੀਕ ਨਹੀਂ।...ਇਸ ਸਮੇਂ ਸਾਡੀ ਬੇਨਤੀ ਹੈ ਕਿ ਵਾਇਸਰਾਇ ਸਾਹਿਬ ਬਹਾਦਰ ਇਨ੍ਹਾਂ ਸਾਰੇ ਉਕਤ ਸਜਣਾਂ ਵਿਰੁਧ ਰੈਗੂਲੇਸ਼ਨ ਨੰ: ੩ ਸੰਨ ੧੮੧੮ ਅਨੁਸਾਰ ਵਰੰਟ ਜਾਰੀ ਕਰ ਦੇਣ।"

"ਸਤਿਗੁਰੂ ਬਿਲਾਸ" ਦਾ ਕਰਤਾ ਲਿਖਦਾ ਹੈ: "ਥਾਣੇਦਾਰ ਨੇ ਕਿਹਾ ਕਿ ਮਲੌਦ ਵਿਚ ਫਰੰਗੀ ਨੇ ਯਾਦ ਕੀਤਾ ਹੈ। ਉਹ ੫ ਸਿੰਘਾਂ ਨਾਲ ਚਲੇ। ਬਾਬਾ ਜਵਾਹਰ ਸਿੰਘ, ਬਾਬਾ ਕਾਨ੍ਹ ਸਿੰਘ, ਬਾਬਾ ਸਾਹਿਬ ਸਿੰਘ, ਖਜਾਨ ਸਿੰਘ ਅਤੇ ਜੋਗਾ ਸਿੰਘ। ਗੁਰੂ ਜੀ ਲਾਲ ਘੋੜੀ ਪਰ ਸਵਾਰ ਹੋਏ। ਨਾਲ ਇਕ ਗੱਡੀ ਵੀ ਸੀ ਜਦ ਅੱਧਾ ਕੋਹ ਗਏ ਤਾਂ ਆਪ ਗੱਡੀ ਵਿਚ ਬੈਠੇ। ਘੋੜੀ ਇਕ ਸਾਥੀ ਨੂੰ ਦੇ ਦਿੱਤੀ। ਰਾਤ ਗੁੜਥੜੀ ਪਿੰਡ ਵਿਚ ਰਹੇ। ਰਾਤ ਬਿਰਾਜੇ ਨਹੀਂ। ਸਾਥੀਆਂ ਨੂੰ ਕਿਹਾ ਇਸ ਵੇਲੇ ਤੁਹਾਡਾ ਭਾੜ-ਭਾੜ ਬੈਰੀ ਹੈ। ਸਵੇਰੇ ਚਲ ਕੇ ਮਲੌਦ ਗਏ....ਜਦ ਫਰੰਗੀ ਦੇ ਪਾਸ (੧੬ ਜਨਵਰੀ) ਗਏ ਤਾਂ ਫਰੰਗੀ ਨੇ ਕਿਹਾ ਇਹ ਦੇਖੋ ਤੁਹਾਡੇ ਸਿੰਘਾਂ ਨੇ ਲੜਾਈਆਂ ਕੀਤੀਆਂ ਹਨ। ਇਕ ਦਰੋਗਾ ਮਾਰਿਆ, ਦੂਜਾ ਕਾਜ਼ੀ ਮਾਰਿਆ ਹੈ। ਤੁਹਾਡੇ ਸਿੰਘ ਵੀ ਦੋ ਮਰੇ ਹਨ। ਮਲੌਦ ਦੇ ਸਰਦਾਰ ਦੇ ਪੁਤਰ ਨੂੰ ਕੁਹਾੜੀ ਮਾਰੀ ਹੈ।" (ਸਤਿਗੁਰੂ ਬਿਲਾਸ(ਅਪ੍ਰਕਾਸ਼ਤ) ਭਾਈ ਸੰਤੋਖ ਸਿੰਘ, ਪੰਨਾ ੪੧੭)

ਤੇ ਥੋੜੀ ਹੋਰ ਗਲਬਾਤ ਕਰਕੇ ਡਿਪਟੀ ਕਮਿਸ਼ਨਰ ਨੇ ਗੁਰੂ ਰਾਮ ਸਿੰਘ ਜੀ ਨੂੰ ਵਾਪਸ ਭੇਜ ਦਿੱਤਾ ਕਿ ਜੇ ਲੋੜ ਪਈ ਤਾਂ ਲੁਧਿਆਣੇ ਬੁਲਾ ਲਿਆ ਜਾਵੇਗਾ ਅਤੇ ੧੬ ਜਨਵਰੀ ਦੀ ਰਾਤ ਨੂੰ ਆਪ ਸਿਆਹੜ, ਜ਼ਿਲਾ ਲੁਧਿਆਣਾ ਵਿਚ ਆ ਰੁਕੇ।

ਮਿ: ਕਾਵਨ ਵਲੋਂ ਪੰਜਾਬ ਸਰਕਾਰ ਨੂੰ ਤਾਰ:

"ਮਲੌਦ ਦੇ ਚਾਰ ਹਤਿਆਰਿਆਂ ਵਿਰੁੱਧ ਪੱਕੀ ਗਵਾਹੀ ਹੈ। ਆਗਿਆ ਦਿਓ ਕਿ ਮੈਂ ਘਟਨਾ-ਸਥਾਨ ਤੇ ਉਨਾਂ ਨੂੰ ਫਾਂਸੀ ਦੇ

ਕੇ ਮਾਰ ਦਿਆਂ। ਛੋਤੀ ਤੋਂ ਛੇਤੀ ਸਜ਼ਾ ਦੇਣੀ ਬਹੁਤ ਜ਼ਰੂਰੀ ਹੈ। ਮੈਂ ਕੋਟਲੇ ਜਾ ਰਿਹਾ ਹਾਂ।" (ਨਾਮਧਾਰੀ ਇਤਿਹਾਸ(ਹਿੰਦੀ) ਸ੍ਰ. ਨਾਹਰ ਸਿੰਘ ਐਮ.ਏ. ਪੰਨਾ ੧੭੩,੧੭੪)

**ਮਲੇਰਕੋਟਲਾ ਪਹੁੰਚ ਕੇ ਮਿ: ਕਾਵਨ ਵਲੋਂ ਗਵਰਨਰ ਪੰਜਾਬ ਨੂੰ ਤਾਰ :**

"ਅਮਨ ਮੁੜ ਤੋਂ ਬਹਾਲ ਹੋ ਗਿਆ ਹੈ। ੧੦੦ ਦੇ ਲਗਭਗ ਕੂਕਿਆਂ ਚੋਂ, ਕੁਛ ਮਾਰੇ ਗਏ ਹਨ, ਕੁਛ ਘਾਇਲ ਹੋਏ ਹਨ ਅਤੇ ਕੁਛ ਕੈਦ ਕਰ ਲਏ ਗਏ ਹਨ। ਪਟਿਆਲਾ, ਨਾਭਾ ਅਤੇ ਜੀਂਦ ਦੇ ਰਾਜੇ ਪੂਰੀ ਮਦਦ ਕਰ ਰਹੇ ਹਨ।"

ਏਸੇ ਦਿਨ ਸ਼ਾਮੀਂ ੭.੩੦ ਵਜੇ ਇਕ ਚਿੱਠੀ ਕਮਿਸ਼ਨਰ ਅੰਬਾਲਾ ਮਿ: ਫੋਰਸਾਈਥ ਨੂੰ ਲਿਖੀ ਗਈ: (ਨੁਕਤੇ)

(੧)....ਤਾਰ ਮੈਨੂੰ ਹੁਣੇ ਮਿਲਿਆ ਹੈ। ਇਸ ਤੇ ਮੈਂ ਆਪਨੂੰ ਰਿਪੋਰਟ ਕਰਦਾ ਹਾਂ ਕਿ ਸ਼ਾਂਤੀ ਪੂਰੀ ਤਰ੍ਹਾਂ ਸਥਾਪਤ ਹੋ ਗਈ ਹੈ ਅਤੇ ਹੁਣ ਆਪ ਦੇ ਕੋਟਲਾ ਪਹੁੰਚਣ ਦੀ ਕੋਈ ਜ਼ਰੂਰਤ ਨਹੀਂ।

(੨) "ਬਾਗ਼ੀ ਨਾਮਧਾਰੀਆਂ ਦਾ ਟੋਲਾ, ਭਾਵੇਂ ਕੋਈ ਹੋਰ ਨਾਂ ਉਨ੍ਹਾਂ ਦੇ ਕੰਮ ਦੇ ਪਖੋਂ ਨਹੀਂ ਦਿੱਤਾ ਜਾ ਸਕਦਾ, ੧੨੫ ਤੋਂ ਕਦੇ ਵੀ ਵੱਧ ਨਹੀਂ ਹੋਇਆ। ਇਹਨਾਂ ਵਿਚੋਂ ੨ ਤਾਂ ਮਲੌਦ ਵਿਚ ਹੀ ਮਾਰੇ ਗਏ ਅਤੇ ੪ ਕੈਦੀ ਕਰ ਲਏ ਗਏ ਸਨ। ਕੋਟਲਾ ਵਿਚ ੮ ਮਾਰੇ ਗਏ ਤੇ ੩੧ ਜ਼ਖਮੀ ਹੋਏ। ਇਨ੍ਹਾਂ ਜ਼ਖ਼ਮੀਆਂ ਵਿਚੋਂ ੨੫ ਜਾਂ ੨੬ ਘਟਨਾ ਵਾਲੀ ਥਾਓਂ ਹੀ ਬਚ ਨਿਕਲੇ। ੬੮ ਮਨੁੱਖ ਜਿਨ੍ਹਾਂ ਵਿਚ ੨੭ ਜ਼ਖ਼ਮੀ ਹਨ, ਰਿਆਸਤ ਪਟਿਆਲਾ ਦੇ ਪਿੰਡ ਰੜ ਵਿਚੋਂ ਫੜ ਲਏ ਗਏ ਹਨ। ਲਗਭਗ ਸਾਰਾ ਗਰੋਹ ਤਿਤਰ ਬਿਤਰ ਹੋ ਗਿਆ ਹੈ। ਮੈਂ ਇਨ੍ਹਾਂ ਕੈਦੀਆਂ ਨੂੰ ਕਲ ਦਿਨ ਚੜ੍ਹਨ ਦੇ ਨਾਲ ਹੀ ਤੋਪਾਂ ਨਾਲ ਉਡਾ ਦਿਆਂਗਾ ਜਾਂ ਫਾਹੇ ਲਾ ਦਿਆਂਗਾ।

(੩) "ਇਹਨਾਂ ਦਾ ਅਪਰਾਧ ਸਾਧਾਰਣ ਨਹੀਂ। ਇਹ ਸਿਰਫ਼ ਕਤਲ ਅਤੇ ਡਾਕੇ ਦੇ ਦੋਸ਼ੀ ਹੀ ਨਹੀਂ, ਇਹ ਖੁਲ੍ਹੇ ਰੂਪ ਵਿਚ ਬਾਗ਼ੀ ਹਨ। ਇਹਨਾਂ ਨੇ ਕਾਨੂੰਨ-ਆਧਾਰਤ ਸ਼ਾਸਨ ਦਾ ਬੇਪਰਵਾਹੀ ਅਤੇ ਹਠ ਭਰਿਆ ਮੁਕਾਬਲਾ ਕੀਤਾ ਹੈ। ਇਸ ਰੋਗ ਨੂੰ ਵਧਣ ਤੋਂ ਪਹਿਲੋਂ ਹੀ, ਇਹ ਬੜਾ ਜ਼ਰੂਰੀ ਹੈ ਕਿ ਇਹਨਾਂ ਵਿਰੁਧ ਜਲਦੀ ਤੋਂ ਜਲਦੀ ਸਖਤ ਰੋਕੂ ਤੇ ਦਬਾਊ ਕਾਰਵਾਈਆਂ ਕੀਤੀਆਂ ਜਾਣ।

(੪) "ਮੈਂ ਜਿਸ ਵੱਡੀ ਜ਼ਿੰਮੇਵਾਰੀ ਨੂੰ ਚੁਕਣ ਲਗਾ ਹਾਂ, ਉਸ ਬਾਰੇ ਚੰਗੀ ਤਰ੍ਹਾਂ ਸੁਚੇਤ ਹਾਂ। ਪਰ ਇਸ ਗਲੋਂ ਸੰਤੁਸ਼ਟ ਹਾਂ ਕਿ ਮੈਂ ਇਹ ਕੰਮ ਸਰਕਾਰ ਦੇ ਹਿੱਤ ਵਿਚ ਕਰ ਰਿਹਾ ਹਾਂ। ਕਿਉਂਕਿ ਇਸ ਵਿਦਰੋਹ ਦੀ ਜੜ ਮੁੱਢ ਵਿਚ ਹੀ ਪੁੱਟ ਦੇਣੀ ਚਾਹੀਦੀ ਹੈ।"

ਉਪਰ ਲਿਖਤ ਚਿੱਠੀ ਨੂੰ ਪੜ੍ਹਕੇ ਮਿ: ਫੋਰਸਾਈਥ ਕਮਿਸ਼ਨਰ ਅੰਬਾਲਾ ਵਲੋਂ ਨੋਟ ਲਿਖ ਭੇਜਿਆ ਗਿਆ: "ਜਦੋਂ ਤਕ ਮੇਰੀ ਭੇਜੀ ਹੋਈ ਗਾਰਦ ਅਪਰਾਧੀਆਂ ਨੂੰ ਲੁਧਿਆਣੇ ਲਿਆਉਣ ਲਈ ਤੁਹਾਡੇ ਪਾਸ ਨ ਪਹੁੰਚੇ, ਅਪਰਾਧੀ ਸ਼ੇਰਪੁਰ ਹੀ ਰੱਖੇ ਜਾਣ। ਲੁਧਿਆਣੇ ਲਿਆ ਕੇ ਇਨ੍ਹਾਂ ਤੇ ਵਿਧੀ ਪੂਰਵਕ ਮੁਕੱਦਮਾ ਚਲਾਇਆ ਜਾਵੇਗਾ।" ਮਿ: ਕਾਵਨ ਨੂੰ ਇਹ ਨੋਟ ਜਥੇ ਦੇ ਕੋਟਲਾ ਪਹੁੰਚਣ ਤੋਂ ਪਹਿਲਾਂ ਹੀ ਮਿਲ ਗਿਆ ਸੀ ਪਰ ਉਸਦਾ ਇਰਾਦਾ ਕੁਝ ਹੋਰ ਸੀ। ਜ਼ਿਲਾ ਲੁਧਿਆਣੇ ਦਾ ਹਾਕਮ ਆਪਣੇ ਉਚ ਅਧਿਕਾਰੀ ਦੀ ਅਵਗਿਆ ਕਰਨ ਤੇ ਕੂਕਿਆਂ ਨੂੰ ਮਾਰ ਦੇਣ ਤੇ ਤੁਲਿਆ ਹੋਇਆ ਸੀ।

ਮਿ: ਫੋਰਸਾਈਥ ਕਾਵਨ ਦੇ ਇਰਾਦੇ ਨੂੰ ਤਾੜ ਗਿਆ ਉਸਨੇ ਫਿਰ ਇਕ ਚਿੱਠੀ ਕਾਇਦੇ ਅਨੁਸਾਰ ਕੰਮ ਕਰਨ ਲਈ ਮਿ: ਕਾਵਨ ਨੂੰ ਲਿਖੀ। ਪਰ ਪੁਲਿਸ ਕਪਤਾਨ ਲਿਖਦਾ ਹੈ: "ਕੈਦੀਆਂ ਨੂੰ ਵੇਖਦਿਆਂ ਹੀ ਡਿਪਟੀ ਕਮਿਸ਼ਨਰ ਨੇ ਫੈਸਲਾ ਕਰ ਲਿਆ ਸੀ ਕਿ ਇਹਨਾਂ ਚੋਂ ੫੦ ਨੂੰ ਓਸੇ ਦਿਨ ਕੋਟਲੇ ਵਿਚ ਹੀ ਤੋਪਾਂ ਨਾਲ ਉਡਾ ਦਿੱਤਾ ਜਾਵੇ ਤੇ ਬਾਕੀ ੧੬ ਨੂੰ ਦੂਸਰੇ ਦਿਨ ਪਿੰਡ ਮਲੌਦ ਵਿਚ ਫਾਂਸੀ ਦੇ ਕੇ ਮਾਰ ਦਿੱਤਾ ਜਾਵੇ।" (ਨਾਮਧਾਰੀ ਇਤਿਹਾਸ (ਹਿੰਦੀ), ਸ੍ਰ. ਨਾਹਰ ਸਿੰਘ ਐਮ.ਏ. ਪੰਨਾ ੧੮੨, ੧੮੩)

ਜਥੇ ਦੇ ਪਹੁੰਚਦਿਆਂ ਹੀ, ਉਸਨੂੰ ਜਮਾਲਪੁਰ ਪਿੰਡ ਪਾਸ, ਪਰੇਡ ਮੈਦਾਨ ਵਿਚ ਲਿਆਂਦਾ ਗਿਆ। ਪਟਿਆਲਾ, ਨਾਭਾ ਅਤੇ ਜੀਂਦ ਦੀਆਂ ਸਿੱਖ ਰਿਆਸਤਾਂ ਦੀਆਂ ਫੌਜਾਂ ਦੇ ੭੫੦ ਸੈਨਿਕ ਤੇ ਅਫਸਰ ੯ ਤੋਪਾਂ ਨਾਲ ੧੬ ਜਨਵਰੀ ਨੂੰ ਹੀ ਕੋਟਲੇ ਪਹੁੰਚ ਗਏ।

ਮਿਸਟਰ ਕਾਵਨ ਨੇ ਕੂਕਿਆਂ ਦੇ ਜਥੇ ਦੇ ਆਗੂਆਂ ਸ੍ਰ. ਹੀਰਾ ਸਿੰਘ- ਲਹਿਣਾ ਸਿੰਘ ਗਰੇਵਾਲ ਸਿੱਖਾਂ ਨਾਲ ਗੱਲਾਂ ਬਾਤਾਂ ਕੀਤੀਆਂ। ਇਸ ਪ੍ਰਭਾਵ ਨੂੰ ਉਹ ੧੭ ਜਨਵਰੀ ੧੮੭੨ ਦੀ ਰਿਪੋਰਟ ਵਿਚ ਲਿਖਦਾ ਹੈ: " ਇਨ੍ਹਾਂ ਕੈਦੀਆਂ ਦਾ ਵਰਤਾਉ ਬੜਾ ਨਿਰਭੈਤਾ ਪੂਰਣ ਸੀ। ਉਹ ਅੰਗਰੇਜ਼ੀ ਸਰਕਾਰ ਤੇ ਦੇਸੀ ਰਿਆਸਤਾਂ ਦੇ ਰਾਜਿਆਂ ਨੂੰ ਗਾਲਾਂ ਕੱਢ ਰਹੇ ਸਨ। ਉਹ ਸਾਰੇ ਮੰਨਦੇ ਸਨ ਕਿ ਉਹ ਮਲੌਦ ਤੇ ਕੋਟਲੇ ਵਿਚ ਹੋਏ ਹਮਲਿਆਂ ਵਿਚ ਸ਼ਾਮਲ ਸਨ। ਉਹ ਬੜੇ ਮਾਣ ਨਾਲ ਇਹ ਗੱਲ ਪਰਵਾਨ ਕਰਦੇ ਸਨ।" (ਨਾਮਧਾਰੀ ਇਤਿਹਾਸ (ਹਿੰਦੀ) ਸ੍ਰ. ਨਾਹਰ ਸਿੰਘ ਐਮ. ਏ. ਪੰਨਾ ੧੮੨, ੧੮੩.)

"ਬਿੱਲੇ ਨੇ ਹੀਰਾ ਸਿੰਘ ਨੂੰ ਪੁੱਛਿਆ- ਤੁਸਾਂ ਗਦਰ ਕਿਉਂ ਮਚਾਇਆ ਹੈ। ਹੀਰਾ ਸਿੰਘ ਨੇ ਕਿਹਾ, ਅਸੀਂ ਫਰੰਗੀਆਂ ਅਤੇ ਉਨ੍ਹਾਂ ਦੇ ਕੁੱਤਿਆ ਦੇਸੀ ਰਾਜਿਆਂ, ਨਵਾਬਾਂ ਦਾ ਰਾਜ ਨਹੀਂ ਚਾਹੁੰਦੇ। ਅਸੀਂ ਆਪਦੇ ਭਾਈਆਂ ਦੇ ਭਾਈਚਾਰੇ ਦਾ ਰਾਜ ਚਾਹੁੰਦੇ ਹਾਂ। ਜਦ ਤਕ ਤੁਹਾਡਾ ਅਤੇ ਇਨ੍ਹਾਂ ਦਾ ਰਾਜ ਖਤਮ ਨਹੀਂ ਹੋ ਜਾਂਦਾ, ਗਦਰ ਮਚਾਵਾਂਗੇ। ਸਿਰ ਲਵਾਂਗੇ ਅਤੇ ਦਿਆਂਗੇ। ਤੁਹਾਨੂੰ ਏਥੋਂ ਕੱਢ ਕੇ ਹੀ ਦਮ ਲਵਾਂਗੇ। ਮੁੜ ਮੁੜ ਕੇ ਜਨਮ ਲਵਾਂਗੇ ਤੇ ਤੁਹਾਨੂੰ ਮਾਰਾਂਗੇ। ਤੁਸੀਂ ਗਊ ਬੱਧ ਕਰਦੇ ਹੋ। ਅਸੀਂ ਗਊ ਬੱਧ ਸਹਿ ਨਹੀਂ ਸਕਦੇ। ਬਿੱਲੇ (ਅੰਗਰੇਜ਼) ਨੇ ਕਿਹਾ—ਅਸੀਂ ਜਾਣਦੇ ਹਾਂ ਕਿ ਤੁਸਾਂ ਰਾਜ ਲਈ ਗਦਰ ਮਚਾਇਆ ਹੈ। ਪਰ ਰਾਜ ਤਾਂ ਸਾਨੂੰ ਭਗਵਾਨ ਨੇ ਦਿੱਤਾ ਹੈ। ਏਸ ਤਰ੍ਹਾਂ ਹੀ ਨਹੀਂ ਖੋਹਿਆ ਜਾ ਸਕਦਾ।" (ਸਤਿਗੁਰੂ ਬਿਲਾਸ, (ਅਪ੍ਰਕਾਸ਼ਤ) ਭਾਈ ਸੰਤੋਖ ਸਿੰਘ, ਪੰਨਾ ੪੧੮)

**ਇਕ ਉਦਾਹਰਣ ਸਤਿਗੁਰੂ ਬਿਲਾਸ ਚੋਂ ਹੋਰ :**

"ਫਰੰਗੀਆਂ ਨੇ ਰਾਜਿਆਂ ਦੀਆਂ ਤੋਪਾਂ ਮੰਗਵਾ ਲਈਆਂ। ਫਰੰਗੀ ਨੇ ਸਿੰਘਾਂ ਨੂੰ ਉਡਾਣ ਦਾ ਹੁਕਮ ਦੇ ਦਿੱਤਾ।.....੯ ਤੋਪਾਂ ਜੋੜ ਦਿੱਤੀਆਂ। ਭਾਈ ਹੀਰਾ ਸਿੰਘ ਅਤੇ ਲਹਿਣਾ ਸਿੰਘ ਆਪਣੇ ਪੰਜ ਸਾਥੀਆਂ ਸਮੇਤ ਇਸ਼ਨਾਨ ਕਰਕੇ ਤੋਪਾਂ ਦੇ ਸਨਮੁਖ ਖੜੇ ਹੋਏ। ਬਿੱਲੇ ਅੰਗਰੇਜ਼ ਨੇ ਭੰਗੀ ਨੂੰ ਕਿਹਾ- ਇਹਨਾਂ ਨੂੰ ਰੱਸੇ ਪਾ ਕੇ ਤੋਪਾਂ ਦੇ ਅੱਗੇ ਖੜੇ ਕਰੋ। ਸਿੰਘਾਂ ਨੇ ਭੰਗੀ ਨੂੰ ਕਿਹਾ- ਪਰੇ ਹੋ ਜਾ, ਅਸੀਂ ਆਪ ਹੀ ਤੋਪਾਂ ਅੱਗੇ ਜਾ ਖੜੇ ਹੋਵਾਂਗੇ। ਵਧ ਕੇ ਅੱਗੇ ਜਾ ਖੜੇ ਹੋਏ। ਬਿੱਲੇ ਨੇ ਕਿਹਾ - ਪਿੱਠ ਕਰੋ। ਸਿੰਘਾਂ ਨੇ ਕਿਹਾ - ਪਿੱਠ ਨਹੀਂ ਕਰਾਂਗੇ, ਸਨਮੁਖ ਹੋ ਕੇ ਮਰਾਂਗੇ। ਸਾਹਮਣੇ ਛਾਤੀਆਂ ਤਾਣ ਕੇ ਦਲੇਰ ਸਿੰਘ ਖੜੇ ਹੋਏ। ਤਿੰਨ ਬਾਰ ਬੱਤੀ ਲਗਾਈ ਤੋਪ ਪਲੀਤਾ ਕਟ ਗਈ....ਜਦ ਚੌਥੀ ਵਾਰ ਬੱਤੀ ਦਿੱਤੀ

ਤਾਂ ਤੋਪਾਂ ਚੱਲੀਆਂ। ਜੋ ਸਰੀਰ ਦੇ ਜੋੜ ਸਨ ਉਹ ਵੱਖ ਵੱਖ ਹੋ ਕੇ ਜਾ ਪਏ। ਜੋ ਹੀਰਾ ਸਿੰਘ ਦਾ ਸੀਸ ਥਾਂ ਉਹ ਦਸਤਾਰ ਸਹਿਤ ਅਕਾਸ਼ ਨੂੰ ਉਡਿਆ। ਦਸ ਕਦਮ ਤੇ ਸੀਸ ਧਰਤੀ ਪਰ ਗਿਰਿਆ। ਤੀਨ ਬਾਰ ਧਰਤੀ ਤੋਂ ਗੇਂਦ ਦੀ ਤਰਾਂ ਉਛਲ ਕੇ ਠੰਢਾ ਹੋਇਆ।....ਇਸ਼ਨਾਨ ਕਰਕੇ ਸਿੰਘ ਆਪ ਹੀ ਤੋਪਾਂ ਦੇ ਸਨਮੁਖ ਆ ਖੜੇ ਹੁੰਦੇ। ਤੋਪ ਚਲਦੀ ਸਾਥ ਹੀ ਸਤਿ ਸ੍ਰੀ ਅਕਾਲ ਬੁਲਾਂਦੇ। ਤੋਪਾਂ ਦੇ ਗੋਲੇ ਲਗਣ ਨਾਲ ਸਿੰਘਾਂ ਦੇ ਸਰੀਰਾਂ ਦੇ ਅੰਗ ਛਿੰਨ ਭਿੰਨ ਹੋ ਕੇ ਦੂਰ ਦੂਰ ਜਾ ਗਿਰਦੇ।" (ਸਤਿਗੁਰੂ ਬਿਲਾਸ, ਭਾਈ ਸੰਤੋਖ ਸਿੰਘ, ਪੰਨਾ ੪੧੯)

ਬਿਸ਼ਨ ਸਿੰਘ ਨਾਮੀ ਕੂਕੇ ਨੇ ਫੌਜੀ ਗਾਰਦ ਚੋਂ ਨਿਕਲ ਕੇ ਮਿ: ਕਾਵਨ ਨੂੰ ਦਾੜ੍ਹੀਓਂ ਜਾ ਫੜਿਆ। ਟੋਪੀ ਉਤਰ ਗਈ। ਮੌਤ ਨੇੜੇ ਜਾਪੀ। ਗਾਰਦ ਦੇ ਸਿਪਾਹੀਆਂ ਉਸਦੇ ਤਲਵਾਰਾਂ ਨਾਲ ਟੁਕੜੇ ਕਰ ਦਿੱਤੇ।

ਜਦੋਂ ੪੩ ਕੂਕਿਆਂ ਦੇ ਮਾਰੇ ਜਾਣ ਉਪਰੰਤ ਇਸੇ ਥਾਂ ਉੱਤੇ ਮਿ: ਫੋਰਸਾਈਥ ਦੀ ਦੂਜੀ ਚਿੱਠੀ ਆਈ, "ਕੈਦੀ ਹੋਏ ਕੂਕਿਆਂ ਨੂੰ ਮਾਰਿਆ ਨਾ ਜਾਵੇ, ਸਗੋਂ ਉਨ੍ਹਾਂ ਤੇ ਨਿਯਮ ਅਨੁਸਾਰ ਮੁਕਦਮੇ ਚਲਾਏ ਜਾਣ ਲਈ ਜਿਉਂਦੇ ਰੱਖਿਆ ਜਾਵੇ।" (ਨਾਮਧਾਰੀ ਇਤਿਹਾਸ, ਸ੍ਰ. ਨਾਹਰ ਸਿੰਘ ਪੰਨਾ ੧੮੫,੧੮੬) ਪਰ ਇਸ ਚਿੱਠੀ ਦੀ ਪਰਵਾਹ ਵੀ ਨਾ ਕਰਦਿਆਂ ਕਾਵਨ ਨੇ ਹੋਰ ੭ ਕੂਕਿਆਂ ਨੂੰ ਤੋਪਾਂ ਨਾਲ ਉਡਾ ਦਿੱਤਾ।

ਅਤੇ ਫੇਰ ਇਕ ਚਿੱਠੀ ਕਮਿਸ਼ਨਰ ਮਿ: ਫੋਰਸਾਈਥ ਨੂੰ ਲਿਖੀ: ਜਿਸ ਵਿਚ ਉਸਨੇ ਪੰਜਾਹ ਕੂਕਿਆਂ ਦੇ ਮਾਰੇ ਜਾਣ ਬਾਰੇ ਸਵਿਸਥਾਰ ਲਿਖ ਕੇ ਸਰਕਾਰ ਦੇ ਹਿਤ ਵਿਚ ਕੀਤੇ ਗਏ ਇਸ ਕਾਰੇ ਬਾਰੇ ਉਸਨੇ ਲਿਖਿਆ, "ਆਪਣੇ ਦਿੱਤੇ ਗਏ ਡੰਨ ਦੇ ਆਦੇਸ਼ ਤੇ ਖ਼ੁਦ ਹੀ ਅਮਲ ਕਰਵਾਣ ਵਿਚ ਮੈਂ ਈਮਾਨਦਾਰੀ ਤੇ ਸਚਾਈ ਨਾਲ, ਇਸ ਦ੍ਰਿੜ ਵਿਸ਼ਵਾਸ ਨੂੰ ਭਰੋਸੇ ਵਿਚ ਰੱਖ ਕੇ ਇਹ ਕਾਰਜ ਕੀਤਾ ਕਿ ਮੈਂ ਸਰਕਾਰ ਦੇ ਮਹਾਨ ਹਿਤ ਲਈ ਇਹ ਕਾਰਜ ਕਰ ਰਿਹਾ ਹਾਂ। ਇਸ ਵਿਦਰੋਹ ਦਾ ਜਿਸ ਨੇ ਵਿਸ਼ਾਲ ਰੂਪ ਧਾਰਨ ਕਰ ਲੈਣਾ ਸੀ, ਉਠਦਿਆਂ ਹੀ ਸਿਰ ਕੁਚਲ ਦਿੱਤਾ ਹੈ।....ਮੈਂ ਅਤਿਅੰਤ ਈਮਾਨਦਾਰੀ ਨਾਲ ਇਹ ਵਿਸ਼ਵਾਸ ਕਰਦਾ ਹਾਂ ਕਿ ਆਪ ਮੇਰੀ ਇਸ ਸਵਿਸਥਾਰ ਲਿਖਤੀ ਰਾਇ ਦਾ ਅਧਿਐਨ ਕਰਨ ਪਿਛੋਂ ਮੇਰੇ ਕੰਮ ਦੀ ਪ੍ਰਸੰਸਾ ਤੇ ਪੁਸ਼ਟੀ ਕਰੇਗੇ।".... ਨਾਮਧਾਰੀ ਇਤਿਹਾਸ, ਸ੍ਰ. ਨਾਹਰ ਸਿੰਘ ਪੰਨਾ ੧੮੫, ੧੮੬

ਕਮਿਸ਼ਨਰ ਨੇ ਇਸ ਚਿੱਠੀ ਦਾ ਕੋਈ ਉੱਤਰ ਨਾ ਦਿੱਤਾ। ਮਿ: ਫੋਰਸਾਈਥ ੧੭ ਤੇ ੧੮ ਜਨਵਰੀ ਦੀ ਰਾਤੀਂ, ਸਵੇਰੇ ੫ ਵਜੇ ਵਾਲੀ ਗੱਡੀ ਤੇ ਗੁਰੂ ਰਾਮ ਸਿੰਘ ਅਤੇ ਉਨ੍ਹਾਂ ਦੇ ਚਹੁੰ ਸੂਬਿਆਂ ਨੂੰ ਬਿਠਾ ਕੇ ੧੮ ਨੂੰ ਸਵੇਰੇ ਘੋੜੇ ਤੇ ਚੜ ਕਰਨਲ ਗਫ ਤੇ ਇਸ ਰਸਾਲੇ ਦੇ ਦਸਤੇ ਨੂੰ ਨਾਲ ਲੈ ਮਲੇਰਕੋਟਲੇ ਜਾ ਪਹੁੰਚਾ। ਰਹਿੰਦੇ ੧੬ ਕੂਕਿਆਂ ਲਈ ਅਖੌਤੀ ਕਾਨੂੰਨੀ ਕਾਰਵਾਈ ਕਰਕੇ, ਇਹਨਾਂ ਨੂੰ ਵੀ ਤੋਪਾਂ ਨਾਲ ਉਡਾ ਦਿੱਤਾ।

ਕਮਿਸ਼ਨਰ ਫੋਰਸਾਈਥ ਨੇ ਏਧਰੋਂ ਵਿਹਲੇ ਹੋ, ਸ਼ਾਮੀਂ ਇਕ ਦਰਬਾਰ ਕਰਕੇ ਕੂਕਿਆਂ ਨੂੰ ਫੜਣ ਫੜਾਣ ਵਾਲਿਆਂ ਨੂੰ ਇਨਾਮ ਵੰਡੇ।

ਗੁਰੂ ਰਾਮ ਸਿੰਘ ਪਿੰਡ ਸਿਆਹੜ ਵਿਚ ਜੋ ਕੁਛ ਮਲੇਰਕੋਟਲੇ ਹੋ ਰਿਹਾ ਸੀ, ਉਸ ਨੂੰ ਕਿਵੇਂ ਅਨੁਭਵ ਕਰ ਰਹੇ ਸਨ। ਇਸਨੂੰ ਉਹ ਜਰਨੈਲ ਹੀ ਜਾਣਦਾ ਹੈ ਜਿਸ ਦੇ ਨਿਹੱਥੇ ਸਿਪਾਹੀ ਮੋਰਚੇ ਵਿਚ ਦੁਸ਼ਮਨ ਦੀਆਂ ਤੋਪਾਂ ਦੀ ਮਾਰ ਹੇਠ ਆ ਰਹੇ ਹੋਣ। ਜਿਸ ਬਿਪਤਾ ਦੇ ਮੂੰਹ ਉਨ੍ਹਾਂ ਖੁਦ ਆਉਣਾ ਸੀ, ਉਸਦੇ ਬਾਰੇ ਉਹ ਪਿੱਛੇ ੫-੭ ਵਰ੍ਹਿਆਂ ਤੋਂ ਹੀ ਸੋਚਦੇ ਆ ਰਹੇ ਸਨ ਪਰ ਅੱਜ ਉਹ ਬਿਪਤਾ ਸਾਹਵੇਂ ਮੂੰਹ ਅੱਡੀ ਖੜੀ ਸੀ। ਮਰਨ ਵਾਲੇ ਸਿੱਖ ਆਪਣੇ ਹੀ ਪਿਆਰੇ ਬੰਦੇ ਸਨ। ਅੱਜ ਸਿੰਘਾਂ ਨੂੰ 'ਗੁਰੂ ਤੇਗ ਬਹਾਦਰ ਦਾ ਹੁਕਮ' ਭਾਵੇਂ ਕੋਈ ਦੁਖ ਨਹੀਂ ਸੀ ਦੇ ਰਿਹਾ, ਉਹ ਮਰਦਾਂ ਵਾਂਗ ਸ਼ਹੀਦ ਹੋ ਗਏ। ਪਰ ਗੁਰੂ ਰਾਮ ਸਿੰਘ ਤੇ ਸੂਬੇ ਬਿਨਾਂ ਕਿਸੇ ਵਿਸ਼ੇਸ਼ ਪ੍ਰਾਪਤੀ ਤੋਂ ਦੁਸ਼ਮਣ ਦੇ ਨਿਰਦਈ ਪੰਜੇ ਵਿਚ ਫਸ ਗਏ।

ਸਤਿਗੁਰੂ ਜੀ ਨੇ ਚਲਦੀਆਂ ਤੋਪਾਂ ਸਮੇਂ ਕੀ ਕੁਝ ਸੋਚਿਆ-ਆਖਿਆ। ਇਸ ਬਾਰੇ "ਸਤਿਗੁਰੂ ਬਿਲਾਸ" ਦਾ ਕਰਤਾ ਲਿਖਦਾ ਹੈ:......"ਉਹਨਾਂ ਨੇ ਕਾਨ੍ਹ ਸਿੰਘ ਨੂੰ ਕਿਹਾ ਕਿ ਦੇਖੋ ਤਾਂ ਤੋਪਾਂ ਦੇ ਚਲਣ ਦੀਆਂ ਅਵਾਜ਼ਾਂ ਹੈਂ। ਜਦ ਉਸਨੇ ਆਵਾਜ ਸੁਣੀ ਤਾ ਕਹਿਣ ਲਗਾ, ਹਾਂ ਤੋਪਾਂ ਭਰਮਾਰ ਹਨ। ਸਤਿਗੁਰੂ ਜੀ ਨੇ ਕਿਹਾ, "ਚੜ੍ਹ ਗਏ ਹਨ (ਬਲੀਦਾਨ ਦੇ ਦਿੱਤਾ ਹੈ), ਨਹੀਂ ਤਾਂ ਅਵਿਸ਼ਵਾਸੀ ਹੋ ਜਾਂਦੇ। ਬੜਾ ਚੰਗਾ ਹੋਇਆ। ਆਪ ਜੀ ਨੇ ਬਚਨ ਕੀਤਾ-ਦੋ ਸ਼ਸਤਰ ਹਨ, ਪਹਿਲਾ ਝੁਕ ਜਾਣਾ, ਦੂਜਾ ਇਹ ਹੈ ਕਿ ਜੋ ਕੁਝ ਹੱਥ ਵਿਚ ਆਵੇ ਚਾਹੇ ਜੁੱਤਾ ਹੀ ਹੋਵੇ, ਲੈ ਕੇ ਅੱਗੇ ਵਲ ਵਧੇ, ਵਾਪਸ ਨ ਮੁੜੇ, ਚਾਹੇ ਸਿਰ ਚਲਾ ਜਾਏ। ਅੱਗੇ ਨੂੰ ਜਾਣਾ ਸੂਰਬੀਰਾਂ ਦਾ ਧਰਮ ਹੈ। ਪਰ ਵੱਡਾ ਸ਼ਸਤਰ ਝੁਕਣਾ ਹੈ। ਤੋਪਾਂ ਚਲਣ ਦੀ ਅਵਾਜ਼ ਸੁਣਕੇ ਆਪ ਨੇ ਉੱਚੀ ਸੁਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਇਹ ਸਵੈਯਾ ਬਾਰ ਬਾਰ ਪੜ੍ਹਨਾ ਸ਼ੁਰੂ ਕੀਤਾ:

*ਦੇਹਿ ਸ਼ਿਵਾ ਬਰ ਮੋਹਿ ਇਹੈ*
*ਸ਼ੁਭ ਕਰਮਨ ਤੇ ਕਬਹੂੰ ਨ ਟਰੋਂ।*
*(ਸਤਿਗੁਰ ਬਿਲਾਸ, ਭਾਈ ਸੰਤੋਖ ਸਿੰਘ. ਪੰਨਾ ੪੨੫)*

ਇਹ ਗੁਰੂ ਗੋਬਿੰਦ ਸਿੰਘ ਦੀ ਭਾਵਨਾ, ਗੁਰੂ ਅਤੇ ਸਿੰਘ ਉਸੇ ਸਪਿਰਟ ਵਿਚ ਪੇਸ਼ ਕਰ ਰਹੇ ਸਨ।

ਪਿੰਡਾਂ ਦੇ ਆਮ ਲੋਕਾਂ ਦੀ, ਕਿਸਾਨਾ ਤੇ ਕਿਰਤੀਆਂ ਦੀ ਇਕ ਤਹਿਰੀਕ ਚਰਿੱਤਰਵਾਨ ਬੰਦਿਆਂ ਦੀ ਜੋ ਨਾਮਧਾਰੀ ਨਾਂ ਨਾਲ ਬ੍ਰਿਟਿਸ਼ ਸਾਮਰਾਜ ਦੇ ਖਿਲਾਫ਼ ਚਲੀ ਸੀ, ਉਸ ਉੱਤੇ ਮਸਤਾਨਿਆਂ ਦੇ ਆਪ ਹੁਦਰਾਪਣ, ਅਰਥਾਤ ਗਰਮ ਖਿਆਲੀਂ ਨਾਲ ਸਿਰੋਂ ਸੱਟ ਪੈ ਗਈ। ਸੈਂਕੜੇ ਲੋਕਾਂ ਦੇ ਸਾਹਵੇਂ ੬੬ ਕੂਕੇ ਤੋਪਾਂ ਅੱਗੇ ਉਡਾ ਕੇ ਮਿ: ਕਾਵਨ ਨੇ ਚੁਤਰਫੀਂ ਦਹਿਸ਼ਤ ਫੈਲਾ ਦਿੱਤੀ ਤੇ ਫੋਰਸਾਈਥ ਨੇ ਭੈਣੀ ਸਾਹਿਬੋਂ ਗੁਰੂ ਰਾਮ ਸਿੰਘ ਤੇ ਮੁਖੀ ਸੂਬੇ ਇਲਾਹਾਬਾਦ ਭੇਜਕੇ ਅਸਲੋਂ ਹੀ ਰਹਿੰਦਾ ਸਰੀਰ ਮਗਜ਼ਹੀਣ ਕਰ ਦਿੱਤਾ।

ਜੇਕਰ ਗਰਮਖਿਆਲੀ ਭਾਰੂ ਨਾ ਹੋ ਜਾਂਦੀ ਤਾਂ ਥੋੜੇ ਸਾਲਾਂ ਵਿਚ ਭਾਰਤ ਦਾ ਨਕਸ਼ਾ ਹੋਰ ਹੁੰਦਾ। ਅਸੀਂ ਏਥੇ ਗੁਰੂ ਰਾਮ ਸਿੰਘ ਜੀ ਨਾਲ ਕੀ ਵਾਪਰੀ ਉਹਦਾ ਵਿਸਥਾਰ ਨਹੀਂ ਕਰਦੇ। ਉਹ ਤਾਂ ਇਲਾਹਾਬਾਦੋਂ ਰੰਗੂਨ ਵਿਚ ਲਿਜਾ ਕਿਸੇ ਗੁਪਤ ਥਾਂ ਨਜ਼ਰਬੰਦ ਕਰ ਦਿੱਤੇ ਗਏ ਤੇ ਸਭ ਤਰ੍ਹਾਂ ਦੇ ਮਿਲਣ ਵਾਲਿਆਂ ਤੇ ਪਾਬੰਦੀ ਲਗਾ ਦਿੱਤੀ। ਸੂਬੇ ਬਰਮਾਂ ਵਿਚ, ਮੌਲਮੀਨ ਤੇ ਹੋਰ ਥਾਈਂ ਨਜ਼ਰ ਬੰਦ ਕੀਤੇ ਗਏ ਤੇ ਕਈਆਂ ਨੂੰ ਵੱਖ ਵੱਖ ਥਾਈਂ ਰੱਖ ਤਹਿਰੀਕ ਨਾਲੋਂ ਤੋੜ ਵਿਛੋੜ ਦਿੱਤਾ। ਭੈਣੀ ਸਾਹਿਬ ਵਿਚ ਗੁਰੂ ਰਾਮ ਸਿੰਘ ਹੀ ਸਿੰਘਾਂ ਨੂੰ ਛੁੱਟੀਆਂ ਦੇ ਆਏ ਸਨ ਤੇ ਆਪਣੇ



ਛੋਟੇ ਭਰਾ ਬੁੱਧ ਸਿੰਘ, ਜੋ ਬਾਦ ਵਿਚ ਗੁਰੂ ਹਰੀ ਸਿੰਘ ਨਾਂ ਨਾਲ ਪ੍ਰਸਿੱਧ ਹੋਏ, ਨੂੰ "ਅਗੇ ਕਿਵੇਂ ਚਲਣਾ ਹੈ" ਸਮਝਾ ਆਏ ਸਨ।

**ਵਿਦੇਸ਼ੀ ਸਰਕਾਰ ਦਾ ਦਬਾਊ ਚੱਕਰ :**

ਇਤਿਹਾਸ ਵੇਤਾ ਸ੍ਰ. ਨਾਹਰ ਸਿੰਘ ਲਿਖਦੇ ਹਨ:

"ਸਾਹਨੇਵਾਲ ਦੇ ਠਾਣੇ ਤੋਂ ਸੂਬਿਆਂ (ਲਹਿਣਾ ਸਿੰਘ, ਪਹਾੜਾ ਸਿੰਘ, ਹੁਕਮ ਸਿੰਘ, ਕਾਹਨ ਸਿੰਘ ਨਿਹੰਗ ਤੇ ਗੋਪਾਲ ਸਿੰਘ) ਨੂੰ ਰੇਲ ਦੁਆਰਾ ਲੁਧਿਆਣਾ ਭੇਜਣ ਉਪਰੰਤ ਲੈਫਟੀਨੈਂਟ ਕਰਨਲ ਬੇਲੀ, ਗੋਰਖਿਆਂ ਦੀ ਕੰਪਨੀ, ੧੨ ਨੰਬਰ ਰਸਾਲੇ ਦੇ ੨੫ ਸਵਾਰ ਅਤੇ ਪੁਲਿਸ ਦੇ ਸਿਪਾਹੀਆਂ ਨੂੰ ਨਾਲ ਲੈਕੇ ੧੮ ਜਨਵਰੀ ਵੀਰਵਾਰ ਨੂੰ ਸੂਰਜ ਚੜ੍ਹਦਿਆਂ ਹੀ ਗੁਰਦੁਆਰਾ ਭੈਣੀ ਸਾਹਿਬ ਪਹੁੰਚ ਗਿਆ। ਆਸ ਪਾਸ ਦੇ ਪਿੰਡਾਂ ਦੇ ਨੰਬਰਦਾਰ ਵੀ ਬੁਲਾ ਲਏ ਗਏ।

"ਮਿਸਟਰ ਬੇਲੀ ਨੇ ਪਹੁੰਚਦਿਆਂ ਹੀ ਗੁਰਦੁਆਰੇ ਨੂੰ ਘੇਰਾ ਪਾ ਲਿਆ ਤੇ ਹੁਕਮ ਦਿੱਤਾ ਕਿ ਗੁਰਦੁਆਰੇ ਵਿਚ ਰਹਿੰਦੇ ਹਰ ਪੁਰਸ਼ ਇਸਤਰੀ ਬਾਲਕ ਬ੍ਰਿਧ ਨੂੰ ਕੱਢ ਕੇ ਪਿੰਡੋਂ ਬਾਹਰ ਰਾਹ ਵਿਚ ਖੜਾ ਕਰ ਦਿੱਤਾ ਜਾਵੇ। ਸੂਬਾ ਮਲੂਕ ਸਿੰਘ ਨੂੰ ਨਹਿਰ ਤੋਂ ਬੁਲਾਕੇ ਭੈਣੀ ਲਿਆਂਦਾ ਗਿਆ। ਹੁਕਮ ਮਿਲਦਿਆਂ ਹੀ ਗੋਰਖਿਆਂ, ਘੁੜਸਵਾਰਾਂ ਤੇ ਪੁਲਿਸ ਦੇ ਸਿਪਾਹੀਆਂ ਨੇ ਪਲ ਭਰ ਵਿਚ ਗੁਰਦੁਆਰਾ ਖਾਲੀ ਕਰਵਾ ਦਿੱਤਾ। ਜਿਸ ਤਰ੍ਹਾਂ ਵੀ ਕੋਈ ਖਲੋਤਾ ਬੈਠਾ ਸੀ ਉਸੇ ਤਰ੍ਹਾਂ ਤਨ ਦੇ ਕਪੜਿਆਂ ਨਾਲ ਭੁੱਖੇ ਢਿੱਡ ਹੀ ਰਸਤੇ ਵਿਚ ਲਿਆ ਕੇ ਗੋਹ ਨਾਲ ਮਿਲਾ ਦਿੱਤਾ। ਕੇਵਲ ਗੁਰੂ ਰਾਮ ਸਿੰਘ ਦੇ ਪਿਤਾ, ਭਾਈ, ਸਪੁਤ੍ਰੀ, ਦੁਕਾਨ ਦਾ ਪ੍ਰਬੰਧਕ ਭਾਈ ਬਰਿਆਮ ਸਿੰਘ ਅਤੇ ਨਿਜੀ ਸੇਵਕ ਭਾਈ ਮਖਣ ਸਿੰਘ ਨੂੰ ਘਰ ਰਹਿਣ ਦਿੱਤਾ ਗਿਆ। ਅਪ ਦੇ ੮੨ ਪਸ਼ੂ, ਗਾਵਾਂ, ਮੱਝਾਂ, ਘੋੜੇ ਤੇ ਉਠਾਂ ਦੀ ਦੇਖ ਭਾਲ ਲਈ ੧੧ ਆਦਮੀ ਹੋਰ ਰਹਿਣ ਦਿੱਤੇ ਗਏ। ਬਾਕੀ ਸਾਰੇ ਜਥੇ ਨੂੰ ਗਾਰਦ ਦੇ ਪਹਿਰੇ ਹੇਠ ਭੈਣੀ ਤੋਂ ਲੁਧਿਆਣੇ ਪੈਦਲ ਲਿਆਂਦਾ ਗਿਆ। ਬੱਚਿਆਂ, ਇਸਤਰੀਆਂ ਤੇ ਬੁੱਢਿਆਂ ਨੂੰ ਵੀ ਨਾਲ ਹੀ ਪੈਦਲ ਚਲਾਇਆ ਗਿਆ। ੫-੬ ਘੰਟਿਆਂ ਦੀ ਭੁੱਖ, ਪਿਆਸ, ਚਿੰਤਾ, ਪੈਦਲ ਚਲਣ ਦਾ ਕਸ਼ਟ ਸਹਿੰਦਾ ਨਾਮਧਾਰੀ ਸਿੰਘਾਂ ਦਾ ਇਹ ਕਾਫਲਾ ਦੁਪਹਿਰ ਬਾਦ ਲੁਧਿਆਣੇ ਪੁੱਜਾ। ਵੀਰਵਾਰ ਦਾ ਇਹ ਦਿਨ ਭਿਆਨਕ ਦਿਨ ਸੀ। ਗੁਰੂ ਰਾਮ ਸਿੰਘ ਜੀ ਤਿੰਨ ਸੂਬਿਆਂ ਨਾਲ ਨਿਰਵਾਸਤ ਹੋਏ ਗਾਰਦਾਂ ਦੇ ਪਹਿਰੇ ਵਿਚ ਇਲਾਹਾਬਾਦ ਵਲ ਰੇਲ ਗੱਡੀ ਤੇ ਲਿਜਾਏ ਜਾ ਰਹੇ ਸਨ। ੫ ਸੂਬੇ ਲੁਧਿਆਣੇ ਵਿਚ ਗਾਰਦ ਦੇ ਪਹਿਰੇ ਹੇਠ ਸਨ। ੧੭੨ ਨਾਮਧਾਰੀਆਂ ਦਾ ਜਥਾ ਭੈਣੀ ਤੋਂ ਲੁਧਿਆਣੇ ਤਕ ਫੌਜੀ ਗਾਰਦਾਂ ਦੇ ਪਹਿਰੇ ਵਿਚ ੧੨ ਕੋਹ ਤਕ ਪੈਦਲ ਚਲਾ ਕੇ ਲਿਆਂਦਾ ਗਿਆ।

"ਵੀਰਵਾਰ ਤੇ ਸ਼ੁਕਰਵਾਰ ਦੋਵੇਂ ਦਿਨ ਗੁਰਦੁਆਰੇ ਦੀ ਤਲਾਸ਼ੀ ਹੁੰਦੀ ਰਹੀ। ਕਰਨਲ ਬੇਲੀ ਨੇ ਇਕ ਇਕ ਚੀਜ਼ ਨੂੰ ਖੁਦ ਆਪਣੀਆਂ ਅੱਖਾਂ ਨਾਲ ਵੇਖਿਆ ਤੇ ਹਰੇਕ ਗੱਲ ਦੀ ਪੂਰੀ ਪੂਰੀ ਤਫਤੀਸ਼ ਕੀਤੀ। ਮਿ: ਬੇਲੀ ਨੇ ਆਪਣੀ ੩੦ ਜਨਵਰੀ ਦੀ ਰਿਪੋਰਟ ਵਿਚ ਤਲਾਸ਼ੀ ਵਿਚ ਨਿਕਲੀਆਂ ਹੇਠ ਲਿਖੀਆਂ ਚੀਜ਼ਾਂ ਦੀ ਸੂਚੀ ਦਿੱਤੀ ਹੈ। (੧) ਨੈਪਾਲੋਂ ਸੁਗਾਤ ਰੂਪ ਵਿਚ ਆਈਆਂ ਦੋ ਖੁਖਰੀਆਂ, (੨) ਸੋਨੇ ਚਾਂਦੀ ਦੇ ਗਹਿਣੇ (ਮੁਲ ਨਹੀਂ ਲਿਖਿਆ), (੩) ਨਕਦ ੧੫੦੦ ਦੇ ਲਗਭਗ, (੪) ਟਕੂਏ ਜਾਂ ਕੁਹਾੜੀਆਂ ੩੬, (੫) ਗੰਡਾਸੇ ੬, (੬) ਡਾਂਗਾਂ ਅਤੇ ਚੱਕਰ (ਗਿਣਤੀ ਨਹੀਂ ਦਿੱਤੀ), (੭) ਕਾਗਜ਼ ਪੱਤਰ- ਵਿਸ਼ੇਸ਼ ਨਹੀਂ ਮਿਲੇ।" ਨਾਮਧਾਰੀ ਇਤਿਹਾਸ (ਹਿੰਦੀ) ਸ੍ਰ. ਨਾਹਰ ਸਿੰਘ ਐਮ. ਏ. ਪੰਨਾ ੧੯੮, ੧੯੯)

ਕਰਨਲ ਬੇਲੀ ਨੇ ਗੁਰੂ ਰਾਮ ਸਿੰਘ ਦੇ ਹਰ ਪਰਕਾਰ ਦੇ ਕੀਮਤੀ ਬਸਤਰ ਸੰਦੂਕ ਬੰਦ ਕਰਕੇ ਲੁਧਿਆਣਾ ਸਦਰ ਦਫ਼ਤਰ ਵਿਚ ਅਤੇ ਗਹਿਣੇ, ਕੀਮਤੀ ਦੁਸ਼ਾਲੇ, ਚੋਗੇ ਆਦਿ ਸੰਦੂਕ ਵਿਚ ਰੱਖ ਤਾਲਾ ਲਾ ਲੁਧਿਆਣਾ ਦੇ ਸਰਕਾਰੀ ਖਜ਼ਾਨੇ ਵਿਚ ਜਮਾਂ ਕਰਵਾ ਦਿੱਤੇ।

"ਗੁਰਦੁਆਰੇ ਨੂੰ ਤਾਲੇ ਲਾ ਦਿੱਤੇ ਗਏ। ਠਾਣੇਦਾਰ ਉਮਾਰਉ ਅਲੀ ਅਧੀਨ ੨੦ ਸਿਪਾਹੀਆਂ ਦੀ ਚੌਕੀ ਬਿਠਾ ਦਿੱਤੀ ਗਈ। ਚੌਕੀ ਦੇ ਸਿਪਾਹੀਆਂ ਨੇ ਗੁਰਦੁਆਰੇ ਦੀ ਡਿਉੜੀ ਵਿਚ ਹੁੱਕੇ ਗੁੜਗੁੜਾਣੇ ਸ਼ੁਰੂ ਕੀਤੇ। ਗੁਰੂ ਰਾਮ ਸਿੰਘ ਦੇ ਪਰਵਾਰ ਨੂੰ ਨਜ਼ਰਬੰਦਾਂ ਦੇ ਰੂਪ ਵਿਚ ਮਕਾਨ ਦੀਆਂ ਦੋ ਕੋਠੜੀਆਂ ਵਿਚ ਰਹਿਣ ਦੀ ਆਗਿਆ ਦੇ ਦਿੱਤੀ ਗਈ। ਪਰਵਾਰ ਜਨਾਂ ਦੀਆਂ ਬਾਹਰ ਜਾਣ ਤੇ ਅੰਦਰ ਆਉਣ ਸਮੇਂ ਤਲਾਸ਼ੀਆਂ ਲਈਆਂ ਜਾਂਦੀਆਂ। ਕਿਸੇ ਨਾਮਧਾਰੀ ਨੂੰ ਭੈਣੀ ਆਉਣ ਦੀ ਆਗਿਆ ਨਹੀਂ ਸੀ। ਜੋ ਵੀ ਆਉਂਦਾ ਫੌਰਨ ਗ੍ਰਿਫਤਾਰ ਕਰ ਲਿਆ ਜਾਂਦਾ। ੫੦ ਸਾਲ ਅਥਵਾ ੧੯੨੨ ਤਕ ਪੁਲਿਸ ਦਰਵਾਜ਼ੇ ਵਿਚ ਬੈਠੀ ਰਹੀ।" (ਨਾਮਧਾਰੀ ਇਤਿਹਾਸ, ਹਿੰਦੀ, ਸ੍ਰ. ਨਾਹਰ ਸਿੰਘ ਐਮ.ਏ. ਪੰਨਾ ੧੯੯)

ਭੈਣੀ ਸਾਹਿਬ ਤੋਂ ਬਾਹਰ ਸਾਰੇ ਪੰਜਾਬ ਤੇ ਪੰਜਾਬ ਦੀਆਂ ਰਿਆਸਤਾਂ ਦੇ ਕੂਕਿਆਂ ਵਾਸਤੇ ਫ਼ਰਮਾਨ ਜਾਰੀ ਹੋ ਗਏ ਕਿ ਉਹ ਕਿਤੇ ਵੀ ਪੰਜ ਤੋਂ ਵੱਧ ਇਕੱਤਰ ਨਹੀਂ ਹੋ ਸਕਦੇ। ਉਹਨਾਂ ਨੂੰ ਰੋਜ਼ਾਨਾ ਲੰਬੜਦਾਰਾਂ ਨੂੰ ਹਾਜ਼ਰੀ ਲੁਆਣੀ ਤੇ ਥਾਣੇ ਇਤਲਾਹ ਦੇਣੀ ਦਿਵਾਣੀ ਹੋਵੇਗੀ; ਜੰਮਣ, ਮਰਨ, ਵਿਆਹ-ਸ਼ਾਦੀ ਕਿਸੇ ਤਰ੍ਹਾਂ ਦਾ ਕੋਈ ਸਮਾਗਮ ਨਹੀਂ ਕਰ ਸਕਦੇ ਪਰ ਜੇ ਅਜਿਹਾ ਕਰਨਾ ਜ਼ਰੂਰੀ ਹੋਵੇ ਤਾਂ ਪਹਿਲਾਂ ਜ਼ਿਲਾ ਅਧਿਕਾਰੀਆਂ ਤੋਂ ਆਗਿਆ ਲੈਣ ਤੇ ਜਦੋਂ ਕਿਸੇ ਕੂਕੇ ਨੇ ਦੂਸਰੇ ਪਿੰਡ ਜਾਣਾ ਹੋਵੇ ਥਾਣੇ ਇਤਲਾਹ ਦੇ ਕੇ ਜਾਵੇ। ਇਹ ਸਾਰੀਆਂ ਦੁਖ ਦੇਊ ਪਾਬੰਦੀਆਂ, ਜਰਾਇਮ ਪੇਸ਼ਾ ਵਰਗਾ ਵਰਤਾਰਾ ਨਾਮਧਾਰੀਆਂ ਦੇ ਘਰ ਦੇ ਹਰੇਕ ਬੰਦੇ, ਇਸਤਰੀ ਤੇ ਬਜ਼ੁਰਗ ਲਈ ਸੀ। ਗੁਰੂ ਰਾਮ ਸਿੰਘ ਦਾ ਪਰਵਾਰ ਇਸ ਤੋਂ ਵੱਧ, ਪੁਲਿਸ ਦੀ ਰੋਜ਼ਾਨਾ ਨਜ਼ਰ ਹੇਠ ਸੀ। ਪਰ ਕੂਕਿਆਂ ਨੇ ਈਨ ਨਹੀਂ ਮੰਨੀ।

ਕਈ ਨਾਮਧਾਰੀ ਪਾਠ ਅਤੇ ਅਖੰਡ ਪਾਠ ਕਰਵਾਂਦੇ ਪਕੜੇ ਗਏ। ਉਨ੍ਹਾਂ ਨੂੰ ਸਜ਼ਾਵਾਂ ਦਿੱਤੀਆਂ ਗਈਆਂ। ਕੁਛ ਦੀ ਮੌਤ ਵੀ ਜੇਲ੍ਹ ਦੇ ਸੀਖਚਿਆਂ ਪਿਛੇ ਹੋ ਗਈ। ਸਰਕਾਰੀ ਦਬਾਅ ਥੱਲੇ ਆ ਕੇ ਭਾਵੇਂ ਬਹੁਤ ਵੱਡੀ ਤਹਿਰੀਕ ਛਿੰਨ-ਭਿੰਨ ਹੋ ਗਈ ਪਰ ਲੋਕਾਂ ਦਾ ਰੋਹ ਮੱਠਾ ਨਾ ਹੋਇਆ ਤੇ ਨਾ ਹੀ ਉਹ ਪੂਰੀ ਤਰ੍ਹਾਂ ਗਵਰਨਮੈਂਟ ਅਗੇ ਹਾਰੇ।

ਅਜਿਹੇ ਲੋਕਾਂ ਵਿਚੋਂ ਭਗਵਾਨ ਸਿੰਘ 'ਅੜਬੰਗੀ' ਮਰਾਣੇ ਅੰਮ੍ਰਿਤਸਰ ਦੇ ਇਕ ਕਿਸਾਨ ਦਾ ਜ਼ਿਕਰ ਕਰਨਾ ਬਣਦਾ ਹੈ। ਇਸਨੇ ਅੰਮ੍ਰਿਤਸਰ ਦੇ ਬੁੱਚੜਾਂ ਦਾ ਸਫਾਇਆ ਕਰਨ ਤੋਂ ਪਿਛੋਂ ਗ੍ਰਿਫ਼ਤਾਰੀ ਨਹੀਂ ਸੀ ਦਿੱਤੀ, ਪਰ ਸਦਾ ਹੀ ਨਾਮਧਾਰੀਆਂ ਦੇ ਦੁਖ ਸੁਖ ਵਿਚ ਵਧ ਕੇ ਹਿੱਸਾ ਲਿਆ। ਜਿਥੇ ਵੀ ਕਿਤੇ ਅਤਿ ਨਿਰਦਈ ਪੁਲਸੀਏ ਦਾ ਪਤਾ ਲਗਾ ਜੋ ਕੂਕਿਆਂ ਨੂੰ ਖੱਜਲ ਕਰਨ ਤੇ ਤੁਲਿਆ ਹੋਵੇ, ਉਸ ਦੀ ਪੱਟੀ ਮੇਸ ਦਿੱਤੀ। ਉਸਦੇ ਜ਼ਿਮੇ ੧੯ ਕਤਲ ਲਗੇ ਪਰ ਉਹ ਸਮਾਜ ਸੇਵੀ ਜੋਧਾ ਪੁਲਿਸ ਦੇ ਕਾਬੂ ਵਿਚ ਨਹੀਂ ਆਇਆ। ਅੰਗਰੇਜ਼ ਅਫਸਰਾਂ ਲਈ ਵੀ ਉਹ ਸਿਰ ਦਰਦੀ ਸੀ। ਗੁਰੂ ਹਰੀ ਸਿੰਘ ਦੀ ਪਿੰਡ ਬੰਦੀ ਸਮੇਂ ਇਕ ਮੁਸਲਮਾਨ



ਹਵਾਲਦਾਰ ਏਥੇ ਚੋਰੀ ਛਿਪੀ ਆਕੇ ਮਿਲਣ ਵਾਲੇ ਕੂਕਿਆਂ ਨੂੰ ਬਹੁਤ ਤੰਗ ਕਰਦਾ ਸੀ, ਇਸ ਅਭਿਮਾਨੀ ਨੂੰ ਵੀ ਸਿੰਘਾਂ ਵਾਂਗ ਮੂੰਹ-ਬ-ਮੂੰਹ ਲੜ ਕੇ, ਵਾਰ ਕਰਕੇ ਜਮਲੋਕ ਨੂੰ ਪੁਚਾਇਆ।

ਭਾਵੇਂ ਕੁਝ ਥਾਵਾਂ ਤੇ ਪਲਟਾਵੇਂ ਬਦਲੇ ਦੀਆਂ ਵਾਰਦਾਤਾਂ ਹੋਈਆਂ ਸਮੁਚੇ ਤੌਰ ਤੇ ਕੂਕਿਆਂ ਵਾਸਤੇ, ਉਹ ਪਹਿਲੀ ਗਲ ਨਾ ਰਹੀ।

ਪਰ ਕੂਕਿਆਂ ਹੌਸਲਾ ਨਾ ਛੱਡਿਆ। ਇਹਨਾਂ ਆਪਣੇ ਗੁਰੂ ਨੂੰ ਵੀ ਤਿੰਨ ਸਾਲਾਂ ਪਿੱਛੋਂ ਲੱਭ ਲਿਆ। ਲੋਕ ਚੋਰੀ ਛਿੱਪੇ ਮਿਲਣ ਵੀ ਜਾਣ ਲਗ ਪਏ। ਅਤੇ ਹੌਲੀ ਹੌਲੀ ਭੈਣੀ ਸਾਹਿਬ ਦਾ ਕੇਂਦਰ ਫਿਰ ਕੰਮ ਕਰਨ ਲਗ ਪਿਆ। ਹੁਣ ਇਸਦਾ ਮੁਖੀ ਗੁਰੂ ਰਾਮ ਸਿੰਘ ਦਾ ਛੋਟਾ ਭਾਈ ਗੁਰੂ ਹਰੀ ਸਿੰਘ ਸੀ ਜਿਸਨੇ ਨੀਵੀਂ ਨਜ਼ਰੇ ਤੇ ਅੱਠੇ ਪਹਿਰ ਸਿਮਰਨ ਕਰਦਿਆਂ ਰਹਿ ਕੇ ਵੀ ਮੁੜ ਨਾਮਧਾਰੀਆਂ ਦੇ ਖਿਲਰੇ ਮਣਕੇ ਜੋੜੇ। ਕੂਕਿਆਂ ਨੇ ਬਰਤਾਨਵੀ ਰਾਜ ਦੀ ਮਾਨਸਿਕ ਗੁਲਾਮੀ ਕਦੇ ਨਹੀਂ ਕਬੂਲੀ।

"ਇਕ ਦੁਨੀਆਂ ਜਾਣਦੀ ਤੇ ਮੰਨਦੀ ਹੈ ਕਿ ਗੁਰੂ ਰਾਮ ਸਿੰਘ ਜੀ ਅਤੇ ਉਨ੍ਹਾਂ ਦੇ ਲੱਖਾਂ ਹਿੰਦੂ-ਸਿੱਖ-ਮੁਸਲਮਾਨ ਪੈਰੋਕਾਰਾਂ ਦੀਆਂ ਸਾਰੀਆਂ ਸਰਗਰਮੀਆਂ ਵਿਚ ਰਾਜਨੀਤਕ ਸੰਗਰਾਮ ਦਾ ਪਰਮੁਖ ਅੰਸ਼ ਰਿਹਾ ਹੈ। ਅਤੇ ਰਾਜਨੀਤਕ ਸੰਗਰਾਮ ਦਾ ਇਹ ਸਿਲਸਿਲਾ ਅੰਗਰੇਜ਼ਾਂ ਦੇ ਭਾਰਤ ਵਿਚੋਂ ਚਲੇ ਜਾਣ ਤਕ ਅਖੁਟ ਰੂਪ ਵਿੱਚ ਚਲਦਾ ਰਿਹਾ ਹੈ।" ਸਿੱਖ ਇਤਿਹਾਸ ਤੇ ਕੂਕੇ,ਅਮਰ ਭਾਰਤੀ, ਨਵਾਂ ਹਿੰਦੋਸਤਾਨ ਪ੍ਰਕਾਸ਼ਨ ਦਿੱਲੀ ਪੰਨਾ ੧੦

**ਸਿਧਾਂਤਕ ਲੜਾਈ :**

ਭਾਈਚਾਰਕ ਤੌਰ ਤੇ, ਇਕ ਜੋਰਦਾਰ ਉੱਠੀ ਕੂਕਾ ਲਹਿਰ ਨੂੰ ਤੋੜ-ਭੰਨ ਕੇ ਅੰਗਰੇਜ਼ ਹਾਕਮ ਚੁਪ ਕਰਕੇ ਨਹੀਂ ਬੈਠੇ। ਉਹਨਾਂ ਅਗਲੇ ੧੨-੧੪ ਸਾਲਾਂ ਵਿਚ ਆਪ ਪਹਿਲ ਕਰਕੇ ਕੁਝ ਜਥੇਬੰਦੀਆਂ ਤੇ ਸਭਾਵਾਂ ਸ਼ੁਰੂ ਕੀਤੀਆਂ, ਭਾਰਤੀਆਂ ਨੂੰ ਅੰਗਰੇਜ਼ ਦੇ ਢੰਗ ਦੀ ਕੁਠਾਲੀ ਵਿਚ ਢਾਲਿਆ ਜਾਣ ਵਾਸਤੇ ਇਸ ਸਮੁਚੇ ਭਾਰਤ ਵਿਚ ਜਥੇਬੰਦੀ ਇੰਡੀਅਨ ਨੈਸ਼ਨਲ ਕਾਂਗਰਸ ਬਣੀ।

'ਪ੍ਰੰਤੂ ਜਿਵੇਂ ਕਿ ਸਾਰੇ ਲੋਕ ਜਾਣਦੇ ਹਨ ਕਿ ਸੰਗਠਨ ਦੇ ਰੂਪ ਵਿਚ ਕਾਂਗ੍ਰਸ ਇਕ ਅੰਗਰੇਜ਼ (ਮਿ: ਹਿਊਮ) ਦੀ ਪ੍ਰੇਰਣਾ ਅਤੇ ਨਿਰਦੇਸ਼ ਨਾਲ ਕਾਇਮ ਹੋਈ। ਪਰ ਇਸ ਤੋਂ ਬਿਨਾ ਇਕ ਹੋਰ ਗੱਲ ਹੈ ਜਿਸਨੂੰ ਲੋਕ ਘੱਟ ਹੀ ਜਾਣਦੇ ਹਨ ਅਤੇ ਉਹ ਇਹ ਹੈ ਕਿ ਕਾਂਗ੍ਰਸ ਦੇ ਬਾਰੇ ਵਿਚ ਵਾਇਸਰਾਇ ਨੂੰ ਮਿਲ ਕੇ ਪਹਿਲਾਂ ਹੀ ਇਕ ਯੋਜਨਾ ਬਣਾ ਲਈ ਗਈ ਸੀ ਤੇ ਇਸ ਨੂੰ ਛਿਪਾ ਕੇ ਰੱਖਿਆ ਗਿਆ ਸੀ। ਇਹ ਅੰਗਰੇਜ਼ ਸਰਕਾਰ ਦੀ ਪਾਲਿਸੀ ਸੀ ਕਿ ਜਨਤਾ ਦੀ ਵਧਦੀ ਹੋਈ ਬੇਚੈਨੀ ਅਤੇ ਅੰਗਰੇਜ਼ ਵਿਰੋਧੀ ਭਾਵਨਾ ਤੋਂ ਆਪਣੇ ਰਾਜ ਦੀ ਹਿਫ਼ਾਜ਼ਤ ਕਰਨ ਲਈ ਅਜਿਹਾ ਸੰਗਠਨ ਕਾਇਮ ਕੀਤਾ ਜਾਵੇ।" (ਆਜ ਕਾ ਭਾਰਤ, ਰਜਨੀ ਪਾਮ ਦੱਤ ਪੀਪਲਜ਼ ਪਬਲਿਸ਼ਿੰਗ ਹਾਊਸ, ਦਿੱਲੀ ਪੰਨਾ ੨੮੪, ੨੮੫ )......) "ਹਿੰਦੁਸਤਾਨ ਵਿਚ ਰਾਸ਼ਟਰੀਅਤਾ ਦਾ ਆਰੰਭ ੧੮੮੫ ਵਿਚ ਕਾਂਗ੍ਰਸ ਦੇ ਜਨਮ ਤੋਂ ਮੰਨਿਆ ਜਾਂਦਾ ਹੈ, ਅਸਲ ਵਿਚ ਇਸਦੇ ਸੂਤਰ ਉਨੀਵੀਂ ਸਦੀ ਦੇ ਪਹਿਲੇ ਹਿੱਸੇ ਵਿਚ ਹੀ ਮਿਲਦੇ ਹਨ।"

ਅਤੇ ਇੰਜ ਹੀ ਪੰਜਾਬ ਦੇ ਗਵਰਨਰ ਦੀ ਸਰਪ੍ਰਸਤੀ ਹੇਠ ਭਾਈ ਗੁਰਮੁਖ ਸਿੰਘ ਦੀ ਪ੍ਰਧਾਨਗੀ ਅਧੀਨ ਪੰਜਾਬ ਵਿਚ ਸਿੰਘ ਸਭਾ ਦੀ ੧੮੭੮ ਵਿਚ ਸਥਾਪਤੀ ਹੋਈ। ਇਸ ਦਾ ਮਨੋਰਥ ਅੰਗਰੇਜ਼ ਭਗਤੀ ਅਤੇ ਕੂਕਾ-ਵਿਰੋਧ ਸੀ, ਖਾਸ ਕਰ ਗੁਰੂ ਵਾਦ ਦੇ ਮਸਲੇ ਤੇ। ਕੂਕੇ ਗੁਰਬਾਣੀ ਅਨੁਸਾਰ ਜੀਵਤ ਗੁਰੂ ਤੇ ਵਿਸ਼ਵਾਸ਼ ਰੱਖਦੇ ਸਨ ਸਿੰਘ ਸਭਾ ਨੂੰ ਆਧਾਰ ਦਿੱਤਾ ਗਿਆ ਗ੍ਰੰਥ ਦੀ ਗੁਰਤਾ ਦਾ, ਪੰਥ ਦੀ ਗੁਰਤਾ ਦਾ ਤੇ ਪੰਜਾਂ ਪਿਆਰਿਆ ਦੀ ਗੁਰਤਾ ਦਾ।

ਜਿਸ ਵੇਲੇ ਕੂਕਿਆਂ ਦੇ ਉਪਰ ਪਾਬੰਦੀ ਸੀ, ਉਸ ਵਕਤ ਸਿੰਘ ਸਭਾ, ਅੰਗਰੇਜ਼ ਪਖੀ ਤੇ ਸਰਦਾਰ ਲੋਕਾਂ ਵਿਚ ਅੰਗਰੇਜ਼ ਪਖੀ ਤੇ ਕੂਕਾ ਵਿਰੋਧੀ ਪਰਚਾਰ ਵਿਚ ਤੁਲੇ ਹੋਏ ਸਨ। ਇਹ ਸਾਰਾ ਲਾਣਾ ਝੋਲੀ ਚੁੱਕਾਂ, ਜੀ-ਹਜ਼ੂਰੀਆਂ ਤੇ ਐਸ਼ ਪ੍ਰਸਤ ਸਰਦਾਰਾਂ ਦਾ ਸੀ। ਇਹਨਾਂ ਧਰਮ ਸਥਾਨਾਂ ਤੇ ਕੇਂਦਰੀ ਧਰਮ ਸਥਾਨਾਂ ਦੀ ਵਰਤੋਂ ਅੰਗਰੇਜ਼ ਸਰਕਾਰ ਹਿਤ ਕੀਤੀ। ਵੱਡੀਆਂ ਵੱਡੀਆਂ ਪਦਵੀਆਂ ਤੇ ਬਖਸ਼ਸ਼ਾਂ ਲਈਆਂ ਅਤੇ ਜਾਗੀਰਾਂ ਨੂੰ ਸਰਕਾਰੀ ਖਿਦਮਤ ਵਿਚ ਲਾਇਆ। ਦੇਸੀ ਰਿਆਸਤਾਂ ਦੇ ਰਾਜਿਆ ਦਾ ਵੀ ਏਹੋ ਕਿਰਦਾਰ ਸੀ। ਉਹ ਸਗੋਂ ਚਾਰ ਰੱਤੀਆਂ ਹੋਰ ਵੀ ਅਗੇ ਸਨ। ਬਰਤਾਨਵੀ ਤਾਜ ਦੇ ਪੁੱਤਰ, ਦੋਸਤ ਤੇ ਹਮਦਰਦ ਵਜੋਂ ਤਖ਼ੱਲਸਾਂ ਤੇ ਕੱਛਾਂ ਮਾਰਦੇ ਰਹੇ।

ਗੁਰੂ ਰਾਮ ਸਿੰਘ ਜੀ ਦੇ ਹੁੰਦਿਆਂ ਤੇ ਜਲਾਵਤਨ ਹੋਇਆਂ ਕੂਕਿਆਂ ਵਿਚ ਪੁਸਤਕ "ਸੌ ਸਾਖੀ" ਪਾਤਸ਼ਾਹੀ ਦਸਵੀਂ ਦੀਆਂ ਕੁਛ ਤੁਕਾਂ ਬੜੀਆਂ ਪ੍ਰਸਿੱਧ ਸਨ। ਜਿਵੇਂ:

*ਉਠੈ ਰਾਮ ਸਿੰਘ ਦੂਲੋ।*
*ਪੁਟਦੇ ਸਭ ਰਾਜਨ ਕੇ ਮੂਲੇ।*

..... .....

*ਰਾਮ ਸਿੰਘ ਉਚ ਨੀਚਨ ਡਰੈ*
*ਆਵਨੀ ਏਕ ਰਸੋਂਦੀ ਕਰੈ।।*

ਅਰਥਾਤ ਰਾਮ ਸਿੰਘ ਸੂਰਮਾ ਰਾਜੇ ਮਹਾਰਾਜਿਆਂ ਦਾ ਮੂਲ ਪੁੱਟ ਦੇਵੇਗਾ। ਉੱਚੇ ਨੀਵੇਂ, ਤੇ ਨੀਵੇਂ ਉੱਚੇ ਕਰਕੇ ਧਰਤੀ ਪੱਧਰੀ ਕਰੇਗਾ। ਅਰਥਾਤ ਸਭ ਨੂੰ ਬਰਾਬਰੀ ਦਾ ਲਾਭ ਤੇ ਅਹਿਸਾਸ ਹੋਵੇਗਾ। ਏਹ ਆਧਾਰ ਭਲਾ ਗਰੀਬ ਜਨਤਾ ਨੂੰ ਕਿਵੇਂ ਪਰਵਾਨ ਨਾ ਹੁੰਦਾ?

ਇਹ ਤਾਂ ਇਕ ਤਰ੍ਹਾਂ ਦੀ ਅਣਪਛਾਤੀ ਜਮਾਤੀ ਲੜਾਈ ਸੀ ਜਿਸ ਦੀ ਸਪਸ਼ਟਤਾ ਮਾਰਕਸਵਾਦ ਦੇ ਗਿਆਨ ਤੇ ਰੂਸ ਵਿਚ ਪਿਛੋਂ ਜਾਕੇ ਹੋਈ ਰਾਜਕ੍ਰਾਂਤੀ ਵਿਚ ਉਭਰ ਕੇ ਸਾਹਮਣੇ ਆਈ।

ਸੋ ਸੁਭਾਵਕ ਹੀ ਨਾਮਧਾਰੀਆਂ ਦੇ ਵਿਰੋਧ ਵਿਚ ਰਾਜੇ, ਮਹਾਰਾਜੇ, ਜਗੀਰਦਾਰ, ਸਰਦਾਰ, ਮੌਕਾਪ੍ਰਸਤ, ਝੋਲੀ ਚੁਕ ਅਤੇ ਵੱਡੇ ਵੱਡੇ ਦੇਸੀ ਅਧਿਕਾਰੀ ਅੰਗਰੇਜ਼ੀ ਸਰਕਾਰ ਦੀ ਧਿਰ ਸਨ।

ਇਤਿਹਾਸ ਨੇ ਸਾਬਤ ਕਰ ਦਿੱਤਾ ਹੈ ਕਿ ਨਾਮਧਾਰੀਆਂ ਨੇ ਪੂਰੇ ਸਰਕਾਰੀ ਦਬਾਓ ਦੇ ਬਾਵਜੂਦ ਰੂਸ ਨਾਲ ਸਬੰਧ ਕਾਇਮ ਕਰਕੇ ਭਾਰਤ ਦੀ ਬਰਤਾਨਵੀ ਸਰਕਾਰ ਤੋਂ ਮੁਕਤੀ ਚਾਹੀ। (ਕੂਕਾ ਮੂਵਮੈਂਟ, ਡਾ. ਫੌਜਾ ਸਿੰਘ, ਮੋਤੀ ਲਾਲ ਬਨਾਰਸੀ ਦਾਸ ਦਿੱਲੀ. ਪੰਨਾ ੧੩੯ ਤੋਂ ੧੫੪) (ਕੂਕਾਜ਼ ਐਲਾਈਡ ਪਬਲੀਸ਼ਰਜ਼ ਪ੍ਰਾਈਵੇਟ ਲਿਮੀਟਿਡ, ਬੰਬਈ ਪੰਨਾ ੧੧੬ ਤੋਂ ੧੨੭ )

ਏਨਾ ਹੀ ਨਹੀਂ, ਸਗੋਂ ਜਦੋਂ ਮਹਾਰਾਜ ਦਲੀਪ ਸਿੰਘ ਇੰਗਲੈਂਡ ਤੋਂ ਭਾਰਤ ਆਉਣ ਦੀ ਇੱਛਾ ਨਾਲ ਅਰਬ ਸਾਗਰ ਦੇ ਪਾਣੀਆਂ ਵਿਚ ਦਾਖਲ ਹੋਇਆ ਓਦੋਂ ਵੀ ਕੂਕਿਆਂ ਅਰਥਾਤ ਨਾਮਧਾਰੀਆਂ ਵਲੋਂ, ਗੁਰੂ ਹਰੀ ਸਿੰਘ ਦੇ ਸਮੇਂ ਉਸ ਨਾਲ ਤਾਲ ਮੇਲ ਕਰਕੇ ਲੱਖਾਂ ਦੀ ਤਾਦਾਦ ਵਿਚ ਸਮਰਥਨ ਦਾ ਸੱਚਾ ਇਰਾਦਾ ਪਰਗਟ ਕੀਤਾ ਗਿਆ। (ਕੂਕਾਜ਼, ਐਮ.ਐਮ. ਆਹਲੂਵਾਲੀਆ, ਪੰਨਾ ੧੨੮

ਤੋਂ ੧੩੪) ਜਦ ਕਿ ਬਰਤਾਨਵੀ ਗੁਲਾਮੀ ਨਾਲ ਸੰਤੁਸ਼ਟ ਸਰਕਾਰਾਂ, ਜਾਗੀਰਦਾਰਾਂ, ਰਾਜਿਆਂ, ਮਹਾਰਾਜਿਆਂ ਅਤੇ ਸਿੰਘ ਸਭਾਵਾਂ ਦੇ ਆਗੂਆਂ, ਹਰਿਮੰਦਰ ਸਾਹਿਬ ਤੇ ਅਕਾਲ ਤਖਤ ਦੇ ਪੁਜਾਰੀਆਂ ਦੀ ਅਵਾਜ਼ ਹੇਠ ਲਿਖੀ ਚਿੱਠੀ ਅਨੁਸਾਰ:

"ਅਸੀਂ ਗਵਰਨਮੇਂਟ ਅੰਗਰੇਜ਼ੀ ਦੇ ਸੱਚੇ ਦਿਲੋਂ ਧੰਨਵਾਦ ਕਰਕੇ ਸਾਬਾਸੇ ਆਖਦੇ ਹਾਂ ਕਿ ਜਿਸ ਨੇ ਪੰਜਾਬ ਨੂੰ ਬਸ ਵਿਚ ਲੈ ਕੇ ਫੇਰ ਬੀ ਸਿੰਘਾਂ ਨਾਲ ਓਹੋ ਜੇਹਾ ਖੋਟਾ ਸਲੂਕ ਨਹੀਂ ਕੀਤਾ ਜੇਹਾ ਕੁ ਵਿਰੋਧੀਆਂ ਨਾਲ ਬਾਦਸ਼ਾਹ ਕਰਿਆ ਕਰਦੇ ਹਨ। ਸਗੋਂ ਆਪਣੀ ਪਿਆਰੀ ਪਰਜਾ ਮੰਨ ਕੇ ਪੰਜਾਬ ਦੀ ਓਹ ਆਬਾਦੀ ਕਰ ਵਿਖਾਈ ਜੋ ਕਦੇ ਨਹੀਂ ਹੋਈ ਸੀ ਅਤੇ ਸਿਖਾਂ ਦੇ ਸਬ ਖਾਨਦਾਨ ਬੀ ਜਥਾ ਜੋਗ ਅਮੀਰ ਬਣਾਈ ਰਖੇ.....ਕਿਰਪਾ ਦੀ ਨਜ਼ਰ ਨਾਲ ਪ੍ਰਿਤਪਾਲਾ ਕਰਦੇ ਹੋਏ ਵਡਿਆਈਆਂ ਬਖਸ਼ ਰਹੇ ਹਨ ਓਸੇ ਤਰਾਂ ਸਿੰਘਾਂ ਨੇ ਬੀ ਅਜ ਤਕ ਸਰਕਾਰ ਦੇ ਕ਼ੰਮਾਂ ਵਿਚ ਆਪਣਾ ਲਹੂ ਡੋਹ੍ਲ ਕੇ ਜਾਨ ਦੇਣ ਤਕ ਜਰਾ ਭਰ ਫਰਕ ਤੇ ਕਰਕ ਨਹੀਂ ਕੀਤੀ। ਜੈਸੀ ਕਿ ਸਿੰਘ ਕੌਮ ਨੇ ਐਨ ਸੱਚੀ ਖੈਰ ਖ੍ਵਾਹ ਤੇ ਜਾਨ ਕੁਰਬਾਨ ਕਰਨ ਵਾਲੀ ਨਿਮਕ ਹਲਾਲ ਅੰਗ੍ਰੇਜ਼ੀ ਪ੍ਰਜਾ ਆਪ ਨੂੰ ਸਾਬਤ ਕਰ ਦਿਖਾਇਆ ਹੈ ਐਸੀ ਹੋਰ ਕੋਈ ਕੌਮ ਅਜ ਤਕ ਨਹੀਂ ਨਿਤ੍ਰੀ। ਬਲਕਿ ਜਦ ਸੰਮਤ ੧੯੪੨ ਬਿ: ਕੋ ਸਿਖਾਂ ਦਾ ਪੁਰਾਣਾ ਬਾਦਸ਼ਾਹ ਦਲੀਪ ਸਿੰਘ ਸਰਕਾਰ ਅੰਗ੍ਰੇਜ਼ੀ ਦੀ ਪ੍ਰਮ ਕ੍ਰਿਪਾ ਤੇ ਭਾਰੀ ਪਰਵਰਸ ਨੂੰ ਭੁਲਾਕੇ ਸਾਹ ਫਰਾਂਸ ਤੇ ਰੂਸ ਦੇ ਪਾਸ ਮਦਦ ਲੈਣ ਦੀ ਇੱਛਾ ਧਾਰ ਕੇ ਚਲਾ ਗਿਆ ਸੀ ਉਹ ਸਮਾਂ ਸਿੰਘਾਂ ਨੂੰ ਜੋਸ ਦੇ ਕੇ ਜਰੂਰ ਬਾਗੀ ਕਰਨ ਵਾਲਾ ਤੇ ਸਿੰਘਾਂ ਦੀ ਪ੍ਰੀਖਯਾ ਦਾ ਸੀ ਭਰ ਸਾਬਾਸੇ ਸਿੰਘਾਂ ਦੇ ਜੇੜੇ ਓਸ ਵਕਤ ਬੀ ਨਹੀਂ ਡੋਲੇ ਸਗੋਂ ਆਪਣੀ ਮਿਹਰਬਾਨ ਕਦਰਦਾਨ ਸ੍ਰਕਾਰ ਅੰਗ੍ਰੇਜ਼ੀ ਦੇ ਉਪਕਾਰ ਨਾ ਵਿਸਾਰ ਕੇ ਦਿਲੋਂ ਜਾਨ ਤੋਂ ਸ੍ਰਕਾਰ ਅੰਗਰੇਜੀ ਦੇ ਦਾਸ ਬਣੇ ਰਹੇ ਤੇ ਮਹਾਂਰਾਜੇ ਦਲੀਪ ਸਿੰਘ ਦੀ ਚਿੱਠੀ ਜੋ ੨੦ ਜੂਨ ੧੮੮੯ ਈਸਵੀ ਦੀ ਲਿਖੀ ਹੋਈ, ਅਖਬਾਰਾਂ ਵਿਚ ਛਪ ਕੇ ਮਦਦ ਮੰਗਣ ਲਈ ਸਿੰਘਾਂ ਪਾਸ ਆਈ ਤਾਂ ਸਿੰਘਾਂ ਨੇ ਉਸਦਾ ਕੱਖ ਜਿੰਨਾ ਵੀ ਮਾਣ ਨਾ ਕੀਤਾ। ਕੇਵਲ ਸਰਕਾਰ ਅੰਗ੍ਰੇਜ਼ੀ ਦੇ ਅੱਗੇ ਹੀ ਥਿਕੇ ਰਹੇ।" (ਰਾਜ ਖਾਲਸਾ ਭਾਗ ੩, ਗਿਆਨੀ ਗਿਆਨ ਸਿੰਘ ਪੰਨਾ ੧੦੫੧, ਪੱਥਰ ਦਾ ਛਾਪਾ ਸੰਨ ੧੮੯੫ )

ਜਿਸ ਵੇਲੇ ਕੂਕਾ ਨੁਮਾਇਦੇ ਮਹਾਰਾਜਾ ਦਲੀਪ ਸਿੰਘ ਦਾ ਸੁਆਗਤ ਕਰਨ ਲਈ ਬੰਬਈ ਤਕ ਵੀ ਪਹੁੰਚੇ। ਓਦੋਂ ਉਪਰੋਕਤ ਤਰਜ਼ ਦੇ ਸਿੰਘ ਸਰਕਾਰਾਂ ਦੀ ਇਕ ਚਿੱਠੀ ਮਹਾਰਾਜਾ ਦਲੀਪ ਸਿੰਘ ਨੂੰ ਭਿਜਵਾਈ ਗਈ ੩੦ ਅਕਤੂਬਰ ੧੮੮੯ ਨੂੰ ਉਹ ਸਿਵਿਲ ਮਿਲਟਰੀ ਗਜ਼ਟ ਵਿਚ-ਛਾਪੀ ਗਈ। ਸੁਤੰਤਰ ਖਾਲਸਾ ਰਾਜ ਦੇ ਮਾਲਕਾਂ ਨੇ ੫੬ ਵਰ੍ਹਿਆਂ ਵਿਚ ਕਿੰਨੀ ਤਬਦੀਲੀ ਹਾਸਲ ਕਰ ਲਈ, ਉਸਦੀ ਮੂੰਹ ਬੋਲਦੀ ਤਸਵੀਰ ਇਹ ਚਿਠੀ ਹੈ।

ਅਸੀਂ ਸਾਰਾ ਖਾਲਸਾ ਪੰਥ (ਕੂਕੇ ਅਥਵਾ ਨਾਮਧਾਰੀ ਇਸ ਵਿਚ ਸ਼ਾਮਲ ਨਹੀਂ ਸਨ- ਲੇਖਕ) ਤੇ ਗੁਜਰਾਂ ਵਾਲੇ ਦੇ ਨਿਵਾਸੀ ਜਿਨ੍ਹਾਂ ਨਾਲ ਤੂੰ ਆਪਣੀ ਜਨਮ ਭੂਮੀ ਦਾ ਸੰਬੰਧ ਸਮਝਦਾ ਹੈਂ ਤੇਰੀ ਓਸ ਚਿੱਠੀ ਦਾ ਜਵਾਬ ਦਿੰਦੇ ਹਾਂ ਜਿਹੜੀ ੨੦ ਜੂਨ ੧੮੮੯ ਨੂੰ ਅਖ਼ਬਾਰਾਂ ਵਿਚ ਛਾਪ ਕੇ ਮਦਦ ਮੰਗਦੀ ਹੋਈ ਸਾਡੇ ਪਾਸ ਆਈ ਸੀ।—ਪਹਿਲੇ ਤਾਂ ਅੰਗ੍ਰੇਜ਼ੀ ਬਾਦਸ਼ਾਹੀ ਦਾ ਤੇਰੇ ਬਾਪ ਦੀ ਬਾਦਸ਼ਾਹੀ ਨਾਲ ਜਦ ਅਸੀਂ ਮੁਕਾਬਲਾ ਕਰਕੇ ਸਾਫ਼ ਇਨਸਾਫ਼ ਦੀ ਨਿਗਾਹ ਨਾਲ ਵੇਖਦੇ ਹਾਂ, ਤਾਂ ਤੇਰੀ ਚਿੱਠੀ ਸਾਨੂੰ ਪਿਆਰੀ ਨਹੀਂ ਲਗਦੀ, ਤਾਂ ਹੀ ਅਸੀਂ ਏਸ ਦੀ ਕਦਰ ਨਹੀਂ ਕਰਦੇ। ਤੇਰੀ ਚਿੱਠੀ ਤੋਂ ਸਹੀ ਹੁੰਦਾ ਹੈ ਕੇ ਤੂੰ ਸ੍ਰਕਾਰ ਅੰਗ੍ਰੇਜ਼ੀ ਨਾਲ ਆਪਣੀ ਬੇਅਕਲੀ ਕਰਕੇ ਗੁੱਸੇ ਹੈਂ। ਤੇਰਾ ਇਹ ਗੁੱਸਾ ਖਾਲਸੇ ਨੂੰ ਜੋਸ਼ ਨਹੀਂ ਚੜ੍ਹਾ ਸਕਦਾ। ਕਿਉਂਕਿ ਅਸੀਂ ਸਰਕਾਰ ਅੰਗ੍ਰੇਜ਼ੀ ਦੇ ਸੱਚੇ ਦੋਸਤ ਹਾਂ। ਸਾਨੂੰ ਏਸ ਦੀ ਮੇਹਰਬਾਨੀ ਤੇ ਇਨਸਾਫ਼ ਉਤੇ ਗ਼ਾਰੀ ਭਰੋਸਾ ਹੈ। ਏਹ ਗੱਲ ਅਸੀਂ ਸੱਚੀ ਆਖਦੇ ਹਾਂ, ਕੁਝ ਵਡਿਆਈ ਤੋਂ ਖੁਸ਼ਾਮਦ ਨਹੀਂ ਕਰਦੇ। ਤੁਸੀਂ ਆਪ ਹੀ ਮੁਣਾਸਬੀ ਨਾਲ ਵੇਖੋ ਤੁਮਾਰੇ ਰਾਜ ਵਿਚ ਪਰਜਾ ਕੇਹੀ ਸੁਖੀ ਸੀ ਜਦੋਂ ਹਰ ਇਕ ਪਿੰਡ ਵਿੱਚ ਤਲਵਾਰ ਦੀ ਧਾਰ ਲਹੂ ਨਾਲ ਭਰੀ ਰਹਿੰਦੀ ਤੇ ਧਾੜਵੀ ਦਿਨ ਧਾੜੇ ਲੁਟਦੇ ਰਹਿੰਦੇ ਸੈ। ਬਿਦਯਾ ਦੀ ਐਥੋਂ ਤਕ ਉਨਤੀ ਸੀ ਕਿ ਬਿਦਯਾ ਦਾ ਨਾਮ ਲੈਣ ਵਾਲੇ ਨੂੰ ਬੀ ਸਿੰਘ ਗੁਨਾਹੀ ਸਮਝਦੇ ਸੇ। ਔਰ ਮਜਹਬੀ ਪੱਖ ਬਾਦ ਤੇ ਹੰਕਾਰ ਦੀ ਹਨੇਰੀ ਦਾ ਘੱਟਾ ਅੱਖੀਆਂ ਅਗੋਂ ਕਦੀ ਬੀ ਘੱਟ ਨਹੀਂ ਹੁੰਦਾ ਸੀ। ਓਸੇ ਲੁੱਟ ਮਾਰ ਦਾ ਨਾਮ ਸਿੰਘਾਂ ਸਾਹੀ ਤੇ ਬੁਰਛੇ ਗਰਦੀ ਅੱਜ ਤਕ ਬੋਲੀ ਜਾਂਦੀ ਹੈ। ਕਿਉਂਕੇ ਬਾਦਸ਼ਾਹ ਪਰਜਾ ਦੀ ਘਰ ਬੱਬਰੀ ਜੋਰ ਨਾਲ ਲੁੱਟ ਲੈਂਦੇ ਤੇ ਸਿਪਾਹੀ ਖੜੇ ਖੜੋਤੇ ਖੇਤਾਂ ਨੂੰ ਖਸੋਟ ਲੈਂਦੇ ਸੇ। ਕਿਰਸਾਨਾਂ ਦੀ ਕੋਈ ਕੁਝ ਨਾ ਸੁਣਦਾ। ਜੇ ਕੋਈ ਅੱਗੋਂ ਆਕੜਦਾ ਤਾਂ ਦੋ ਧੜ ਹੋ ਜਾਂਦਾ। ਗ੍ਰੀਬ ਲੋਕ ਸਬ ਵਿਗਾਰ ਵਿਚ ਫੜੇ ਰਹਿੰਦੇ ਓਨਾਂ ਨੂੰ ਮਜਦੂਰੀ ਦੇਣੀ ਤਾਂ ਕਿਤੇ ਰਹੀ, ਰੋਟੀ ਵੀ ਨਹੀਂ ਦਿੰਦੇ ਸੇ। ਜੇ ਓਹ ਮੰਗਦੇ ਤਾਂ ਜੁੱਤੀਆਂ ਦੀ ਮਾਰ ਪੈਂਦੀ। ਚੋਰ ਧਾੜਵੀ ਥੋੜੇ ਥੋੜੇ ਕਸੂਰ ਬਦਲੇ ਕਤਲ ਕੀਤੇ ਜਾਂਦੇ ਯਾ ਉਨ੍ਹਾ ਦੀਆਂ ਟੰਗਾਂ ਬਾਹਾਂ ਕੱਟੀਆਂ ਜਾਂਦੀਆਂ। ਇਸਤ੍ਰੀਆਂ ਦੇ ਸਤ ਜੋਰ ਨਾਲ ਤੋੜੇ ਜਾਂਦੇ ਸੇ। ਔਰਤਾਂ ਕਈ ਕਈ ਬਯਾਹ ਕੇ ਯਾ ਮੱਲੋਮਲੀ ਅੰਦਰ ਪਾ ਕੇ ਕੈਦ ਰੱਖੀਆਂ ਜਾਂਦੀਆਂ, ਮੁਸਾਫਰ ਤੇ ਬਾਜਾਰ ਦਿਹੁੰ ਦੀਵੀਂ ਪਏ ਲੁੱਟੀਦੇ। ਇਕ ਪਿਆਦਾ ਬੀ ਵੱਡੇ ਸਰਦਾਰ ਦੀ ਇੱਜਤ ਲਾਹ ਸਿੱਟਦਾ। ਨਿਆਉਂ ਤਾਂ ਖੰਬ ਲਾਕੇ

**ਨਾਮਧਾਰੀ ਕੌਮੀ ਪਿੜ ਵਿਚ ਏਕਤਾ, ਬਰਾਬਰੀ ਅਤੇ ਉਸਾਰੀ ਦੀਆਂ ਭਾਵਨਾਵਾਂ ਦੇ ਪ੍ਰਤੀਕ ਹਨ। ਇਹ ਕਦੇ ਫਿਰਕਾ ਪ੍ਰਸਤੀ ਤੋਂ ਪ੍ਰੇਰਤ ਨਹੀਂ ਹੋਏ।**

ਉੱਡ ਗਿਆ ਸੀ, ਜਿਕੂੰ ਮੁਸਲਮਾਨਾ ਦੇ ਸਮੇਂ ਦੀ ਕਹਾਵਤ ਸੀ (ਸੁਣੋ ਭਾਈ ਗੱਲ ਰਾਹ ਦੀ। ਖਾਧੀ ਜਾਇ ਸੋ ਖਾਓ ਬਾਕੀ ਅਹਿਮਦ ਸਾਹ ਦੀ।) ਏਹੋ ਦਸ਼ਾ ਤੁਸਾਡੀ ਬਦਾਸ਼ਾਹੀ ਵਿਚ ਵਰਤ ਰਹੀ ਸੀ। (ਜਿਸਦੀ ਲਾਠੀ ਉਸਦੀ ਭੈਂਸ).........ਏਸ ਕਰਕੇ ਸਾਡਾ ਅਫਸੋਸ ਹੈ ਤੁਸਾਡੀ ਬਾਦਸ਼ਾਹੀ ਉਤੇ। ਦੇਖੋ ਸਾਡਾ ਇਕੋ ਬਹਾਦਰ ਹਰੀ ਸਿੰਘ ਨਲੂਆ ਜਿਸਨੇ ਅਨੇਕ ਜੰਗ ਜਿੱਤ ਕੇ ਤੁਸਾਡੀ ਬਾਦਸ਼ਾਹੀ ਕਾਇਮ ਕਰ ਦਿਖਾਈ ਸੀ, ਤੇਰੇ ਬਾਪ ਨੇ ਡੋਗਿਰਆਂ ਦੇ ਆਖੇ ਲੱਗ ਓਸੇ ਨੂੰ ਜਾਣ ਬੁਝ ਕਰ ਬੈਰੀਆਂ ਦੇ ਮੂੰਹ ਅੱਗੇ ਰਖ ਕੇ ਮਰਵਾ ਦਿਤਾ। ਮਰੇ ਤੋਂ ਫੇਰ ਓਸਦਾ ਮੁਲਕ ਤੇ ਖਜ਼ਾਨਾ ਜਬਤ ਕਰ ਲੀਤਾ। ਏਸੇ ਤਰ੍ਹਾ ਹੋਰ ਬੀ ਸੰਧਾਂਵਾਲੀਏ, ਅਟਾਰੀ ਵਾਲੇ, ਮੰਜੀਠੀਏ, ਮਾਨ ਆਦਿਕ ਜੇਤੇ ਜੇਤੇ ਸੂਰਬੀਰ ਸਿੰਘ ਮੁਲਕ ਫਤੇ ਕਰਦੇ ਰਹੇ ਓਨਾਂ ਵਿਚੋਂ ਤੇਰੇ ਬਾਪ ਨੇ ਕਿਸੇ ਨੂੰ ਨਾ ਬਧਾਯਾ। ਸਗੋਂ ਸਿੰਘਾਂ ਦੇ ਪਹਿਲੇ ਮੁਲਕ ਜੋੜੇ ਤੇਗ ਦੇ ਜੋਰ ਮੱਲੇ ਹੋਏ ਸੇ ਤੇਰੇ ਬਾਪ ਨੇ ਓਹ ਬੀ ਖੋਹ ਲੀਤੇ ਸਨ।

ਤੂੰ ਬੀ ਓਸੇ ਦਾ ਪੁਤ੍ਰ ਹੈਂ। ਓਹੋ ਜੇਹੇ ਸਲੂਕ ਸਿੰਘਾਂ ਨਾਲ ਕਰੇਂਗਾ। ਅਸੀਂ ਸੱਚ ਆਖਦੇ ਹਾਂ ਤੁਸਾਡੀ ਬਾਦਸ਼ਾਹੀ ਵਿਚੋਂ ਹੋਰ ਹੋਰ ਹੀ ਲੋਗ ਰਾਜੇ ਬਣਦੇ ਰਹੇ। ਸਿੰਘਾਂ ਨੂੰ ਕੱਖ ਬੀ ਨਾ ਲੱਭਾ। ਬਲਕੇ ਤੇਰੇ ਬਾਪ ਦੇ ਸਤਾਏ ਹੋਏ ਸਤਿਲੁਜੋਂ ਪਾਰ ਦੇ ਰਈਸਾਂ ਨੇ ਸਰਕਾਰ ਅੰਗ੍ਰੇਜ਼ੀ ਦੀ ਸਰਣ ਲਈ ਤਾਂ ਆਰਾਮ ਪਾਯਾ। ਫੇਰ ਤੂੰ ਦੇਖ ਮਹਾਰਾਜੇ ਰਣਜੀਤ ਸਿੰਘ ਦੇ ਗੁਜਰੇ ਪਿਛੋਂ ਜੇਤੇ ਜ਼ੁਲਮ ਤੇ ਚੇਤ ਸਿੰਘ ਕੌਰ ਨੌਨਿਹਾਲ ਸਿੰਘ ਮਹਾਰਾਜ ਸੇਰ ਸਿੰਘ ਕੌਰ ਪ੍ਰਤਾਪ ਸਿੰਘ, ਸੁਚੇਤ ਸਿੰਘ ਹੀਰਾ ਸਿੰਘ ਜਵਾਹਰ ਸਿੰਘ ਕੌਰ ਪਸ਼ੌਰਾ ਸਿੰਘ ਆਦਿਕ ਬਹਾਦਰਾਂ ਦੇ ਖੂਨ ਹੁੰਦੇ ਰਹੇ ਕੀ ਓਹ ਤਵਾਰੀਖਾਂ ਵਿਚ ਨਹੀਂ ਝਲਕਦੇ।.....

ਛੇਕੜ ਅਕਾਲਪੁਰਖ ਨੇ ਆਪਣੀ ਦੁਖੀ ਪ੍ਰਜਾ ਦੀ ਬੇਨਤੀ ਸੁਣੀ ਤਾਂ ਤੁਸਾਡੀ ਹਕੂਮਤ ਖੋਹ ਕੇ ਆਪਣੀ ਕ੍ਰਿਪਾ ਦ੍ਰਿਸਟੀ ਨਾਲ ਸਰਕਾਰ ਅੰਗ੍ਰੇਜ਼ੀ ਜੋ ਅਤੀ ਦਿਆਲੂ ਤੇ ਨਿਯਾਇਕਾਰੀ ਪ੍ਰਜਾ ਪਾਲਕ ਹੈ ਏਸ ਦੀ ਪਨਾਹ ਵਿਚ ਦੇ ਕੇ ਰੱਖਿਯਾ ਕਰ ਲੀਤੀ।

ਹੁਣ ਅਸੀਂ ਅਤਿਯੰਤ ਸੁਖੀ ਹਾਂ ਕਿਉਂਕਿ ਹਾਕਮ ਨਿਯਾਇਕਾਰੀ ਇਮਾਨਦਾਰ ਹਨ, ਰੇਲ, ਡਾਕਖਾਨੇ, ਤਾਰ, ਹਸਪਤਾਲ, ਸਕੂਲ, ਸੜਕਾਂ, ਨਹਿਰਾਂ ਆਦਿਕ ਹਰ ਪ੍ਰਕਾਰ ਦੇ ਸੁਖਦਾਈ ਬਿਹਾਰ ਪ੍ਰਜਾ ਨੂੰ ਪ੍ਰਾਪਤ ਹੋ ਰਹੇ ਹਨ। ਸਬ ਕੋਈ ਆਪਣੇ ਆਪਣੇ ਮਜਹਬ ਧਰਮ ਦਾ ਪ੍ਰਚਾਰ ਤੇ ਰੁਜਗਾਰ ਖੁਲੇ ਦਿਲ ਪਿਆ ਕਰਦਾ ਹੈ। ਚੋਰਾਂ ਦਾ ਜਰਾ ਭੈ ਨਹੀਂ । ਧਾੜਵੀ ਡਾਕੂ ਕੋਈ ਨਹੀਂ ਰਿਹਾ। ਜਿਥੇ ਜੀ ਚਾਹੇ ਸੁਇਨਾ ਉਛਾਲ ਕੇ ਚਲੇ ਜਾਂਦੇ ਹਾਂ। ਹੁਣ ਤੂੰ ਆਪੇ ਵੇਖ ਸਾਡੇ ਵਾਸਤੇ ਤੁਸਾਡੀ ਬਾਦਸ਼ਾਹੀ ਚੰਗੀ ਸੀ ਕੇ ਅੰਗ੍ਰੇਜ਼ੀ ਚੰਗੀ ਹੈ। ਅਜੇਹੀ ਮੇਹਰਬਾਨ, ਨਿਰਪੱਖ, ਸੁਖਦਾਈ ਸਰਕਾਰ ਦੇ ਬਿਰੁਧ ਹੋਣਾ ਕੇਹੜੀ ਅਕਲ ਦਾ ਕੰਮ ਹੈ? ਤੂੰ ਲਿਖਦਾ ਹੈਂ ਕੇ ਮੈਂ ਆਕੇ ਤੁਸਾਨੂੰ ਅੰਗ੍ਰੇਜ਼ੀ ਜ਼ੁਲਮ ਤੋਂ ਬਚਾਵਾਂਗਾ ਤੇ ਗੋਬੱਧ ਹਟਾਵਾਂਗਾ ਫੇਰ ਤੂੰ ਲਿਖਦਾ ਹੈਂ ਕੇ ਹਰ ਏਕ ਆਦਮੀ ਇਕ ਇਕ ਆਨਾ ਮਹੀਨਾ ਚੰਦਾ ਕਰਕੇ ਮੈਨੂੰ ਸਹਾਇਤਾ ਦੇਓ। ਏਹ ਗੱਲ ਬੀ ਤੇਰੀ ਸਾਨੂੰ ਨਹੀਂ ਭਾਉਂਦੀ ਔਰ ਨਾ ਅਸੀਂ ਮੰਨਦੇ ਹਾਂ ਕਯੋਂਕੇ ਜੇਡੇ ਸੁਖ ਅਸੀਂ ਤੇਰੇ ਵੱਡਿਆਂ ਦੇ ਰਾਜ ਵਿਚ ਪਾਏ ਹਨ ਓਹੋ ਜੇਹੇ ਤੇਰੇਥੋਂ ਹਾਸਲ ਹੋਣਗੇ।......

ਏਹ ਜੇੜਾ ਤੂੰ ਸਰਕਾਰ ਅੰਗ੍ਰੇਜ਼ੀ ਤੋਂ ਬਾਗੀ ਹੋਯਾ ਹੈਂ ਅਕਲ ਦੀ ਗੱਲ ਨਹੀਂ ਕੀਤੀ। ਸਾਡੇ ਵਿਚੋਂ ਜੇੜਾ ਥੋੜੀ ਅਕਲ ਬੀ ਰਖਦਾ ਹੈ ਓ ਬੀ ਤੇਰੀ ਸਹਾਇਤਾ ਦਾ ਨਾਮ ਨਹੀਂ ਲਏ ਗਾ। ਤੂੰ ਸਾਥੋਂ ਕੋਈ ਉਮੇਦ ਨਾ ਰਖ, ਦੇਸੀ ਰਾਜਾ ਬੀ ਕੋਈ ਤੇਰੀ ਚਿੱਠੀ ਨਹੀਂ ਮੰਨਦਾ। ਤਾਂ ਤੇ ਅਸੀਂ ਤੈਨੂੰ ਸੱਚੇ ਦਿਲ ਨਾਲ ਤੇਰੇ ਦਰਦੀ ਹੋ ਕੇ ਆਖਦੇ ਹਾਂ......ਸਾਡਾ ਆਖਯਾ ਮੰਨ। ਲੰਡਨ ਨੂੰ ਮੁੜ ਜਾਹ ਤੇ ਮਾਫੀ ਮੰਗ ਲੈ। ਸਾਨੂੰ ਪੱਕੀ ਉਮੇਦ ਹੈ ਕੇ ਸਰਕਾਰ ਅੰਗ੍ਰੇਜ਼ੀ ਤੇਰੇ ਗੁਨਾਹ ਜਰੂਰ ਮਾਫ ਕਰ ਦੇਣਗੇ। ਔਰ ਪਰਵਰਸ਼ ਕਰਨਗੇ। ਜੇ ਤੂੰ ਏਹ ਸਾਡੀ ਮੱਤ ਲੈ ਲੀਤੀ ਤਾਂ ਸੁਖ ਪਾਏਂਗਾ ਤੇ ਅਸੀਂ ਬੀ ਖੁਸ਼ੀ ਮੰਨਾਵਾਂਗੇ। ਜੇ ਨਹੀਂ ਮੰਨੇਂਗਾ ਤਾਂ ਤੂੰ ਜਾਣ। ਪਰ ਸਾਡੀ ਵਲ ਫੇਰ ਕਦੇ ਅਜੇਹੀ ਚਿੱਠੀ ਨਾ ਭੇਜੀਂ।" (ਰਾਜ ਖਾਲਸਾ, ਭਾਗ ੩, ਗਿਆਨੀ ਗਿਆਨ ਸਿੰਘ ਪੱਥਰ ਛਾਪਾ ਸੰ: ੧੯੯੫ ਫੁਟ ਨੋਟ ਪੰਨਾ ੧੦੫੧, ੧੦੫੨, ੧੦੫੩, ੧੦੫੪ ਤੇ ੧੦੫੫)"

ਜੇ ਉਪਰਲੀ ਚਿੱਠੀ ਦੇ ਲੇਖਕ ਸਿੱਖਾਂ ਨਾਲ ਕੂਕੇ ਸਿੰਘਾਂ ਦੀ ਬਣ ਨਾ ਆਵੇ ਤਾਂ ਸਮਝ ਆ ਸਕਦੀ ਹੈ। ਕੂਕਾ ਕਦੇ ਅੰਗਰੇਜ਼ ਦਾ ਵਫਾਦਾਰ ਨਹੀਂ ਹੋਇਆ। ਇਹ ਲੇਖਕ ਦੂਜਿਆਂ ਨੂੰ ਵੀ ਅੰਗਰੇਜ਼ਾਂ ਦੀ ਗੁਲਾਮੀ ਪਰਵਾਨ ਕਰਨ ਦੀਆਂ ਨਸੀਹਤਾਂ ਕਰਦੇ ਹਨ।

ਜਦੋਂ ਇੰਡੀਅਨ ਨੈਸ਼ਨਲ ਕਾਂਗ੍ਰਸ ਦੇ ਵਿਰੋਧ ਵਿਚ ਤੇ ਸੁਤੰਤਰਤਾ ਦੇ ਵਿਚਾਰ ਨੂੰ ਮਹਾਤਮਾ ਗਾਂਧੀ ਦੁਆਰਾ ਅਪਨਾ ਲਿਆ ਓਦੋਂ ਸਮੁੱਚੇ ਨਾਮਧਾਰੀ ਇਸਦੀ ਤਰਫਦਾਰੀ ਵਿਚ ਆ ਗਏ। ਪੰਜਾਬ ਵਿਚ ਭਾਵੇਂ ਗੁਰੂ ਰਾਮ ਸਿੰਘ ਦੀ ਜਲਾਵਤਨੀ ਪਿਛੋਂ ਅਤੇ ਉਸਦੀ ੧੮੮੫ ਵਿਚ ਮ੍ਰਿਤੂ ਨੂੰ ਘੋਸ਼ਤ ਕਰਕੇ ਅਨੇਕਾਂ ਨਾਮਧਾਰੀਆਂ ਦੀਆ ਜ਼ਮੀਨਾਂ ਜ਼ਬਤ ਤੇ ਘਰ ਜਾਇਦਾਦਾਂ ਕੁਰਕ ਕਰਕੇ ਉਤਸ਼ਾਹਹੀਣ ਕਰਨ ਦੀ ਕੋਸ਼ਸ਼ ਕੀਤੀ ਪਰ ਕੂਕੇ ਇਕ ਪਲ ਲਈ ਵੀ ਝੁਕੇ ਨਹੀਂ। ਗੁਰੂ ਹਰੀ ਸਿੰਘ ਦੇ ਸਮੇਂ ਇਕ ਵਾਰ ਦੇਸ਼ ਵਿਚ ਭਿਆਨਕ ਕਾਲ ਪਿਆ (੧੮੯੯ ਈ:), ਸਾਰੀ ਬਾਗੜ ਟੁੱਟ ਕੇ, ਭੁਖ ਸਤਾਈ ਪੰਜਾਬ ਆ ਵੜੀ। ਨਾਮਧਾਰੀ ਹੈਡ ਕੁਆਟਰ ਤੋਂ ਹਰੇਕ ਕਾਫਲੇ ਨੂੰ ਤਿੰਨ ਦਿਨ ਖੁਲ੍ਹਾ ਲੰਗਰ ਮਿਲਦਾ ਰਿਹਾ। ਜ਼ਿਲੇ ਦਾ ਅਧਿਕਾਰੀ ਡਿਪਟੀ ਕਮਿਸ਼ਨਰ ਕੂਕਿਆਂ ਦੇ ਲੰਗਰ ਬਾਰੇ ਸੁਣਕੇ ਇਕ ਦਿਨ ਗੁਰੂ ਹਰੀ ਸਿੰਘ ਪਾਸ ਆਇਆ। ਲੋਕਾਂ ਦੀ ਇਸ ਬਿਪਤਾ ਵਿਚ ਕੀਤੀ ਗਈ ਮਦਦ ਦੀ ਪ੍ਰਸ਼ੰਸਾ ਕਰਕੇ ਉਸਨੇ ਆਪਣੇ ਵਲੋਂ ੧੦੦ ਮੁੱਰਬੇ ਲੇਹ ਦੇ ਨਾਂ ਦੇਣ ਦੀ ਪੇਸ਼ਕਸ਼ ਕੀਤੀ। ਬੜੇ ਸਿੱਧੇ ਸਾਧੇ, ਭਗਤੀ ਭਰੇ ਮਨੁੱਖ ਦਾ ਉੱਤਰ ਸੀ: ੧੦੦ ਮੁਰੱਬੇ ਤੁਹਾਡੇ ਕੋਲੋਂ ਲੈ ਕੇ ਤੁਹਾਨੂੰ ਦੇਸ ਦਾ ਮਾਲਕ ਤਸਲੀਮ ਕਰ ਲਈਏ? ਨਹੀਂ, ਮੁਰੱਬੇ ਨਹੀਂ ਚਾਹੀਦੇ।

ਅੰਗਰੇਜ਼ ਫੇਰ ਬੋਲਿਆ: ਜੇ ਅੰਨ ਭੰਡਾਰ ਮੁਕ ਗਿਆ ਫੇਰ ਕੀ ਕਰੋਗੇ? ਉਤਰ ਸੀ: ਤਾਂ ਅਸੀਂ ਵੀ ਨਾਲ ਹੀ ਤੁਰ ਪਵਾਂਗੇ।

ਇਹ ਸਪਿਰਟ ਨਾਮਧਾਰੀਆਂ ਵਿਚ ਤੋੜ ਤਕ ਰਹੀ ਤੇ ਰਹੇਗੀ ਵੀ।

"ਇਤਿਹਾਸ ਅਤੇ ਸਭਿਅਤਾ ਦੇ ਉੱਚ ਵਿਦਵਾਨ, ਭਾਰਤ ਦੇ ਰਾਸ਼ਟਰਪਤੀ ਡਾ: ਰਾਜਿੰਦਰ ਪ੍ਰਸ਼ਾਦ ਜੀ ਨੇ ਸੰਨ ੧੯੩੫ ਵਿਚ ਆਪਣੇ ਇਕ ਲੇਖ "ਸ੍ਰੀ ਸਤਿਗੁਰੂ ਰਾਮ ਸਿੰਘ ਦੇ ਸਿਧਾਂਤ" ਵਿਚ ਇਸ ਤਰ੍ਹਾਂ ਲਿਖਿਆ ਹੈ:

"ਗੁਰੂ ਰਾਮ ਸਿੰਘ ਜੀ ਸੁਤੰਤਰਤਾ ਨੂੰ ਵੀ ਧਰਮ ਦਾ ਇਕ ਆਵੱਸ਼ਕ ਅੰਗ ਮੰਨਦੇ ਸਨ ਅਤੇ ਨਾਮਧਾਰੀਆਂ ਦਾ ਸੰਗਠਨ ਬਹੁਤ ਜ਼ੋਰਦਾਰ ਹੋ ਗਿਆ ਸੀ। ਸਾਡੇ ਦੇਸ਼ ਵਿਚ ਮਹਾਤਮ ਗਾਂਧੀ ਜੀ ਨੇ ਜੋ ਨਾਮਿਲਵਰਤਣ ਦਾ ਅੰਦੋਲਨ ਇੰਨੇ ਜ਼ੋਰ ਨਾਲ ਚਲਾਇਆ

ਉਸਨੂੰ ਗੁਰੂ ਰਾਮ ਸਿੰਘ ਜੀ ਨੇ ਲਗਭਗ ੫੦ ਵਰ੍ਹੇ ਪਹਿਲਾਂ ਹੀ ਨਾਮਧਾਰੀਆਂ ਵਿਚ ਪਰਚਲਤ ਕੀਤਾ ਸੀ.....।" (ਨਾਮਧਾਰੀ ਇਤਿਹਾਸ (ਹਿੰਦੀ), ਸ੍ਰ. ਨਾਹਰ ਸਿੰਘ ਐਮ.ਏ. ਪੰਨਾ ੫੭)

ਪੰਡਿਤ ਸੁੰਦਰ ਲਾਲ, ਮਹਾਤਮਾਂ ਗਾਂਧੀ ਜੀ ਦੇ ਸਹਿਯੋਗੀ ਤੇ ਪਿਛੋਂ ਜਾਕੇ ਭਾਰਤ ਚੀਨ ਸੰਸਥਾ ਦੇ ਪ੍ਰਧਾਨ,"ਭਾਰਤ ਮੇਂ ਅੰਗਰੇਜ਼ੀ ਰਾਜ" ਦੇ ਰਚਿਤਾ ਕਿਹਾ ਕਰਦੇ ਸਨ ਗੁਰੂ ਰਾਮ ਸਿੰਘ ਮੇਰੇ ਦਾਦਾ ਗੁਰੂ ਹਨ, ਕਿਉਂਕਿ ਮੇਰੇ ਗੁਰੂ ਮਹਾਤਮਾ ਗਾਂਧੀ ਉਨ੍ਹਾਂ ਦੀ ਸਿਖਿਆ ਅਨੁਸਾਰ ਚਲੇ।

ਪਿਛੋਂ ਜਾਕੇ ਨਾਮਧਾਰੀ ਕਿਸਾਨਾਂ ਤੇ ਕਿਰਤੀਆਂ ਨੇ ਆਪਣੇ ਗੁਰੂਆਂ ਦੀ ਆਗਿਆ ਤੇ ਆਦਰਸ਼ਾਂ ਨਾਲ ਰਾਸ਼ਟਰੀ ਅੰਦੋਲਨ ਵਿਚ ਭਰਪੂਰ ਭਾਗ ਲਿਆ।

"ਸੰਨ ੧੯੨੯ ਈ: ਦੇ ਲਾਹੌਰ ਕਾਂਗ੍ਰਸ ਸੰਮੇਲਨ ਦੇ ਸਮੇਂ ਜਿਸ ਜ਼ਰੂਰੀ ਤੇ ਔਖੇ ਕਾਰਜ ਨੂੰ ਨਾਮਧਾਰੀਆਂ ਨੇ ਜ਼ਿੰਮੇਵਾਰੀ ਲੈ ਕੇ ਨਿਭਾਇਆ ਉਸਨੂੰ ਨਾਮਧਾਰੀਆਂ ਤੋਂ ਬਿਨਾ ਪੰਜਾਬ ਵਿਚ ਸ਼ਾਇਦ ਹੀ ਕੋਈ ਹੋਰ ਦਲ ਨਿਭਾ ਸਕਦਾ। ਇਸ ਵਕਤ ਅੰਗਰੇਜ਼ ਹੁਕਮਰਾਨ ਅਤੇ ਉਨ੍ਹਾਂ ਦੇ ਦੇਸੀ ਕਰਮਚਾਰੀ ਇਸ ਗਲ ਤੇ ਪੂਰਾ ਤ੍ਰਾਣ ਲਗਾ ਰਹੇ ਸਨ ਕਿ ਕੋਈ ਵੀ ਸਿੱਖ ਨਾਮਲੇਵਾ ਇਸ ਸੰਮੇਲਨ ਵਿਚ ਭਾਗ ਨਾ ਲੈ ਸਕੇ। ਬਾਬਾ ਖੜਗ ਸਿੰਘ, ਮਾਸਟਰ ਤਾਰਾ ਸਿੰਘ ਅਤੇ ਉਸ ਸਮੇਂ ਦੇ ਹੋਰ ਅਕਾਲੀ ਨੇਤਾ ਇਸ ਸੰਮੇਲਨ ਵਿਚ ਹਿੱਸਾ ਲੈਣ ਵਾਲੇ ਸਿੱਖਾਂ ਨੂੰ ਪਤਿਤ, ਕਾਫ਼ਰ ਅਤੇ ਅਧਰਮੀ ਹੋਣ ਦੇ ਫ਼ਤਵੇ ਦੇ ਚੁੱਕੇ ਸਨ, ਪਰ ਆਜ਼ਾਦੀ ਦੇ ਪਰਵਾਨੇ ਨਾਮਧਾਰੀਆਂ ਨੇ ਇਸ ਸੰਮੇਲਨ ਵਿਚ ਨਿਰਭੈ ਹੋਕੇ ਪੂਰਾ ਪੂਰਾ ਭਾਗ ਲਿਆ। ਉਨ੍ਹਾਂ ਨੇ ਅਜਿਹਾ ਪ੍ਰਬੰਧ ਕੀਤਾ ਕਿ ਜਿਸਨੂੰ ਵੇਖਕੇ ਰਾਜ ਕਰਮਚਾਰੀ ਅਤੇ ਜਨਤਾ ਹੱਕੇ ਬੱਕੇ ਰਹਿ ਗਏ। ਜਦੋਂ ਸੰਮੇਲਨ ਦੇ ਪ੍ਰਧਾਨ ਸ੍ਰੀ ਜਵਾਹਰ ਲਾਲ ਜੀ ਦਾ ਜਲੂਸ ਨਿਕਲਣ ਲਗਾ ਤਾਂ ਅੱਖ ਪਲਕਾਰੇ ਵਿਚ ੧੦੦ ਸ਼ੁੱਧ ਖੱਦਰ ਦੇ ਵਸਤਰਾਂ ਵਾਲੇ ਘੁੜ ਸਵਾਰ ਨਾਮਧਾਰੀ ਜਲੂਸ ਦੀ ਅਗਵਾਈ ਕਰਨ ਲਈ ਸਾਹਮਣੇ ਆ ਗਏ। ਨਾਮਧਾਰੀਆਂ ਦਾ ਇਹ ਕਾਰਨਾਮਾ ਉਨ੍ਹਾਂ ਦੀ ਦੇਸ਼ ਭਗਤੀ ਦਾ ਅਦੁਤੀ ਉਦਾਹਰਣ ਸੀ। ਹਜ਼ਾਰਾਂ ਨਾਮਧਾਰੀਆਂ ਨੇ ਸੰਮੇਲਨ ਵਿਚ ਹਿੱਸਾ ਲਿਆ। ਉਨ੍ਹਾਂ ਨੇ ਆਪਣੇ ਵਲੋਂ ਪੰਡਾਲ ਦੇ ਦਰਸ਼ਕਾਂ ਨੂੰ ਮੁਫ਼ਤ ਭੋਜਨ ਛਕਣ ਨੂੰ ਦਿੱਤਾ। ਪੂਰਣ ਸਵੈਰਾਜ ਦੇ ਪ੍ਰਸਤਾਵ ਦਾ ਖੁਲ੍ਹੇ ਦਿਲ ਨਾਲ ਸਮਰਥਨ ਕੀਤਾ।" (ਨਾਮਧਾਰੀ ਇਤਿਹਾਸ (ਹਿੰਦੀ), ਸ੍ਰ. ਨਾਹਰ ਸਿੰਘ ਐਮ.ਏ., ਪੰਨਾ ੫)"

ਉਸ ਸਮੇਂ ਦੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੋਵੇਂ ਛੋਟੇ ਭਾਈ ਮਹਾਰਾਜ ਨਿਹਾਲ ਸਿੰਘ ਅਤੇ ਮਹਾਰਾਜ ਗੁਰਦਿਆਲ ਸਿੰਘ ਅਤੇ ਹੋਰ ਸਿਰ ਕੱਢਵੇਂ ਨਾਮਧਾਰੀਆਂ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ, ਸੰਤ ਨਿਧਾਨ ਸਿੰਘ ਆਲਿਮ, ਸੰਤ ਟਹਿਲ ਸਿੰਘ, ਸੰਤ ਭਗਤ ਸਿੰਘ ਦਾਤੇਵਾਲੀਆ, ਪੰ: ਮਨਸਾ ਸਿੰਘ (੧੩ਵਾਂ ਡਿਕਟੇਟਰ) ਪੰ: ਬਸੰਤ ਸਿੰਘ, ਸੰਤ ਇੰਦਰ ਸਿੰਘ ਚਕਰਵਰਤੀ ਆਦਿ) ਨੇ ਕਾਂਗ੍ਰਸ ਵਿਚ ਤੇ ਉਸਦੀਆਂ ਸੁਤੰਤਰਤਾ ਸੰਬੰਧਤ ਤਹਿਰੀਕਾਂ ਵਿਚ ਵਧ ਚੜ੍ਹ ਕੇ ਭਾਗ ਲਿਆ। ਅਨੇਕਾਂ ਨਾਮਧਾਰੀਆਂ ਨੇ ਫੇਰ ਤੋਂ ਗ੍ਰਿਫਤਾਰੀਆਂ ਦਿੱਤੀਆਂ। ਤੇ ਕੈਦ ਕੋਠੜੀਆਂ ਵਿਚ ੬-੬, ੮-੮ ਮਹੀਨੇ ਤੋਂ ਸਾਲਾਂ ਤਕ ਸਮਾਂ ਬਿਤਾਇਆ।

ਗੁਰੂ ਘਰ ਭਾਵੇਂ ਇਕ ਪਾਰਟੀ ਦਾ ਮੈਂਬਰ ਬਣ ਕੇ ਅਗੇ ਨਾ ਆਇਆ ਪਰ ਉਸਨੇ ਸਦਾ ਹੀ ਦੇਸ਼ ਭਗਤਾਂ ਨੂੰ ਪਨਾਹ ਦਿੱਤੀ, ਮਦਦ ਕੀਤੀ ਤੇ ਜਿੰਨੀ ਹੋ ਸਕੀ ਪਦਾਰਥਕ ਸਹਾਇਤਾ ਕੀਤੀ। ਭੈਣੀ ਸਾਹਿਬ ਵਿਚ ਸ੍ਰ. ਕਰਤਾਰ ਸਿੰਘ ਸਰਾਭਾ ਦੇ ਵੇਲੇ ਉਨ੍ਹਾਂ ਦੇ ਸਾਥੀ, ਕਾਮਾਗਾਟਾ ਮਾਰੂ ਜਹਾਜ਼ ਦੇ ਹੀਰੋ ਬਾਬਾ ਗੁਰਦਿਤ ਸਿੰਘ ਤੇ ਉਹਦੇ ਸਾਥੀ, ਸ੍ਰ. ਭਗਤ ਸਿੰਘ ਸ਼ਹੀਦੇ ਆਜ਼ਮ ਤੇ ਉਨ੍ਹਾਂ ਦੇ ਸਾਥੀ ਸਾਰੇ ਹੀ ਅਪਣੇ ਵਿਸ਼ਵਾਸ ਦੀ ਜਗ੍ਹਾ ਸਮਝ ਕੇ ਵੇਲੇ ਕੁਵੇਲੇ ਆਉਂਦੇ ਰਹੇ। ਬਬਰ ਅਕਾਲੀਆਂ ਨੇ ਵੀ ਇਸ ਸਥਾਨ ਨੂੰ ਆਪਣਾ ਆਸਰਾ ਸਮਝਿਆ। ਬਬਰ ਰਤਨ ਸਿੰਘ ਦਾ ਅੰਤਮ ਲੰਗਰ ਸ੍ਰੀ ਭੈਣੀ ਸਾਹਿਬ ਹੀ ਸਾਵਧਾਨੀ ਨਾਲ ਹੋਇਆ ਜਦੋਂ ਕਿ ਪਿਛੋਂ ਬਰਤਾਨਵੀ ਸਰਕਾਰ ਦੀ ਪੁਲਿਸ ਚੜ੍ਹੀ ਆ ਰਹੀ ਸੀ। ਦੇਸ਼ ਭਗਤਾਂ ਦਾ ਲੁਕਣ-ਛਿਪਣ ਦਾ ਵੀ ਇਕ ਭਰੋਸੇ ਜੋਗ ਟਿਕਾਣਾ ਭੈਣੀ ਸਾਹਿਬ ਹੀ ਸੀ। ਗਦਰ ਪਾਰਟੀ ਦੇ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਨਾਮਧਾਰੀ ਘਰਾਣੇ ਚੋਂ ਹੀ ਸਨ। ਅਤੇ ਨਾਮਧਾਰੀ ਤਹਿਰੀਕ ਤੋਂ ਪ੍ਰੇਰਿਤ ਵੀ। "ਅਗੇ ਜਾਕੇ ਕੂਕਾ ਅੰਦੋਲਨ ਦਾ ਅਸਰ ਗਦਰ ਪਾਰਟੀ ਉੱਤੇ ਪਿਆ। ਇਹ ਚੀਜ਼ ਬਾਬਾ ਸੋਹਣ ਸਿੰਘ ਭਕਨੇ ਦੀ ਜੀਵਨ ਕਹਾਣੀ ਵਿਚੋਂ ਪ੍ਰਤੱਖ ਨਜ਼ਰ ਆਉਂਦੀ ਹੈ।" (ਪੰਜਾਬੀ ਵੀਰ-ਪਰੰਪਰਾ, ਡਾ: ਫੌਜਾ ਸਿੰਘ, ਪੰ:ਯੂ: ਪਟਿਆਲਾ, ਪੰਨਾ ੧੦੧)

ਹੋਰ ਸਰਗਰਮ ਅਨਸਰ ਕੂਕੇ ਕਿਸਾਨਾਂ ਅਤੇ ਕਿਰਤੀਆਂ ਚੋਂ ਕਮਿਊਨਿਸਟ ਪਾਰਟੀ ਵਿਚ ਵੀ ਜਾ ਮਿਲੇ। ਜ਼ਿਲਾ ਲਹੌਰ ਦੇ ਜੀਆ ਬੱਗਾ ਦੇ ਪ੍ਰਸਿਧ ਨਾਮਧਾਰੀਆਂ ਸੰਗ ਸਿੰਘ ਜੰਗ ਸਿੰਘ ਹੁਰਾਂ ਦੇ ਗਰੁਪ ਨੇ ਜੀਆ ਬੱਗਾ ਵਿਚ ਸਰਬ ਭਾਰਤੀ ਕਿਸਾਨ ਸਭਾ ਦਾ ਸਾਲਾਨਾ ਆਯੋਜਨ ਕਰਵਾਇਆ। ਸਿਆਲ ਕੋਟ ਅਤੇ ਗੁਰਦਾਸ ਪੁਰ ਦੇ ਬਹੁਤ ਸਾਰੇ ਨਾਮਧਾਰੀ ਕਮਿਊਨਿਸਟ ਅੰਦੋਲਨ ਵਿਚ ਸ਼ਾਮਲ ਹੋਏ।

ਨਾਮਧਾਰੀ ਕੌਮੀ ਪਿੜ ਵਿਚ ਏਕਤਾ, ਬਰਾਬਰੀ ਅਤੇ ਉਸਾਰੀ ਦੀਆਂ ਭਾਵਨਾਵਾਂ ਦੇ ਪ੍ਰਤੀਕ ਹਨ। ਇਹ ਕਦੇ ਫਿਰਕਾ ਪ੍ਰਸਤੀ ਤੋਂ ਪ੍ਰੇਰਤ ਨਹੀਂ ਹੋਏ। ਇਹੋ ਕਾਰਨ ਹੈ ਕਿ ਇਹਨਾਂ ਦੀ ਸੁਰ ਗੁਰਦੁਆਰਿਆਂ ਤੇ ਕਾਬਜ਼ ਧੜੇ ਜਾਂ ਪਾਰਟੀ ਨਾਲ ਨਹੀਂ ਮਿਲਦੀ। ਅੱਜ ਵੀ ਇਹ ਡਟਕੇ ਖੇਤੀ ਬਾੜੀ ਤੇ ਹੋਰ ਕਾਰ ਵਿਹਾਰ ਕਰਦੇ ਹਨ। ਇਹਨਾਂ ਦੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਸ਼ਾਂਤੀ ਦੀ ਕੌਮਾਂਤਰੀ ਤੇ ਰਾਸ਼ਟਰੀ ਸੰਸਥਾ ਵਿਚ ਕੰਮ ਕਰਦੇ ਤੇ ਦਿਲਚਸਪੀ ਲੈਂਦੇ ਹਨ। ਵਿਸ਼ਵ ਸ਼ਾਕਾਹਾਰੀ ਅੰਦੋਲਨ, ਸ਼ਾਂਤੀ ਅੰਦੋਲਨ ਤੇ ਹੋਰ ਮਨੁੱਖ ਭਲੇ ਦੀਆਂ ਸੰਸਥਾਵਾਂ ਦੇ ਹਿਤੂ ਅਤੇ ਸਹਾਇਕ ਹਨ। ਇਹ ਸੁਭਾਗ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਪ੍ਰਾਪਤ ਹੋਇਆ ਹੈ ਕਿ ਜਿਸ ਅੰਗ੍ਰੇਜ਼ ਨੇ ੧੮੭੨ ਵਿਚ ਇਹਨਾਂ ਦੇ ਦਾਦਾ ਗੁਰੂ ਨੂੰ ਜਲਾਵਤਨ ਕੀਤਾ ਸੀ, ਉਸ ਦੀ ਪਰਦੇਸ ਗਮਨ ਸ਼ਤਾਬਦੀ ਲੰਡਨ ਦੇ ਈਲਿੰਗ ਹਾਲ ਵਿਚ ਲੰਡਨ ਦੇ ਮੇਅਰ ਨੂੰ ਬੁਲਾਕੇ ਮਨਾਈ। ਅੱਜ ਕਿਥੇ ਰਾਜੇ ਮਹਾਰਾਜੇ, ਕਿਥੇ ਬਰਤਾਨਵੀ ਸਲਤਨਤ ਸਭ ਆਪਣੇ ਨਿਜੀ ਖੇਤਰ ਵਿਚ ਸਿਮਟ ਕੇ ਰਹਿ ਗਏ ਹਨ। ਇਕ ਸਦੀ ਦੇ ਬੀਤਣ ਨਾਲ ਯੁਗਾਂਤਰਕਾਰੀ ਤਬਦੀਲੀਆਂ ਹੋ ਗਈਆਂ ਹਨ।

ਇੰਜ ਇਹ ਸਮੁਚੀ ਤਹਿਰੀਕ ਜੁ ਕੂਕਾ-ਲਹਿਰ ਜਾਂ ਨਾਮਧਾਰੀ ਲਹਿਰ ਕਰਕੇ ਜਾਣੀ ਜਾਂਦੀ ਹੈ ਅਪਣੇ ਅਸਲੇ ਵਲੋਂ ਹੇਠਲੀ ਸ਼੍ਰੇਣੀ ਦੀ ਪ੍ਰਤਿਨਿਧ, ਸੁਤੰਤਰਤਾ ਸੰਗਰਾਮ ਦੀ ਪੰਜਾਬ ਵਿਚ ਅਗਵਾਈ ਕਰਨ ਵਾਲੀ ਤੇ ਰਾਸ਼ਟਰੀਅਤਾ ਦੀ ਭਾਵਨਾ ਨਾਲ ਭਰਪੂਰ ਸੀ। ਸੰਦੇਹ ਨਹੀਂ ਇਸੇ ਦੇ ਨਕਸ਼ ਕਦਮ ਤੇ ਚਲਕੇ ਭਾਰਤ ਨੇ ਰਾਸ਼ਟਰੀ ਅੰਦੋਲਨ ਲੜਿਆ ਅਤੇ ੧੯੪੭ ਵਿਚ ਰਾਜਸੀ ਆਜ਼ਾਦੀ ਪ੍ਰਾਪਤ ਕੀਤੀ। ■



ਗੁਰਦੀਪ ਸਿੰਘ ਨਾਮਧਾਰੀ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਇਸਤਰੀਆਂ ਤੇ ਪਰਉਪਕਾਰ

*ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਸਤਰੀ ਜਾਤੀ ਨੂੰ ਇੰਨਾ ਅੱਗੇ ਲਿਆਂਦਾ ਕਿ ਆਪਣੇ ਸੂਬਿਆਂ ਵਿਚੋਂ ੨੦ ਸਾਲ ਦੀ ਬੀਬੀ ਹੁਕਮੀ ਪੁਤਰੀ ਸ੍ਰ. ਰਤਨ ਸਿੰਘ ਜ਼ਿਮੀਦਾਰ ਪਿੰਡ ਵਰਿਆਂਹ ਥਾਣਾ ਸਿਰਹਾਲੀ ਜ਼ਿਲਾ ਅੰਮ੍ਰਿਤਸਰ ਦੀ ਨੂੰ ਸੂਬਾ ਨਿਯੁਕਤ ਕੀਤਾ। ਇਹਨਾਂ ਨੇ ਹੁਸ਼ਿਆਰਪੁਰ ਅੰਮ੍ਰਿਤਸਰ ਤੇ ਹੋਰ ਜ਼ਿਲਿਆਂ ਵਿਚ ਸਤਿਗੁਰੂ ਰਾਮ ਸਿੰਘ ਦੇ ਪੰਥ ਦਾ ਘਰ ਘਰ ਜਾ ਕੇ ਪ੍ਰਚਾਰ ਕੀਤਾ ਤੇ ਲੋਕਾਂ ਨੂੰ ਇਸ ਪੰਥ ਵਿਚ ਲਿਆਂਦਾ। ਏਥੋਂ ਤਕ ਕਿ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਵੀ ਏਸ ਦੇ ਪ੍ਰਚਾਰ ਤੋਂ ਪ੍ਰਭਾਵਿਤ ਹੋਇਆ।*

**ਕਿਸੇ** ਵੀ ਦੇਸ਼, ਧਰਮ, ਸਮਾਜ, ਕੌਮ ਦੀ ਉਨਤੀ ਦਾ ਹਿਸਾਬ ਓਥੋਂ ਦੀਆਂ ਇਸਤਰੀਆਂ ਦੇ ਰਹਿਣ ਸਹਿਣ ਅਤੇ ਚਾਲ ਚਲਣ ਤੋਂ ਲਗਾਇਆ ਜਾ ਸਕਦਾ ਹੈ। ਜੇ ਕਿਸੇ ਦੇਸ਼ ਦਾ ਭਵਿੱਖ ਦੇਖਣਾ ਹੋਵੇ ਤਾਂ ਉਹ ਵੀ ਓਥੋਂ ਦੀਆਂ ਇਸਤਰੀਆਂ ਤੇ ਹੀ ਨਿਰਭਰ ਹੈ ਕਿਉਂਕਿ ਬੱਚੇ ਦੇਸ਼ ਦਾ ਭਵਿੱਖ ਹੁੰਦੇ ਹਨ ਅਤੇ ਉਹਨਾਂ ਨੂੰ ਮੁਢਲੀ ਸਿਖਿਆ ਘਰ ਤੋਂ ਭਾਵ ਮਾਤਾ-ਪਿਤਾ ਤੋਂ ਹੀ ਮਿਲਦੀ ਹੈ। ਜਿਹੋ ਜਿਹਾ ਚਾਲ ਚਲਣ, ਰਹਿਣ ਸਹਿਣ ਜਾਂ ਘਰ ਦਾ ਮਾਹੌਲ ਹੋਵੇਗਾ ਬੱਚੇ ਤੇ ਉਸਦਾ ਪ੍ਰਭਾਵ ਪੈਣਾ ਜ਼ਰੂਰੀ ਹੈ। ਏਹੋ ਵੀ ਕਿਹਾ ਜਾਂਦਾ ਹੈ ਕਿ 'ਜੈਸਾ ਦੁਧ ਵੈਸੀ ਬੁਧ'। ਜਿਹੋ ਜਿਹਾ ਬੱਚਾ ਆਪਣੀ ਮਾਤਾ ਦਾ ਦੁਧ ਪੀਵੇਗਾ ਉਸਦੀ ਬੁਧ ਓਹੋ ਜਿਹੀ ਹੀ ਹੋਵੇਗੀ ਅਤੇ ਵੱਡਾ ਹੋ ਕੇ ਉਹ ਕੰਮ ਵੀ ਉਹੋ ਜਿਹਾ ਹੀ ਕਰਦਾ ਹੈ। ਸੋ ਸਾਰਾ ਦਾਰੋਮਦਾਰ ਇਸਤਰੀ ਤੇ ਹੀ ਨਿਰਭਰ ਹੈ। ਪਰ ਪੁਰਾਤਨ ਸਮੇਂ ਤੋਂ ਇਸਤਰੀ ਨੂੰ ਮਨੁੱਖ ਦੇ ਬਰਾਬਰ ਚੰਗਾ ਨਹੀਂ ਸਮਝਿਆ ਜਾਂਦਾ ਰਿਹਾ। ਕਿਸੇ ਨੇ ਇਸਨੂੰ ਪੈਰ ਦੀ ਜੁਤੀ ਸਮਝਿਆ, ਕਿਸੇ ਨੇ ਬੱਚੇ ਪੈਦਾ ਕਰਨ ਦੀ ਮਸ਼ੀਨ, ਕਿਸੇ ਨੇ ਮਨੁੱਖ ਦੀ ਦਾਸੀ ਕਿਹਾ। ਪਰ ਨਹੀਂ! ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਇਸਤਰੀ ਦੇ ਗੁਣਾਂ ਨੂੰ ਦ੍ਰਿਸ਼ਟੀਗੋਚਰ ਕਰਕੇ ਕਿਹਾ ਕਿ ਇਸਤਰੀ ਨੂੰ ਮੰਦਾ ਨਾ ਸਮਝੋ ਸਗੋਂ ਇਹ ਤਾਂ ਗੁਣਾਂ ਦੀ ਖਾਨ ਹੈ, ਗੁਰੂ, ਭਗਤ, ਫਕੀਰ, ਰਾਜੇ, ਮਹਾਰਾਜੇ ਨੂੰ ਜਨਮ ਦੇਣ ਵਾਲੀ ਇਸਤਰੀ ਹੀ ਹੈ। ਆਸਾ ਦੀ ਵਾਰ ਵਿਚ ਸਤਿਗੁਰੂ ਨਾਨਕ ਦੇਵ ਜੀ ਲਿਖਿਆ ਕਿ —

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨੁ॥*

ਇਕ ਕਵੀ ਵੀ ਆਪਣੀ ਕਵਿਤਾ ਵਿਚ ਲਿਖਦਾ ਹੈ ਕਿ:

*ਨਾਰੀ ਨਿੰਦਾ ਮਤ ਕਰੋ, ਨਾਰੀ ਨਰ ਕੀ ਖਾਨ।*
*ਨਾਰੀ ਤੇ ਨਰ ਉਪਜੇ ਧ੍ਰੂ ਪ੍ਰਹਿਲਾਦ ਸਮਾਨ।*

ਗੁਰਬਾਣੀ ਵਿਚ ਗੁਰੂ ਸਾਹਿਬਾਨ ਤੇ ਭਗਤਾਂ ਆਦਿ ਨੂੰ ਜਨਮ ਦੇਣ ਵਾਲੀ ਮਾਤਾ ਨੂੰ ਧੰਨਤਾ ਦਾ ਦਰਜਾ ਦਿੱਤਾ ਹੈ। ਜਿਵੇਂ-

*ਧਨੁ ਧੰਨੁ ਪਿਤਾ ਧਨੁ ਧੰਨੁ ਕੁਲੁ*
*ਧਨੁ ਧਨੁ ਸੁ ਜਨਨੀ ਜਿਨਿ ਗੁਰੂ ਜਣਿਆ ਮਾਇ॥*

੧੯ਵੀਂ ਸਦੀ ਵਿਚ ਵੀ ਇਸਤਰੀਆਂ ਦੀ ਬਹੁਤ ਮਾੜੀ ਹਾਲਤ ਸੀ। ਜੋ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਸੰਤ ਖਾਲਸੇ ਦੀ ਸਥਾਪਨਾ ਸਮੇਂ ਇਹ ਦੂਰਦਰਸ਼ਤਾ ਨਾਲ ਦੇਖਿਆ ਤੇ ਵਿਚਾਰਿਆ ਕਿ ਇਸਤਰੀਆਂ ਦੇਸ਼, ਸਮਾਜ ਅਤੇ ਕੌਮ ਦੀ ਤਰੱਕੀ ਦਾ ਇਕ ਖਾਸ ਹਿੱਸਾ ਹਨ। ਪਰ ਮਾਲਵੇ-ਮਾਝੇ ਵਿਚ ਜੰਮਦੀਆਂ ਕੁੜੀਆਂ ਨੂੰ ਆਮ ਮਾਰਿਆ ਜਾਂਦਾ ਸੀ। ਏਥੋਂ ਦੇ ਸਿੱਖ ਸਰਦਾਰ ਅਮੀਰ ਘਰਾਣੇ ਤਾਂ ਕਿਸੇ ਨੂੰ ਉਹਨਾਂ ਦਾ ਜਵਾਈ ਅਖਵਾਉਣਾ ਆਪਣੀ ਬੇਇਜਤੀ ਸਮਝਦੇ ਸਨ ਤੇ ਮਾੜੇ ਗਰੀਬ ਪ੍ਰਵਾਰ ਰਜਵਾੜੇ ਸ਼ਾਹੀ ਦੇ ਡਰ ਕਾਰਨ ਲੜਕੀ ਨੂੰ ਇਜਤ ਪਤ ਨਾਲ ਪਾਲਣਾ ਪੋਸਣਾ ਤੇ ਫਿਰ ਵਿਆਹ ਕਰਨ ਸਮੇਂ ਦਾਜ-ਦਹੇਜ ਨਾਲ ਦੂਸਰੇ ਦਾ ਘਰ ਭਰਨ ਤੋਂ ਅਸਮਰਥ ਹੋਣ ਕਾਰਨ ਜੰਮਦੀ ਲੜਕੀ ਨੂੰ ਮਾਰ ਦਿਆ ਕਰਦੇ ਸਨ। ਲੋਕ ਏਸ ਸਮੇਂ ਏਸ ਰੋਗ ਨਾਲ ਬੜੇ ਗ੍ਰਸੇ ਹੋਏ ਸਨ। ਹੀਰ-ਵਾਰਸ ਸ਼ਾਹ, ਸੰ: ਮੋਹਨ ਕਾਹਲੋਂ, ਪੰਨਾ ੨੮ ਤੇ ਲਿਖਦੇ ਹਨ —

*ਚੂਚਕ ਆਖਦਾ, ਮਲਕੀਏ ਜੰਮਦੀ ਨੂੰ*
*ਗਲ ਘੁੱਟ ਕੇ ਕਾਹੇ ਨਾ ਮਾਰਿਓ ਈ।*
*ਘੁੱਟੀ ਅੱਕ ਦੀ ਘੋਟ ਨਾ ਦਿੱਤੀਓ ਈ,*
*ਉਹੋ ਅੱਜ ਸਵਾਬ ਨਿਤਾਰਿਓ ਈ।*



ਪਿੰਡ ਵਿਚ ਸਪੈਸ਼ਲ ਇਕ ਮਾਈ ਹੁੰਦੀ ਸੀ ਜੋ ਜੰਮਦੀ ਲੜਕੀ ਨੂੰ ਮਾਰਦੀ ਹੁੰਦੀ ਸੀ। ਉਹ ਲੜਕੀ ਦੇ ਮੂੰਹ 'ਚ ਅੱਕ ਦੀ ਘੁੱਟੀ ਪਾ ਕੇ ਜਾਂ ਗਲਾ ਦਬਾ ਕੇ ਉਸਨੂੰ ਮਾਰ ਦਿਆ ਕਰਦੀ ਸ੍ਰੀ। ਕੁੜੀ ਨੂੰ ਮਾਰਨ ਸਮੇਂ ਏਹੋ ਜਿਹੇ ਕੁਝ ਸ਼ਬਦ ਵੀ ਬੋਲੇ ਜਾਂਦੇ ਸਨ—

*ਗੁੜ ਖਾਵੀਂ ਪੂਣੀ ਕੱਤੀਂ।*

*ਆਪ ਨ ਆਵੀਂ ਵੀਰਾਂ ਨੂੰ ਘੱਤੀਂ।*

ਕੁੜੀਆਂ ਮਾਰਨ ਤੋਂ ਇਲਾਵਾ ਛੋਟੀ ਉਮਰ ਵਿਚ ਵਿਆਹ ਕਰਨੇ, ਵੱਟਾ ਕਰਨਾ, ਲੜਕੀਆਂ ਦਾ ਵੇਚਣਾ, ਸਤੀ ਪ੍ਰਥਾ, ਇਹ ਆਮ ਰਿਵਾਜ ਸਨ ਜੋ ਕਿ ਸ੍ਰੀ ਸਤਿਗੁਰੂ ਜੀ ਨੇ ਆਪਣੀਆਂ ਅੱਖਾਂ ਨਾਲ ਦੇਖ ਲਿਆ ਸੀ ਤੇ ਇਹਨਾਂ ਤੋਂ ਹੋਣ ਵਾਲੇ ਨੁਕਸਾਨ ਦਾ ਵੀ ਉਹਨਾਂ ਜਾਇਜ਼ਾ ਲੈ ਲਿਆ ਸੀ। ਬਾਲ ਵਿਵਾਹ ਦੇ ਨੁਕਸਾਨ ਦਾ ਵੀ ਉਹਨਾਂ ਨੂੰ ਪਤਾ ਸੀ। ਉਹਨਾਂ ਦਾ ਆਪਣਾ ਵਿਆਹ ਵੀ ੭ ਸਾਲ ਦੀ ਉਮਰ ਵਿਚ ਹੀ ਹੋਇਆ ਸੀ। ਮਹਾਰਾਜਾ ਰਣਜੀਤ ਸਿੰਘ ਦੀ ਚਿਤਾ ਵਿਚ ਪੈ ਕੇ ੧੦ ਇਸਤਰੀਆਂ ਦਾ ਮਰ ਜਾਣਾ ਵੀ ਆਪ ਜੀ ਆਪਣੀਆਂ ਅੱਖਾਂ ਨਾਲ ਦੇਖਿਆ ਸੀ। ਆਪ ਜੀ ਨੇ ਆਪਣੇ ਸਾਰੇ ਪੈਰੋਕਾਰਾਂ ਨੂੰ ਉਪਦੇਸ਼ ਦੇਣਾ ਸ਼ੁਰੂ ਕੀਤਾ ਕਿ ਕੁੜੀਆਂ ਨਾ ਮਾਰੀਆਂ ਜਾਣ, ਛੋਟੀ ਉਮਰੇ ਬੱਚਿਆਂ ਦੇ ਵਿਆਹ ਨਾ ਕੀਤੇ ਜਾਣ। ਵੱਟਾ ਨਾ ਕੀਤਾ ਜਾਵੇ, ਲੜਕੀਆਂ ਨਾ ਵੇਚੀਆਂ ਜਾਣ, ਵਿਧਵਾ ਵਿਵਾਹ ਕੀਤੇ ਜਾਣ, ਸਤੀ ਦੀ ਪ੍ਰਥਾ ਨੂੰ ਖਤਮ ਕੀਤਾ ਜਾਵੇ।

ਆਪ ਜੀ ਨੇ ਰੰਗੂਨ ਤੋਂ ਲਿਖੇ ਆਪਣੇ ਹੁਕਮਨਾਮੇ ਵਿਚ ਵੀ ਲਿਖਿਆ ਕਿ:—

"ਆਗੇ ਜੋ, ਲੜਕੀ ਮਾਰ ਦੇਵੇਗਾ, ਅਰ ਲੜਕੀ ਬੇਚਣੇ ਦਾ, ਬੱਟਾ ਕਰਨੇ ਦਾ ਬਡਾ ਪਾਪੁ ਹੈ, ਜੋ ਮਾਰਨੇ ਦਾ ਏਹੁ ਪਾਪੁ ਹੈ ਜੋ ਲੜਕੀਆਂ ਮੈ ਬਹੁਤ ਈ ਗੁਣ ਹੈਨ। ਅਨੇਕ ਤਰ੍ਹਾਂ ਦੇ ਸੁਖ ਦਿੰਦੀਆਂ ਹਨ ਇਸਤਰੀਆਂ, ਗਿਣੇ ਨਹੀਂ ਜਾਂਦੇ ਮੇਰੇ ਤੇ। ਕੁੜੀ ਮਾਰਨਾ ਗਊ ਤੋਂ ਬੀ ਬੜਾ ਪਾਪ ਹੈ।"

ਲੜਕੀਆਂ ਦਾ ਵੱਟਾ ਕਰਨ ਤੇ ਪੈਸੇ ਤੋਂ ਵੀ ਆਪ ਨੇ ਇਸ ਪ੍ਰਕਾਰ ਰੋਕਿਆ:-

"ਬੱਟਾ ਕਰਨੇ ਤੇ ਦੰਮ ਲੈਣੇ ਤੇ ਕੁੜੀ ਕੋ ਬਰੁ ਅੱਛਾ ਨਹੀਂ ਮਿਲਦਾ, ਕੇ ਬੁਢਾ ਕੇ ਕਿਸੋਹਣਾ ਲਭਦਾ ਹੈ ਦੰਮ ਲੈਣੇ ਤੇ। ਨਾਲੇ ਕੁੜੀ ਦੇ ਘਰ ਰਿਜਕੁ ਨਹੀਂ ਰਹਿੰਦਾ। ਕੁੜੀ ਬਹੁਤ ਦੁਖੀ ਹੁੰਦੀ ਹੈ, ਨਾਲੇ ਕੁੜੀ ਬਿਭਿਚਾਰਨੀ ਹੋਇ ਜਾਂਦੀ ਹੈ। ਬਹੁਤੇ ਥਾਈ ਖਰਾਬ ਹੁੰਦੀ ਰਹਿੰਦੀ ਹੈ। ਇਹੋ ਸਾਰੇ ਪਾਪ ਮਾਪਿਆਂ ਕੋ ਲਗਦਾ ਹੈ।"

ਇਸਤਰੀਆਂ ਨਾਲ ਸ਼ੂਦਰਾਂ ਵਰਗਾ ਵਿਵਹਾਰ ਵੀ ਹੁੰਦਾ ਸੀ। ਉਹਨਾਂ ਨੂੰ ਪੂਜਾ ਪਾਠ, ਭਜਨ ਬਾਣੀ ਕਰਨ ਦਾ ਕੋਈ ਅਧਿਕਾਰ ਨਹੀਂ ਸੀ ਹੁੰਦਾ ਤੇ ਨਾ ਹੀ ਧਾਰਮਿਕ ਸਮਾਗਮਾਂ ਵਿਚ ਉਹ ਹਿੱਸਾ ਹੀ ਲੈ ਸਕਦੀਆਂ ਸਨ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਸਤਰੀਆਂ ਨੂੰ ਅਧਿਆਤਮਕ ਖੇਤਰ ਵਿਚ ਉੱਚਾ ਚੁੱਕਣ ਲਈ ਪਿੰਡ ਸਿਆੜ੍ਹ ਜ਼ਿਲਾ ਲੁਧਿਆਣਾ ਵਿਖੇ ਸੰਨ ੧੮੬੩ ਈਸਵੀ, ਸੰਮਤ ੧੯੨੦ ਬਿਕ੍ਰਮੀ ਜੇਠ ਦੀ ਪੂਰਨਮਾਸ਼ੀ ਵਾਲੇ ਦਿਨ ਪਹਿਲੀ ਵਾਰ ਮਾਈਆਂ — ਬੀਬੀਆਂ ਨੂੰ ਕਛਹਿਰੇ ਪੁਆ, ਸਣੇ ਕੇਸੀਂ ਇਸ਼ਨਾਨ ਕਰਵਾ ਪਵਿੱਤਰ ਬਸਤਰ ਪਹਿਨਾ, ਪੰਜ ਕਕਾਰਾਂ ਦਾ ਧਾਰਨੀ ਬਣਾ, ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਇਕ ਨਵੀਂ ਮਰਿਯਾਦਾ ਕਾਇਮ ਕੀਤੀ। ਯਾਦ ਰਹੇ ਕਿ ਇਹ ਕੰਮ ਪਿਛਲੇ ਗੁਰੂ ਸਾਹਿਬਾਨ ਦੇ ਸਮੇਂ ਅੰਦਰ ਨਹੀਂ ਹੋ ਸਕਿਆ।

***ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਤਰ੍ਹਾਂ ਇਸ ਵੇਲੇ ਵੀ ਤਿੰਨ ਬੀਬੀਆਂ ਬੀਬੀ ਮਹਿੰਦਰ ਕੌਰ ਗਿਆਨਣ, ਬੀਬੀ ਮਹਿੰਦਰ ਕੌਰ, ਬੀਬੀ ਸੁਰਿੰਦਰ ਕੌਰ ਖਰਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਥਾਪੇ ਹੋਏ ਸੂਬਿਆਂ ਵਿਚੋਂ ਹਨ। ਅੱਜ ਵੀ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਅਨੰਦ ਮਰਿਯਾਦਾ ਅਨੁਸਾਰ ਬਿਨਾ ਦਾਜ ਦਹੇਜ ਕੇਵਲ ਸਵਾ ਰੁਪਏ ਵਿਚ ਅਨੰਦ ਕਾਰਜ ਕੇਵਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਘਰ ਨਾਮਧਾਰੀ ਪੰਥ ਵਿਚ ਹੀ ਕੀਤੇ ਜਾਂਦੇ ਹਨ।***

੩ ਜੂਨ ੧੮੬੩ ਈ. ਨੂੰ ਪਿੰਡ ਖੋਟੇ ਜ਼ਿਲਾ ਫਿਰੋਜ਼ਪੁਰ ਵਿਚ ੬ ਅੰਤਰਜਾਤੀ ਬਿਨਾਂ ਦਾਜ ਦਹੇਜ ਪੂਰਨ ਗੁਰ ਮਰਿਯਾਦਾ ਅਨੁਸਾਰ ਅਨੰਦ ਕਾਰਜ, ਵੇਦੀ ਦੁਆਲੇ ਸ੍ਰੀ ਆਦਿ ਗ੍ਰੰਥ ਸਾਹਿਬ ਤੋਂ ਲਾਵਾਂ ਪੜ੍ਹਕੇ ਕੀਤੇ ਅਤੇ ਅਨੰਦ ਮਰਿਯਾਦਾ ਪ੍ਰਚਲਿਤ ਕੀਤੀ। ਇਸ ਤੋਂ ਪਹਿਲਾਂ ਬ੍ਰਾਹਮਣਾਂ ਦੀ ਰੀਤੀ ਅਨੁਸਾਰ ਹੀ ਵਿਆਹ ਹੋਇਆ ਕਰਦੇ ਸਨ। ਬ੍ਰਾਹਮਣਾਂ ਨੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵਿਰੁਧ ਮੁਕਦਮਾ ਕਰ ਦਿੱਤਾ ਜਿਸ ਵਾਸਤੇ ਆਪ ਜੀ ਨੂੰ ੨੮ ਦਿਨ ਲਗਾਤਾਰ ਸ੍ਰੀ ਭੈਣੀ ਸਾਹਿਬ ਤੋਂ ਲੁਧਿਆਣੇ ਦੇ ਚੱਕਰ ਕੱਟਣੇ ਪਏ ਪਰ ਆਪਣੀ ਮਰਿਯਾਦਾ ਨੂੰ ਕਾਇਮ ਹੀ ਰੱਖਿਆ। ਇਹ ਵੀ ਮਾਈਆਂ ਬੀਬੀਆਂ ਉੱਤੇ ਇਕ ਵੱਡਾ ਉਪਕਾਰ ਸੀ। ਬਾਦ ਵਿਚ ਨਾਮਧਾਰੀ ਅਨੰਦ ਮਰਿਯਾਦਾ ਵਲੋਂ ਵੇਖ ਸਿੰਘ ਸਭੀਆਂ ਨੇ ਵੀ ਅਨੰਦ ਸਕਾਰ ਕਰਨੇ ਸ਼ੁਰੂ ਕਰ ਦਿੱਤੇ ਪਰ ਉਹਨਾਂ ਦੀ ਮਰਿਯਾਦਾ ਤੇ ਨਾਮਧਾਰੀ ਅਨੰਦ ਕਾਰਜ ਦੀ ਮਰਿਯਾਦਾ ਵਿਚ ਦਿਨ ਰਾਤ ਦਾ ਫਰਕ ਹੈ। ਸਿੰਘ ਸਭੀਆਂ ਦੀ ਵਿਆਹ ਦੀ ਰੀਤ ਤੋਂ ਚਿੜ ਕੇ ਹਿੰਦੂਆਂ ਦਾ ਖਾਸ ਹਿੱਸਾ ਇਸਦਾ ਬੜਾ ਭੈੜਾ ਜ਼ਿਕਰ ਕਰਨ ਲੱਗਾ। ਇਸ ਤੇ ਮਹਾਰਾਜ ਰਿਪੁਦਮਨ ਸਿੰਘ ਨੇ ਵਾਇਸਰਾਏ ਦੀ ਕੌਂਸਲ ਵਿਚ ੩੦ ਅਕਤੂਬਰ ੧੯੦੮ ਨੂੰ ਅਨੰਦ ਮੈਰਿਜ ਐਕਟ ਪੇਸ਼ ਕੀਤਾ ਪਰ ਉਸਦੇ ਪਾਸ ਹੋਣ ਵਾਸਤੇ ਪੁਰਾਣੇ ਸਬੂਤਾਂ ਦੀ ਲੋੜ ਸੀ ਜੋ ਉਹਨਾਂ ਪਾਸ ਨਹੀਂ ਸਨ ਕਿਉਂਕਿ ਸਿੱਖਾਂ ਦੇ ਵਿਆਹ ਪਹਿਲਾਂ ਬ੍ਰਾਹਮਣੀ ਰੀਤੀ ਅਨੁਸਾਰ ਹੀ ਹੁੰਦੇ ਰਹੇ ਸਨ। ਬਾਅਦ ਵਿਚ ਇਹ ਐਕਟ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਸਬੂਤ ਦੇਣ ਨਾਲ ਪਾਸ ਹੋਇਆ। ਸ੍ਰੀ ਅਮਰ ਭਾਰਤੀ ਦੇ ਸ਼ਬਦਾਂ ਵਿਚ:—

"ਅਨੰਦ ਮੈਰਿਜ ਐਕਟ ਦੇ ਪਾਸ ਕਰਵਾਉਣ ਲਈ ਬਹਿਸ ਸਮੇਂ ਜਦੋਂ ਵਿਆਹਾਂ ਦੀ ਅਨੰਦ ਵਿਧੀ ਦੇ ਚੋਖੇ ਚਿਰ ਤੋਂ ਪਰਚਲਣ



ਦੇ ਸਬੂਤ ਦੀ ਲੋੜ ਪਈ ਤਾਂ ਮਹਾਰਾਜਾ ਪਟਿਆਲਾ ਨੇ ਸੰਤ ਜਵਾਲਾ ਸਿੰਘ ਜੀ ਨੂੰ ਅਤੇ ਮਹਾਰਾਜਾ ਨਾਭਾ ਨੇ ਰਿਆਸਤ ਦੇ ਚੀਫ ਜਸਟਿਸ ਸਰਦਾਰ ਬਚਨ ਸਿੰਘ ਨੂੰ ਭੈਣੀ ਸਾਹਿਬ ਭੇਜਿਆ। ਮਹਾਰਾਜਾ ਨਾਭਾ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਵਲੋਂ ਗਵਾਹੀ ਵਜੋਂ ਤਾਰ ਭਿਜਵਾਈ ਗਈ ਅਤੇ ਸੰਤ ਜਵਾਲਾ ਸਿੰਘ ਜੀ ਸਤਿਗੁਰਾਂ ਦੇ ਦਸਤਖ਼ਤਾਂ ਵਾਲੀ ਚਿੱਠੀ ਲਿਖਵਾ ਕੇ ਲੈ ਗਏ। ਤਾਰ ਤੇ ਚਿੱਠੀ ਦੋਹਾਂ ਵਿਚ ਹੀ ਲਿਖਿਆ ਸੀ ਕਿ ਅਸੀਂ ੪੫ ਸਾਲਾਂ ਤੋਂ ਅਨੰਦ ਮਰਯਾਦਾ ਅਨੁਸਾਰ ਫੇਰੇ ਦੇਂਦੇ ਆ ਰਹੇ ਹਾਂ।

ਇਹ ਸਬੂਤ ਪੇਸ਼ ਕਰਨ ਤੋਂ ਬਾਅਦ ੨੨ ਅਕਤੂਬਰ ੧੯੦੯ ਨੂੰ ਸਰਕਾਰੀ ਤੌਰ ਤੇ ਅਨੰਦ ਮੈਰਿਜ ਐਕਟ ਪਾਸ ਹੋਇਆ। "

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਸਤਰੀ ਜਾਤੀ ਨੂੰ ਇੰਨਾ ਅੱਗੇ ਲਿਆਂਦਾ ਕਿ ਆਪਣੇ ਸੂਬਿਆਂ ਵਿਚੋਂ ੨੦ ਸਾਲ ਦੀ ਬੀਬੀ ਹੁਕਮੀ ਪੁਤਰੀ ਸ੍ਰ. ਰਤਨ ਸਿੰਘ ਜ਼ਿਮੀਦਾਰ ਪਿੰਡ ਵਰਿਆਂਹ ਥਾਣਾ ਸਿਰਹਾਲੀ ਜ਼ਿਲਾ ਅੰਮ੍ਰਿਤਸਰ ਦੀ ਨੂੰ ਸੂਬਾ ਨਿਯੁਕਤ ਕੀਤਾ। ਇਹਨਾਂ ਨੇ ਹੁਸ਼ਿਆਰਪੁਰ ਅੰਮ੍ਰਿਤਸਰ ਤੇ ਹੋਰ ਜ਼ਿਲਿਆਂ ਵਿਚ ਸਤਿਗੁਰੂ ਰਾਮ ਸਿੰਘ ਦੇ ਪੰਥ ਦਾ ਘਰ ਘਰ ਜਾ ਕੇ ਪ੍ਰਚਾਰ ਕੀਤਾ ਤੇ ਲੋਕਾਂ ਨੂੰ ਇਸ ਪੰਥ ਵਿਚ ਲਿਆਂਦਾ। ਏਥੋਂ ਤਕ ਕਿ ਮਹਾਰਾਜਾ ਰਿਪੁਦਮਨ ਸਿੰਘ ਨਾਭਾ ਵੀ ਏਸ ਦੇ ਪ੍ਰਚਾਰ ਤੋਂ ਪ੍ਰਭਾਵਿਤ ਹੋਇਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਇਸਤਰੀਆਂ ਵਿਚ ਐਸੀ ਸਪਿਰਟ ਭਰ ਦਿੱਤੀ ਕਿ ਉਹਨਾਂ ਨੇ ਮਲੇਰਕੋਟਲੇ ਸ਼ਹੀਦੀ ਸਾਕੇ ਵਿਚ ਅਗੇ ਹੋ ਹਿੱਸਾ ਲਿਆ ਅਤੇ ਆਪਣੇ ਪੁਤਰਾਂ ਤੇ ਪਤੀਆਂ ਨੂੰ ਵੀ ਪ੍ਰੇਰਿਤ ਕਰਕੇ ਗਊਆਂ ਦੇ ਕਸ਼ਟ ਮਿਟਾਉਣ ਖਾਤਰ, ਧਰਮ ਦੀ ਅਜ਼ਾਦੀ ਖਾਤਰ ਸ਼ਹੀਦੀਆਂ ਲਈ ਹੱਥੀਂ ਗਾਨੇ ਬੰਨ੍ਹ ਕੇ ਭੇਜਿਆ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਹੁਕਨਾਮਿਆਂ ਵਿਚ ਲੜਕੀਆਂ ਨੂੰ ਵਿਦਿਆ ਲੜਕਿਆਂ ਦੇ ਬਰਾਬਰ ਦੇਣ ਦਾ ਹੁਕਮ ਕੀਤਾ ਹੈ ਤਾਂ ਕਿ ਉਹ ਕਿਸੇ ਪੱਖੋਂ ਪਿੱਛੇ ਨਾ ਰਹਿਣ। ਆਪ ਨੇ ਇਕ ਥਾਂ ਬੀਬੀ ਨੰਦਾਂ ਨੂੰ ਲਿਖਿਆ —

"ਬੀਬੀ ਨੰਦਾਂ ਲੜਕੀਆਂ ਬਹੁਆਂ ਨੂੰ ਬੀ ਅਖਰ ਪੜਾ ਦੇਣੇ, ਬਾਣੀ ਕੰਠ ਕਰਾ ਦੇਣੀ।"

ਫਿਰ ਹੋਰ ਥਾਵਾਂ ਤੇ ਲਿਖਦੇ ਹਨ:—

"ਲੜਕੇ ਲੜਕੀਆਂ ਨੂੰ ਅਖਰ ਪੜਾਉਣੇ ਹੋਸ਼ ਆਉਂਦੀ ਦੇ ਨਾਲ।......ਬਾਣੀ ਸਭ ਨੇ ਕੰਠ ਕਰਨੀ ਜਨਾਨੇ ਮਰਦਾਨੇ ਨੇ ਬੁਢੇ ਬਾਲੇ ਨੇ।"

ਲੜਕੀ ਦੇ ਵਿਆਹ ਦੀ ਉਮਰ ਨਿਸ਼ਚਿਤ ਕਰਦਿਆਂ ਆਪ ਨੇ ਹੁਕਮਨਾਮੇ ਵਿਚ ਲਿਖ ਭੇਜਿਆ:—

"ਸਾਰੇ ਬਹੀਰ ਨੂੰ ਏਹੁ ਹੁਕਮ ਸੁਣਾਇ ਦੇਣਾ ਜੋ ਪੰਦਰਾਂ ਸੋਲਾਂ ਬਰਸ ਤੇ ਘਟ ਕੋਈ ਨਾ ਕੁੜੀ ਬਿਆਹੇ।"

ਸ੍ਰੀ ਸਤਿਗੁਰੂ ਰਾਮ ਸਿੰਘ ਨੇ ਇਸ ਪ੍ਰਕਾਰ ਸਭ ਤੋਂ ਪਹਿਲਾਂ ਪੰਜਾਬ ਦੀ ਧਰਤੀ ਤੋਂ ਸੰਸਾਰ ਵਿਚ ਇਸਤਰੀ ਜਾਤੀ ਨੂੰ ਸਮਾਜ ਵਿਚ ਉਚ ਪੱਧਰ ਦਾ ਸਥਾਨ ਦਿਵਾ ਕੇ ਮਨੁੱਖ ਦੇ ਬਰਾਬਰ ਹੱਕਾਂ ਦੀ ਮਾਨਤਾ ਬਖਸ਼ੀ। ਸ੍ਰ. ਕਪੂਰ ਸਿੰਘ ਆਈ. ਸੀ. ਐਸ. ਨੇ ਆਪਣੀ ਪੁਸਤਕ ਸਪਤ ਸਰਿੰਗ ਵਿਚ ਲਿਖਿਆ ਹੈ:

"ਸਿੱਖ ਗੁਰੂਆਂ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਜੀ ਦੇ ਪਿਛੋਂ ਬਾਬਾ ਰਾਮ ਸਿੰਘ ਇਕ ਮਹਾਨ ਸੁਧਾਰਕ ਅਤੇ ਪਥ ਪਰਦਰਸ਼ਕ ਹੋਏ ਹਨ, ਜਿਨਾਂ ਨੇ ਸਮਾਜ ਵਿਚ ਇਸਤਰੀ ਪੁਰਸ਼ ਦੀ ਏਕਤਾ ਦਾ ਪ੍ਰਚਾਰ ਕੀਤਾ ਅਤੇ ਆਪਣੇ ਪ੍ਰਚਾਰ ਵਿਚ ਸਫਲ ਹੋਏ। ਜੇ, ਉਹਨਾਂ ਨੇ ਦੇਸ ਅਤੇ ਜਾਤੀ ਵਾਸਤੇ ਜੋ ਮਹਾਨ ਕਾਰਜ ਕੀਤੇ ਹਨ, ਉਹ ਅਸੀਂ ਛੱਡ ਵੀ ਦੇਈਏ ਤਾਂ ਉਹਨਾਂ ਦਾ ਇਕ ਏਹੋ ਪਰਚਾਰ ਕਿ ਇਸਤਰੀ ਅਤੇ ਪੁਰਸ਼ ਸਮਾਜ ਵਿਚ ਸਮਾਨਤਾ ਦੇ ਅਧਿਕਾਰੀ ਹਨ, ਉਹਨਾਂ ਨੂੰ ਸੰਸਾਰ ਭਰ ਦੇ ਸ਼ਰੋਮਣੀ ਸੁਧਾਰਕਾਂ ਦੀ ਪੰਗਤੀ ਵਿਚ ਖੜਾ ਕਰ ਦਿੰਦਾ ਹੈ।"

ਸ੍ਰੀ ਸਤਿਗੁਰੂ ਰਾਮ ਸਿੰਘ ਦੇ ਇਸਤਰੀ ਜਾਤੀ ਪ੍ਰਤੀ ਮਹਾਨ ਉਪਕਾਰਾਂ ਨੂੰ ਅੱਗੇ ਵਧਾਉਂਦਿਆਂ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਉਹਨਾਂ ਦੇ ਮਹਿਲ ਮਾਤਾ ਭੂਪਿੰਦਰ ਕੌਰ ਨੇ ਆਪ ਜੀ ਤੋਂ ਬੀਬੀਆਂ ਨੂੰ ਜਪ-ਪ੍ਰਯੋਗ (ਭਜਨ ਬਾਣੀ) ਵਿਚ ਹਿੱਸਾ ਲੈਣ ਦਾ ਹੁਕਮ ਲੁਆ ਮਾਨ ਪ੍ਰਾਪਤ ਕੀਤਾ। ਇਸ ਬਾਰੇ ਕਵੀ ਪ੍ਰੀਤਮ ਸਿੰਘ ਜੀ ਲਿਖਦੇ ਹਨ:-

"੧੯੧੯ ਈ: ਦੀ (ਨਿਮਾਣੀ) ਮਈ ਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭਜਨ-ਪਾਠ ਦਾ ਵ੍ਰਤ ਲੈ ਲਿਆ। ਨਹਿਰ ਸਰਹਿੰਦ ਦੇ ਕਿਨਾਰੇ ਹੀ ਤਪ ਕੇਂਦਰ ਬਣਨਾ ਸੀ। ਮਾਤਾ ਭੂਪਿੰਦਰ ਕੌਰ ਜੀ ਨੇ ਆਪਣੇ ਗੁਰੂ ਭਰਤਾਰ ਜੀ ਨੂੰ ਬਿਨੈ ਕੀਤੀ, "ਜੇ ਆਗਿਆ ਬਖਸ਼ੋ ਤਾਂ ਮੈਂ ਵੀ ਸਖੀਆਂ ਨਾਲ ਜਪ ਤਪ ਵਿਚ ਸ਼ਾਮਲ ਹੋ ਜਾਵਾਂ।" ਆਗਿਆ ਪਰਵਾਨ ਹੋਈ। ਮਾਤਾ ਜੀ ਨੇ ੪੦ ਦਿਨਾਂ ਇਹ ਨੇਮ ਦੇ ਵੇਲੇ ਦੇ ਦੀਵਾਨ, ਨਿਜੀ ਨਿਤਨੇਮ, ਜਪ-ਪ੍ਰਯੋਗ ਅਤੇ ਸਾਧ ਸੰਗਤ ਦੇ ਬਰਤਨ ਮਾਂਜ ਕੇ ਨਿਬਾਹਿਆ।"

ਇਸ ਤੋਂ ਇਲਾਵਾ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਿਲਣੀਆਂ ਮੁਕਲਾਵਿਆਂ ਤੇ ਪਾਬੰਦੀ ਲਾ ਕੇ ਵਿਆਹਾਂ ਨੂੰ ਹੋਰ ਸਸਤੇ ਕੀਤਾ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਰਤਮਾਨ ਸਮੇਂ ਵਿਚ ਲੜਕੀਆਂ ਬੀਬੀਆਂ ਨੂੰ ਹਰ ਖੇਤਰ ਵਿਚ ਅਗੇ ਲਿਆ ਕੇ ਨਾਮਣਾ ਖਟਿਆ ਹੈ। ਆਪ ਜੀ ਦੀ ਰਹਿਨੁਮਾਈ ਹੇਠ ਪੜ੍ਹਾਈ ਦੇ ਖੇਤਰ ਤੇ ਸੰਗੀਤ ਦੇ ਖੇਤਰ ਵਿਚ ਕਈ ਬੀਬੀਆਂ ਨੇ ਮੁਹਾਰਤ ਹਾਸਲ ਕਰ ਲਈ ਹੈ। ਪਿਛਲੇ ੧੭ ਸਾਲ ਤੋਂ ਵਿਸ਼ਵ ਨਾਮਧਾਰੀ ਇਸਤਰੀ ਵਿਦਿਅਕ ਜਥੇ ਦੀ ਸਥਾਪਨਾ ਕੀਤੀ ਜਿਸ ਵਿਚ ਹਰ ਸਾਲ ਲੜਕਿਆਂ ਦੀ ਤਰ੍ਹਾਂ ਲੜਕੀਆਂ ਦੇ ਵੀ ਸੰਮੇਲਨ ਹੁੰਦੇ ਹਨ ਜਿਥੇ ਉਹ ਪੰਥ, ਸਮਾਜ ਅਤੇ ਸਭਿਅਤਾ ਬਾਰੇ ਆਪਣੇ ਵਿਚਾਰ ਪੇਸ਼ ਕਰ, ਸੁਣ ਕੇ ਵਧ ਤੋਂ ਵਧ ਜਾਣਕਾਰੀ ਪ੍ਰਾਪਤ ਕਰਦੀਆਂ ਹਨ। ਇਸ ਤੋਂ ਇਲਾਵਾ ਹੁਣ ਬੀਬੀਆਂ, ਕੀਰਤਨ ਦੀਵਾਨ, ਜਪ-ਪ੍ਰਯੋਗ, ਅਖੰਡ ਪਾਠ ਵਰਨੀ ਆਦਿ ਕਰ ਸਕਦੀਆਂ ਹਨ ਪਰ ਬੰਦਿਆਂ ਨਾਲ ਮਿਲ ਕੇ ਨਹੀਂ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਤਰ੍ਹਾਂ ਇਸ ਵੇਲੇ ਵੀ ਤਿੰਨ ਬੀਬੀਆਂ ਬੀਬੀ ਮਹਿੰਦਰ ਕੌਰ ਗਿਆਨਣ, ਬੀਬੀ ਮਹਿੰਦਰ ਕੌਰ, ਬੀਬੀ ਸੁਰਿੰਦਰ ਕੌਰ ਖਰਲ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਥਾਪੇ ਹੋਏ ਸੂਬਿਆਂ ਵਿਚੋਂ ਹਨ। ਅੱਜ ਵੀ ਸਤਿਗੁਰੂ ਰਾਮ ਸਿੰਘ ਜੀ ਦੀ ਚਲਾਈ ਅਨੰਦ ਮਰਿਯਾਦਾ ਅਨੁਸਾਰ ਬਿਨਾ ਦਾਜ ਦਹੇਜ ਕੇਵਲ ਸਵਾ ਰੁਪਏ ਵਿਚ ਅਨੰਦ ਕਾਰਜ ਕੇਵਲ ਸ੍ਰੀ ਸਤ੍ਰਿਗੁਰੂ ਜਗਜੀਤ ਸਿੰਘ ਜੀ ਦੇ ਘਰ ਨਾਮਧਾਰੀ ਪੰਥ ਵਿਚ ਹੀ ਕੀਤੇ ਜਾਂਦੇ ਹਨ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਗੱਦੀ ਨਸ਼ੀਨ ਗੁਰੂ ਸਾਹਿਬਾਨ ਵਲੋਂ ਇਸਤਰੀ ਜਾਤੀ ਉਤੇ ਕੀਤੇ ਪਰਉਪਕਾਰਾਂ ਨੂੰ ਕਥਨ ਕਰਨਾ ਬਹੁਤ ਦੂਰ ਦੀ ਗੱਲ ਹੈ ਮੈਂ ਤਾਂ ਇਹ ਇਕ ਇਸ਼ਾਰੇ ਮਾਤਰ ਹੀ ਲਿਖੇ ਹਨ। ਪਰ ਇਹਨਾਂ ਉਪਕਾਰਾਂ ਨੂੰ ਨਾਂ ਭੁੱਲਦੇ ਹੋਏ ਜੇਕਰ ਇਹਨਾਂ ਤੇ ਅਮਲ ਕੀਤਾ ਜਾਏ ਤਾਂ ਸੁਖ ਤਾਂ ਹੀ ਹੈ। ■



# ਮੈਂ ਪੀੜ ਬ੍ਰਿਹਾ ਦੀ ਜਰਨੀ ਆਂ

✍ ਅਮਰ ਸਿੰਘ 'ਅਮਰ'

ਬਧੀ ਰਹਿ ਗਈ ਚੀਨੀ ਘੋੜੀ ਸੀ। ਕਾਲੀ ਕਮਲੀ ਸਤਿਗੁਰ ਓੜੀ ਸੀ।
ਪਲ ਵਿਚ ਕੀਤੀ ਤੋੜ ਵਿਛੋੜੀ ਸੀ। ਮੈਂ ਸੁਣ ਸੁਣ ਗੱਲਾਂ ਕਰਨੀ ਆਂ।
ਮੈਂ ਪੀੜ ਬ੍ਰਿਹਾ ਦੀ ਜਰਨੀ ਆਂ– – – –

ਪਲ ਵਿਚ ਹੋਇਆ ਦੇਸ ਪਰਾਇਆ। ਨ ਕੋਈ ਸੁਖ ਸੁਨੇਹਾ ਆਇਆ।
ਤੂੰ ਬਾਣ ਹਿਜਰ ਦਾ ਲਾਇਆ। ਲੈ ਲੰਬੇ ਹੌਕੇ ਭਰਨੀ ਆਂ।
ਮੈਂ ਪੀੜ ਬ੍ਰਿਹਾ ਦੀ ਜਰਨੀ ਆਂ। – – – –

ਤੈਨੂੰ ਤਰਸ ਜਰਾ ਨ ਆਉਂਦਾ ਏ। ਆਪਣਾ ਵਤਨ ਨ ਤੈਨੂੰ ਭਾਉਂਦਾ ਏ।
ਕੂਕਾ ਕੀਰਨੇ ਪਾ ਬੁਲਾਉਂਦਾ ਏ। ਜਾਂਦੀ ਨਦੀ ਨ ਤਰੀ ਬੇਤਰਨੀ ਆਂ।
ਮੈਂ ਪੀੜ ਬ੍ਰਿਹਾ ਦੀ ਜਰਨੀ ਆਂ। – – – –

ਕਿਨੂੰ ਆਪਣਾ ਹਾਲ ਸੁਣਾਵਾਂ। ਖੁਲ੍ਹੇ ਵਾਲ ਤੇ ਕਾਗ ਉਡਾਵਾਂ।
ਪਾ ਔਸੀਆਂ ਸਮਾਂ ਲੰਘਾਵਾਂ ਮੈਂ। ਆ ਜਾ ਮਾਹੀ ਮੈਂ ਹਾੜੇ ਕਰਨੀ ਆਂ।
ਮੈਂ ਪੀੜ ਬ੍ਰਿਹਾ ਦੀ ਜਰਨੀ ਆਂ। – – – –

ਲੋਕੀ ਦੇਂਦੇ ਮੈਨੂੰ ਤਾਹਨੇ ਵੇ। ਤੂੰ ਆ ਜਾ ਕਿਸੇ ਬਹਾਨੇ ਵੇ।
ਤੇਰੇ ਰੋਂਦੇ ਪਏ ਮਸਤਾਨੇ ਵੇ। ਹੁਣ ਲਾਰੇ ਲਾ ਨ ਸਰਨੀ ਆਂ।
ਮੈਂ ਪੀੜਾ ਬ੍ਰਿਹਾ ਦੀ ਜਰਨੀ ਆਂ। – – –

ਦੋ ਨੈਨਾਂ ਦੇ ਤੀਰ ਚਲਾਏ। ਮੈਂ ਆਜਜ਼ ਦੇ ਸੀਨੇ ਲਾਏ।
ਬਿਸੀਅਰ ਹੋ ਡੰਗ ਚਲਾਏ। ਨਾਂ ਜਿਉਂਦੀ ਨਾ ਮੈਂ ਮਰਨੀ ਆਂ।
ਮੈਂ ਪੀੜ ਬ੍ਰਿਹਾ ਦੀ ਜਰਨੀ ਆਂ। – – –

ਗਿਣ ਤਾਰੇ ਰਾਤ ਲੰਘਾਵਾਂ ਮੈਂ। ਨਿਤ ਗੀਤ ਬ੍ਰਿਹਾ ਦੇ ਗਾਵਾਂ ਮੈਂ।
ਰੋ ਆਪਣਾ ਹਾਲ ਸੁਣਾਵਾਂ ਮੈਂ। ਕੀਤੇ ਕਰਮਾਂ ਦਾ ਫਲ ਭਰਨੀ ਆਂ।
ਮੈਂ ਪੀੜ ਬ੍ਰਿਹਾ ਦੀ ਜਰਨੀ ਆਂ। – – –

ਅੜੀਓ ਕੋਈ ਮਾਹੀ ਨਾਲ ਮਿਲਾਵੇ ਨੀ। ਮੇਰਾ ਜਾ ਕੇ ਹਾਲ ਸੁਣਾਵੇ ਨੀ।
ਹੱਥ ਜੋੜ ਕੇ ਵਾਸਤਾ ਪਾਵੇ ਨੀ। ਮੈਂ ਤੇਰੇ ਬਾਝੋਂ ਮਰਨੀ ਆਂ।
ਮੈਂ ਪੀੜ ਬ੍ਰਿਹਾ ਦੀ ਜਰਨੀ ਆਂ। – – –

ਜੇ ਪਤਾ ਤੇਰਾ ਕੋਈ ਦੱਸ ਜਾਵੇ। ਫਿਰ ਦੁਨੀਆਂ ਮੇਰੀ ਵੱਸ ਜਾਵੇ।
ਮੇਰਾ ਰੋਗ ਵਿਛੋੜਾ ਨੱਸ ਜਾਵੇ। ਪੂਰੀ ਆਸ 'ਅਮਰ' ਦੀ ਕਰਨੀ ਆਂ।
ਮੈਂ ਪੀੜ ਬ੍ਰਿਹਾ ਦੀ ਜਰਨੀ ਆਂ। – – –

### ਮੈਥਿਲੀਸ਼ਰਨ ਗੁਪਤ ਦੀ ਪੁਸਤਕ

# 'ਗੁਰੂ ਕੁਲ' ਵਿਚ ਨਾਮਧਾਰੀ ਇਤਿਹਾਸ

ਮੈਥਿਲੀ ਸ਼ਰਨ ਗੁਪਤ ਹਿੰਦੀ ਦੇ ਪ੍ਰਸਿਧ ਕਵੀ ਹੋਏ ਹਨ, ਉਹਨਾਂ ਦਾ ਜਨਮ ਸੰਮਤ ੧੯੪੩ ਨੂੰ ਚਿਰਗਾਂਵ ਜ਼ਿਲਾ ਝਾਂਸੀ ਵਿਖੇ ਹੋਇਆ ਸੀ। ਉਹਨਾਂ ਨੂੰ ਹਿੰਦੀ ਸਾਹਿਤ ਵਿਚ ਨੈਸ਼ਨਲ ਕਵੀ ਹੋਣ ਦਾ ਮਾਣ ਹਾਸਿਲ ਹੈ। ਉਹਨਾਂ ਨੇ ਕਾਵਿ ਸੰਗ੍ਰਹਿ ਸਾਕੇਤ, ਯਸ਼ੋਧਰਾ, ਦਵਾਪਰ, ਜਯਦ੍ਰਥ ਵਧ, ਕਾਬਾ ਔਰ ਕਰਬਲਾ, ਭਾਰਤ ਭਾਰਤੀ, ਪੰਚਵਟੀ, ਮੰਗਲ ਘਣ, ਝੰਕਾਰ , ਅਜੀਤ, ਜਯ ਤਾਕਤ ਤੇ ਗੁਰੂ ਕੁਲ ਸਮੇਂ ਸਮੇਂ ਸਾਹਿਤ ਜਗਤ ਨੂੰ ਦਿੱਤੇ।

'ਗੁਰੂ ਕੁਲ' ਕਾਵਿ ਸੰਗ੍ਰਹਿ ਉਹਨਾਂ ਨੇ ਮਘਰ ਸ਼ੁਕਲ ੯-੧੯੮੫ ਬਿ: (੧੯੨੮ ਈਸਵੀ) ਨੂੰ ਚਿਰਗਾਂਵ ਵਿਖੇ ਲਿਖਿਆ ਤੇ ਪ੍ਰਕਾਸ਼ਤ ਕਰਵਾਇਆ ਸੀ। ਉਸਨੂੰ ਭਾਸ਼ਾ ਵਿਭਾਗ ਪੰਜਾਬ ਨੇ ੧੯੬੨ ਈ: ਵਿਚ ਪੰਜਾਬੀ ਵਿਚ ਪ੍ਰਕਾਸ਼ਤ ਕਰਵਾਇਆ। ਫਿਰ ਦੂਜੀ ਵਾਰ ੧੯੭੩ ਈਸਵੀ ਵਿਚ ਪ੍ਰਕਾਸ਼ਤ ਕਰਵਾਇਆ। ਉਸ ਕਾਵਿ ਸੰਗ੍ਰਹਿ ਵਿਚ ਕਵੀ ਨੇ ਦਸ ਗੁਰੂ ਇਤਿਹਾਸ ਅਤੇ ਮੁਗਲ ਹਕੂਮਤ ਦੇ ਜ਼ੁਲਮ ਅਤੇ ਬੰਦਾ ਬਹਾਦਰ ਦੀ ਸ਼ਹਾਦਤ ਨੂੰ ਅਨੂਪਮ ਸ਼ੈਲੀ ਵਿਚ ਬਿਆਨ ਕੀਤਾ ਹੈ। ਅਖੀਰ ਵਿਚ ਉਸਨੇ ਨਾਮਧਾਰੀ ਇਤਿਹਾਸ ਨੂੰ ਬੜੇ ਵਿਲਖਣ ਅੰਦਾਜ਼ ਵਿਚ ਲਿਖਿਆ ਹੈ।

ਕਵੀ ਨੇ ਸਤਿਗੁਰੂ ਬਾਲਕ ਸਿੰਘ ਜੀ ਨੂੰ ਗੁਰੂ ਗੋਬਿੰਦ ਸਿੰਘ ਜੀ ਵਲੋਂ ਗੁਰਮੰਤਰ ਅਤੇ ਗੁਰਗੱਦੀ ਦੇਣ ਦਾ ਜ਼ਿਕਰ ਬੜੀ ਭਲੀ ਭਾਂਤ ਕੀਤਾ ਹੈ ਅਤੇ ਹੋਰ ਵੀ ਇਤਿਹਾਸ ਨੂੰ ਬੜੇ ਭਾਵਪੂਰਤ ਸ਼ਬਦਾਂ ਵਿਚ ਅੰਕਿਤ ਕੀਤਾ ਹੈ। ਆਪਣੀ ਉਸ ਲਿਖਤ ਲਈ ਕਵੀ ਨੇ ਗੋਕਲ ਚੰਦ ਨਾਰੰਗ ਅਤੇ ਨੰਦ ਕੁਮਾਰ ਦੇਵ ਸ਼ਰਮਾ ਦੀਆਂ ਲਿਖਤਾਂ ਨੂੰ ਆਧਾਰ ਬਣਾਇਆ ਹੈ ਅਤੇ ਫਿਰ ਜਿਥੇ ਕਿਤੇ ਉਸਨੂੰ ਇਤਿਹਾਸਕ ਤੱਥ ਬਾਰੇ ਸ਼ੰਕਾ ਉਪਜੀ, ਉਸਨੇ ਡਾ. ਗੋਕਲ ਚੰਦ ਨਾਰੰਗ ਨਾਲ ਪੱਤਰ ਵਿਵਹਾਰ ਕਰਕੇ ਸ਼ੰਕਾਵਾਂ ਦੂਰ ਕੀਤੀਆਂ। ਉਸ ਰਚਨਾ ਲਈ ਕਵੀ ਨੇ ਕਿਤੇ ਵੀ ਕਲਪਨਾ ਨਹੀਂ ਕੀਤੀ ਸਗੋਂ ਤੱਥਾਂ ਤੇ ਆਧਾਰਤ ਇਤਿਹਾਸ ਲਿਖਿਆ ਹੈ।

ਪਹਿਲੀ ਵਾਰ ਇਸ ਰਚਨਾ ਬਾਰੇ ਨਾਮਧਾਰੀ ਜਗਤ ਪ੍ਰਚਿਤ ਹੋ ਰਿਹਾ ਹੈ। ਮੈਂ ਆਸ ਕਰਦਾ ਹਾਂ ਕਿ ਸਤਿਜੁਗ ਅਖਬਾਰ ਦੇ ਪਾਠਕ ਇਸ ਅਨਮੋਲ ਰਚਨਾ ਨੂੰ ਪਸੰਦ ਕਰਨਗੇ ਅਤੇ ਦਿਲਚਸਪੀ ਨਾਲ ਪੜ੍ਹਨਗੇ।

*–ਦੇਵਿੰਦਰ ਸਿੰਘ ਗਿੱਲ (ਜੀਆ ਨੌਬਾ)*

# ਪਰੰਪਰਾ

✍ ਮੈਥਿਲੀਸ਼ਰਨ ਗੁਪਤ

ਏਕ ਰੂਪ ਮੇਂ ਸਿੱਖੋਂ ਕੀ ਗੁਰੂ-ਪਰੰਪਰਾ ਹੈ ਅਬ ਭੀ ਸ਼ੇਸ਼, ਰਖਤੀ ਹੈ ਅਤਿ ਦ੍ਰਿੜਤਾ ਪੂਰਵਕ ਜੋ ਨਿਜ ਭਾਵ ਤਥਾ ਨਿਜ ਵੇਸ।
ਬਾਲਕ ਸਿੰਹ ਕਹੇ ਜਾਤੇ ਹੈਂ ਗਯਾਰਵੇਂ ਗੁਰੂ ਨਿਯਮ-ਨਿਵੇਸ਼, ਗੁਰੂ ਗੋਬਿੰਦ ਸਿੰਹ ਸੇ ਜਿਨ ਕੋ ਪ੍ਰਾਪਤ ਹੂਆ ਥਾ ਪ੍ਰਿਯ ਉਪਦੇਸ਼।
ਪਾਕਰ ਯਹ ਆਦੇਸ਼ ਦਸਮ ਸੇ ਧਨਜ ਹੂਏ ਥੇ ਵੇ ਨਿਸ਼ ਪਾਪ "ਹੂੰਗਾ ਮੈਂ ਅਵਤੀਰਣ ਤੁਮ੍ਹਾਰੇ ਉੱਤਰਾਧਿਕਾਰੀ ਮੇਂ ਆਪ।"
ਉਨਕੇ ਉੱਤਰਾਧਿਕਾਰੀ ਵੇ ਰਾਮ ਸਿੰਹ ਗੁਰੂ ਹੋਏ 'ਵਿਚਿਤ੍ਰ', ਅਬ ਭੀ ਆਸ਼ਾਪ੍ਰਦ ਲੋਗੋਂ ਕੋ ਜਿਨ ਅਦ੍ਰਿਸ਼ਯ ਕੇ ਦ੍ਰਿਸ਼ਯ ਚਰਿਤ੍ਰ।
ਸੈਨਿਕ ਹੋਕਰ ਭੀ ਰਹਤੇ ਥੇ ਵੇ ਸਦੈਵ ਚਿੰਤਨ ਮੇਂ ਲੀਨ, ਵੇਤਨ ਵਿੱਤਿ ਛੋੜ ਵਯਵਸ਼ਾਯੀ ਬਨੇ ਅੰਤ ਮੇਂ ਫਿਰ ਸ੍ਵਾਧੀਨ।
ਚਲਤਾ ਰਹਾ ਵਹਾਂ ਭੀ ਚਿੰਤਨ ਬੜ੍ਹਤਾ ਰਹਾ ਵਿਸ਼ੁੱਧ ਵਿਚਾਰ, ਅੰਤਰਵਾਣੀ ਹੁਈ ਏਕ ਦਿਨ "ਬੜ੍ਹੋ ਵੀਰ, ਅਬ ਕਰੋ ਪ੍ਰਚਾਰ"।
ਲੁਟਾ ਦੀਆਂ ਸਬ ਦ੍ਰਵਯ ਉਨ੍ਹੋਂ ਨੇ ਉਠੀ ਹ੍ਰਿਦਯ ਮੇਂ ਐਸੀ ਹੂਕ, ਹੁਏ 'ਨਾਮਧਾਰੀ' 'ਕੂਕਾ' ਵੇ ਦੇਕਰ ਸਤਜਨਾਮ ਕੀ ਕੂਕ।
ਫੈਲ ਉਠੇ ਸਬ ਓਰ ਸ਼ੀਘ੍ਰ ਹੀ ਉਨੇ ਸੰਪ੍ਰਦਾਯ ਕੇ ਸ਼ਿਸ਼ਯ। ਬਨਾ ਲਿਯਾ ਉਨਕੇ ਪ੍ਰਭਾਵ ਸੇ ਬਹੁਤੋਂ ਨੇ ਨਿਜ ਨਸ਼ਟ ਭਵਿਸ਼ਯ।
ਰਾਹ ਜਾਤੀ ਹੈ ਬਸ ਵਾਨੀ ਹੀ ਵਕਤਾ ਹੋ ਜਾਤੇ ਹੈਂ ਲੀਨ, ਯੋਗਯ ਵਯਕਤਿ ਹੀ ਆਕਰ ਉਸਕੋ ਦੇਤਾ ਹੈ ਸ੍ਵਰ-ਸ਼ਕਤਿ ਨਵੀਨ।
ਗੁਰੂ ਐਸੇ ਹੀ ਅਧਿਕਾਰੀ ਥੇ ਕਿਯਾ ਉਨ੍ਹੋਂ ਨੇ ਪੁਨਰਵਿਕਾਸ, ਦਾਸ ਹੁਏ ਐਸੇ ਭੀ ਉਨਕੇ ਕਰਨੇ ਆਯੇ ਜੋ ਉਪਹਾਸ।
ਸਤ ਨੀਤਿ ਕਾ ਨਹੀਂ ਸਤਜ ਕਾ ਆਗ੍ਰਹ ਰਖਤੇ ਹੈਂ ਸਬ ਓਰ, ਕਿੰਤੂ ਸਰਲ ਗਤਿ ਹੀ ਜਗਤੀ ਮੇਂ ਹੋਤੀ ਹੈ ਅਤਿ ਕਠਿਨ ਕਠੋਰ।
ਕੂਟ ਨੀਤਿ ਪਟੂ ਬ੍ਰਿਟਿਸ਼ ਵਣਿਕ ਸੇ ਰਾਜਾ ਬਨ ਬੈਠੇ ਇਸ ਬੀਚ, ਵਿਘਟਿਤ ਸੇ ਸਿਖ ਵਿਜਿਤ ਹੁਏ ਥੇ, ਫੈਲੀ ਸ੍ਵਾਰਥ ਭਾਵਨਾ ਨੀਚ।
ਛਾਯਾ ਰਾਜਜਾਤੰਕ ਚਤੁਰਦਿਕ ਆਯਾ ਜਨਤਾ ਮੇਂ ਭਯ-ਮੋਹ, ਔਰ ਵਿਫਲ ਸਾ ਦਬਾ ਦੇਸ਼ ਮੇਂ ਸਨ ਸੱਤਾਵਨ ਕਾ ਵਿਦ੍ਰੋਹ।
ਦੇਖ ਨਯਾ ਸੰਘਟਨ ਸਿਖੋਂ ਕਾ ਸ਼ੰਕਿਤ ਹੋ ਕਰ ਸ਼ਾਸਕ ਲੋਗ, ਸ਼ਮਨ-ਹੇਤੁ ਨਿਜ ਦਮਨ ਸ਼ਸਤ੍ਰ ਕਾ ਕਰਨੇ ਲਗੇ ਪ੍ਰਚੰਡ ਪ੍ਰਯੋਗ।
ਫੂਲ ਨਹੀਂ, ਵੀਰੋਂ ਕੇ ਪਥ ਮੇਂ ਪਾਯੇ ਗਏ ਸਦਾ ਹੀ ਸ਼ੂਲ, ਪਰ ਬੜ੍ਹਨੇ ਕੇ ਪਹਲੇ ਹੀ ਵੇ ਜਾਤੇ ਹੈਂ ਜੈਸੇ ਭਯ ਭੂਲ।
ਦੇਖ ਦੂਸਰੋਂ ਕਾ ਉਤਪੀੜਨ ਅਪਨੇ ਕਿਯੇ ਕਰਮ ਕੇ ਅਰਥ, ਫਾਂਸੀ ਤਕ ਕੇ ਲਿਏ ਉਪਸਥਿਤ ਦੀਖੇ ਗੁਰੂ ਕੇ ਸ਼ਿਸ਼ਯ ਸਮਰਥ।
ਪ੍ਰਰਦ ਵੇਗ ਸੇ ਹੀ ਨੂਤਨਤਾ ਪਾਤੀ ਹੈ ਜਨ-ਭਕਤਿ-ਵਿਰਕਤਿ, ਬਾਧਾ ਪਾਕਰ ਹੀ ਵਿਸ਼ੇਸ਼ ਕਰ ਦੇਤੀ ਹੈ ਨਿਜ ਪਰਿਚਯ ਸ਼ਕਤਿ।
ਕਿੰਤੂ ਅੰਮ੍ਰਿਤਸਰ ਕੇ ਮੰਦਿਰ ਮੇਂ ਗਯੇ ਨਹੀਂ ਗੁਰੂ ਦੇਖ ਵਿਰੋਧ, ਰਖ ਬਾਹਰ ਹੀ ਭੇਂਟ ਉਨ੍ਹੋਂ ਨੇ ਅਪਨੇ ਦਲ ਕੋ ਦਿਯਾ ਪ੍ਰਬੋਧ।
ਕਾਲੇ ਪਟਕੇ ਕਾ ਪ੍ਰਸਾਦ ਭੀ ਸ੍ਵੀਕ੍ਰਿਤ ਕਿਯਾ ਝੁਕਾ ਕਰ ਸੀਸ, ਅਹਾ! ਉਨ੍ਹੋਂਨੇ, ਆਪ ਜਿਨੋਂਨੇ ਨਿਯਤ ਕਿਯੇ ਸੂਬੇ ਬਾਈਸ।
'ਕਠਿਨ ਜਾਤਿ-ਅਪਮਾਨ' ਸਹਨ ਕਰ ਬਚਾ ਲੇ ਗਯੇ ਵੇ ਗ੍ਰਿਹ ਯੁੱਧ, ਅਪਨੋਂ ਕੇ ਹਿਤਾਰਥ ਅਪਨੇ ਕੋ ਭਲੇ ਦੇਖੇ ਗਏ ਪ੍ਰਬੁੱਧ।
ਉਠਾ ਵਿਦੇਸ਼ੀ ਸ਼ਾਸਨ ਕੇ ਪ੍ਰਤਿ ਵਹਿਸ਼ਕਾਰ ਕਾ ਉਨਮੇਂ ਭਾਵ, ਔਰ ਪੂਰਵ ਹੀ ਕਿਯੇ ਉਨ੍ਹੋਂਨੇ ਵਰਤਮਾਨ ਕੇ-ਸੇ ਪ੍ਰਸਤਾਵ।
ਨਾਮਧਾਰਿਯੋਂ ਨੇ ਨ ਵਿਦੇਸ਼ੀ ਕਪੜੇ ਹੀ ਛੋੜੇ ਸਕਸ਼ੋਭ, ਸ਼ਾਸਨ ਕੀ ਸੇਵਾ ਭੀ ਛੋੜੀ ਤਜ ਕਰ ਬਹੁ ਵੇਤਨ ਕਾ ਲੋਭ।
ਇਨ ਸ਼ਿਕਸ਼ਣ-ਸ਼ਾਲਾਯੋਂ ਕੋ ਭੀ ਉਨ ਸਬ ਨੇ ਕਰ ਲਿਯਾ ਪ੍ਰਣਾਮ, ਨਯਾਯ-ਗ੍ਰਿਹੋਂ ਮੇਂ ਜਾਨੇ ਕਾ ਜਨੋਂ ਲਿਯਾ ਨਹੀਂ ਭੂਲੇ ਭੀ ਨਾਮ।
ਲਿਯਾ ਏਕ ਵ੍ਰਤ ਔਰ ਉਨ੍ਹੋਂ ਨੇ -ਦੇਕਰ ਭੀ ਕੋਈ ਬਲਿਦਾਨ, ਆਤਮਾ ਕੇ ਪ੍ਰਤਿਕੂਲ ਏਕ ਭੀ ਮਾਨਾ ਜਾਯ ਨ ਰਾਜਜ-ਵਿਧਾਨ।
ਥਾ ਅਨਿਵਾਰਯ ਸ਼ਾਸਕੋਂ ਸੇ ਅਬ ਨਾਮ ਧਾਰਿਯੋਂਕਾ ਸੰਘਰਸ਼, ਆਰਯ ਧਰਮਧਾਰੀ ਗੋ-ਰਕਸ਼ਕ ਪਹਲੇ ਹੀ ਜੋ ਥੇ ਦੁਰੱਧਰਸ਼,
ਜੂਝੇ ਕਿਤਨੇ ਵੀਰ ਨ ਜਾਨੇਂ, ਤਜ ਕਰ ਨਿਜ ਜੀਵਨ ਕਾ ਮੋਹ, ਵਹ ਅਪੂਰਵ ਸੰਘਟਨ ਸ਼ੀਘ੍ਰ ਹੈ ਕਹਾ ਗਯਾ ਕੂਕਾ ਵਿਦ੍ਰੋਹ।
ਗੁਰੁ ਨਿਸ਼ਕਾਸਿਤ ਹੁਏ ਅੰਤ ਮੇਂ ਧ੍ਰਿਤ ਹੋਕਰ ਸੂਬੋਂ ਕੇ ਸਾਥ, ਸੌਪਾ ਅਪਨਾ ਭਾਰ ਉਨ੍ਹੋਂ ਨੇ ਗੁਰੂ ਹਰਿ ਸਿੰਹ ਅਨੁਜ ਕੇ ਹਾਥ।
ਉਸਕੇ ਪੁਤ੍ਰ ਪ੍ਰਤਾਪ ਸਿੰਹ ਜੀ ਸੋਮਯ ਸਫਲ, ਨਿਸ਼ਫਲ, ਨਿਸ਼ਪਾਪ, ਨਿਜ ਸ਼ਿਸਜੋਂ ਕੇ ਸਾਥ ਅਜ ਭੀ ਰਤ ਹੈਂ ਅਪਨੇ ਵ੍ਰਤ ਸੇ ਆਪ।
ਰਾਮ ਸਿੰਹ ਗੁਰੁ ਕੇ ਗਤ ਸੁਨ ਕਰ ਕਰਤੇ ਨਹੀਂ ਸਿੱਖ ਵਿਸ਼੍ਵਾਸ, ਵੇ ਅਬ ਭੈਣੀ ਸਾਹਬ ਮੇ ਰਖਤੇ ਹੈਂ ਦਰਸ਼ਨ ਕੀ ਆਸ।
ਕੌਨ ਨਹੀਂ ਚਾਹੇਗਾ ਮਨ ਸੇ ਅਪਨੋਂ ਕੀ ਆਸ਼ਾ ਕੀ ਪੂਰਤਿ, ਕਿੰਤੂ ਨਹੀਂ ਸੱਮੁਖ ਕਯਾ ਉਨਕੀ ਅਬ ਭੀ ਅਮਿਟ ਅਪਾਰਥਿਵ ਮੂਰਤਿ?

—ਗੁਰੂ ਕੁਲ ਵਿਚੋਂ

# ੴ ਸਤਤਨਾਮਾ

✍ ਕਾਹਲਾ ਸਿੰਘ ਨਾਮਧਾਰੀ

**ਕਬਿਤ :** ਸੁਣੀ ਧਰਤ ਅਰਜੋਈ, ਮਾਤਾ ਰਾਜ ਮੰਨੀ ਸੋਈ,
ਵੇਖੇ ਪਾਪ ਜੋ ਧਰਤ ਤਾਂ ਤਰਸ ਕਰ ਆਇਓ ਹੈ।
ਕਰਨਾ ਮੈ ਨਿਧਾਨ ਭਾਨ, ਪ੍ਰਗਟ ਜਹਾਨ,
ਸ਼ੇਰ ਬੁਕਿਓ ਮਦਾਨ, ਪਾਪ ਠਹਿਰਨਾ ਨਾ ਪਾਇਓ ਹੈ।
ਫਰੰਗੀ ਰਾਜ ਤੇ ਤਰਕ ਕੀਤਾ ਤੁਰਕ, ਤੇ ਫਰਕ,
ਦੇਖ ਗਊਆਂ ਦਾ ਤਰਸ ਹਥ, ਤੇਗ ਉਤੇ ਪਾਇਓ ਹੈ।
ਸਿਧ ਜੋ ਚੁਰਾਸੀ, ਨਵੇਂ ਨਾਥ ਜਤੀ ਛੇ ਸਾਰੇ,
ਧਰਨ ਤੇਰਾ ਧਿਆਨ ਗੁਰੂ ਰਾਮ ਸਿੰਘ ਗਾਇਓ ਹੈ।੧੦।

**ਕਬਿਤ :** ਕਵੀ ਬਲਿਹਾਰੀ, ਹੈਸੀ ਬੰਦਨਾ ਹਮਾਰੀ,
ਤੂਹੀ ਆਦਿ ਅਵਤਾਰ ਬੀਨ ਨਾਰਦ ਬਜਾਇਓ ਹੈ।
ਚੌਦਾਂ ਜੋ ਭਵਨ ਵਿਚ ਰਚਿਆ ਜਗਤ ਸਾਰੇ,
ਤੇਰੀ ਹੈ ਸ਼ਕਤ ਜਿਵੇਂ ਭਾਵੇ ਤੂੰ ਚਲਾਇਓ ਹੈ।
ਸੰਤ ਖਾਲਸੇ ਦਾ ਪੰਥ, ਕਰੇ ਬੰਦਗੀ ਬੇਅੰਤ,
ਜਿਹੜਾ ਆਦਿ ਸੀ ਭਜਨ ਸੋ ਜਾਪ ਤੈਂ ਜਪਾਇਓ ਹੈ।
ਸਾਸ ਤੇ ਗਿਰਾਸ, ਹੋਵੇ ਕਦੇ ਨਾਂ ਉਦਾਸ,
ਜਾਪ ਭਾਨ ਪ੍ਰਕਾਸ਼, ਗੁਰੂ ਰਾਮ ਸਿੰਘ ਆਇਓ ਹੈ।੧੧।

**ਕਬਿਤ :** ਭਜਨ ਕੰਨ ਮੈਂ ਸੁਣਾਨ, ਫੇਰ ਰਹਿਤ ਰਖਾਨ ਗੁਰ,
ਸਿੰਘ ਅੰਮ੍ਰਿਤ ਛਕਾਨ, ਕੂਕਾ ਸਿੰਘ ਸੋ ਸਦਾਉਂਦਾ।
ਗਊਆਂ ਸਹਾਈ ਪੰਥ, ਦੇਸ ਦੀ ਭਲਾਈ ਪੰਥ,
ਕਢੇ ਦੇਸ ਤੇ ਫ਼ਰੰਗੀ ਰਾਜ ਆਪਣਾ ਕਰਾਉਂਦਾ।
ਖੋਲੇ ਅੰਧਕਾਰ ਨੈਨ ਸਿੰਘ ਘਲੇ ਰੂਸ ਲੈਨ,
ਸਿੰਘ ਰਾਜ ਤਾਜ ਲੈਨ ਏਹ ਸਬਕ ਸਿਖਾਉਂਦਾ।
ਜੇਹੜੇ ਆਖਦੇ ਕਲਾਮ ਸੋਈ ਹੋਣ ਬੇਈਮਾਨ,
ਮੂੰਹ ਕਾਲੇ ਨਰਕ ਜਾਣ ਕਵੀ ਸਿੰਘ ਹੈ ਸੁਣਾਉਂਦਾ।੧੪।

**ਕਬਿਤ :** ਸ੍ਰੀ ਮਹਾਰਾਜ, ਸਿਰਤਾਜ, ਸੁਰ ਰਾਜਨ ਕੇ,
ਸਤਿਗੁਰੂ ਰਾਮ ਸਿੰਘ ਵਾਲੀ ਖੰਡ ਖੰਡ ਕੇ।
ਚਰਣ ਸਰਣ ਪੜ ਹੋਤ ਹੈ ਉਧਾਰ ਤਵ,
ਭਜਨ ਸੁਣਾਵੇ ਦੂਰ ਕੀਤੇ ਪਾਪ ਕੰਡ ਕੇ।
ਕਲੂ ਕਾਲ ਗਾਲ ਦਿਤਾ ਕੰਨ ਵਿਚ ਨਾਮ ਦਸ,
ਲੰਗਰ ਚਲਾਇਓ ਤੇ ਸਕਾਇਓ ਸਬ ਬੰਡ ਕੇ।
ਸਤਿਗੁਰੂ ਰਾਮ ਸਿੰਘ ਆਪ ਕਰਤਾਰ ਆਏ,
ਨਮਸਕਾਰ ਵਾਰ ਵਾਰ ਵਾਲੀ ਸੱਚ ਖੰਡ ਕੇ।੨।

**ਕਬਿਤ :** ਗੁਰੂ ਦਸਮੇਸ਼ ਪਿਛੋਂ ਰਾਜ ਪਾਇਆ ਪੰਥ ਨੇ ਸੀ,
ਰਾਹ ਦਿਤਾ ਛਡ ਕੇ ਕੁਰਾਹ ਰਾਹ ਮੌਲਿਆ।
ਬੁਰਛਿਆਂ ਨੇ ਸਿਖ ਦਰਬਾਰ ਸੀ ਵੇਰਾਨ ਕੀਤਾ,
ਨਿਰਬਲਾਂ, ਨਿਰਦੋਸ਼ਿਆਂ ਗਰੀਬਾਂ ਨੂੰ ਦੁਬੋਲਿਆ।
ਦੂਈ ਤੇ ਦਵੈਤ ਦਾ ਵੈਰ ਮਸ਼ਹੂਰ ਧੁਰੋਂ,
ਕਰਤਾਰ ਅਵਤਾਰ ਧਾਰ ਤਖਤਾ ਉਥੋਲਿਆ।
ਕਾਹਲਾ ਸਿੰਘ ਦੇਸ ਵਿਚ ਸਤਿਜੁਗ ਲਿਆਣ ਲਈ,
ਸਤਿਗੁਰੂ ਰਾਮ ਸਿੰਘ ਨੂਰ ਓਸੇ ਘੌਲਿਆ।੩।

**ਕਬਿਤ :** ਸੰਤ ਖਾਲਸਾ ਬਣਾਇਆ ਤੇ ਮਿਟਾਇਆ ਨ੍ਹੇਰ ਗੁਰੂ ਜੀ ਨੇ,
ਸੰਤ ਪੰਥ ਖਾਲਸਾ ਹੈ ਸਿੰਘਾਂ ਨਾਮਧਾਰੀਆਂ।
ਢੋਲਕਾਂ ਦੇ ਸ਼ਬਦ, ਅਖੰਡ ਪਾਠ ਸ਼ੁਰੂ ਕੀਤੇ,
ਅੰਮ੍ਰਿਤ ਛਕਾਇਆ ਖੰਡੇ ਧਾਰ ਨਰ ਨਾਰੀਆਂ।
ਗਿਰੀ ਹੋਈ ਸਿਖੀ ਨਵੇਂ ਸਿਰੇ ਫੇਰ ਕੈਮ ਕੀਤੀ,
ਮੰਨਿਆ ਸੀ ਦੁਖ ਵੇਖ ਡੰਭੀਆਂ ਪੁਜਾਰੀਆਂ।
ਕਲੂ ਕਾਲ ਵਿਚ ਸਤਿਜੁਗ ਲਾਇਆ ਕਾਹਲਾ ਸਿੰਘਾ,
ਗੁਰੂ ਰਹਿਤ ਨੂੰ ਦਸ ਕੁਰਹਿਤਾਂ ਸੁਧਾਰੀਆਂ।੪।

**ਕਬਿਤ :** ਕਲੂ ਕਾਲ ਟਾਲ ਲਿਆਵਾਂ ਸਤਿਜੁਗ ਦੇਸ ਉਤੇ,
ਬਾਰਵਾਂ ਕਹਾਵਾਂ ਬਾਪ ਸਤਿਗੁਰੂ ਬੋਲਿਆ।
ਸਾਰੇ ਦੇਸ ਧੁਮ ਮਚੀ ਬਾਰਵਾਂ ਹੈ ਗੁਰੂ ਆਇਆ,
ਦੁਖੀਆਂ ਦੇ ਹਿਰਦੀਆਂ ਨੂੰ ਗੁਰੂ ਆ ਕੇ ਫੋਲਿਆ।
ਪਾਪੀਆਂ ਕੁਸੱਤੀਆਂ ਕੁਸੰਗੀਆਂ ਦੁਰਜਨਾਂ ਤਾਈਂ,
ਦੇਵਤੇ ਬਣਾਵਾਂ ਇਕ ਛਿਨ ਵਿਚ ਬੋਲਿਆ।
ਕੰਨ ਵਿਚ ਭਜਨ ਦਸ ਪੰਥ ਕੀਤਾ ਨਾਮਧਾਰੀ,
ਚਿੱਕੜ ਮਲੇਛ ਕਢ ਦਿਤਾ ਜੋ ਸੀ ਘੋਲਿਆ।੫।

**ਕਬਿਤ :** ਏਕਤਾ ਪਿਆਰ ਤੇ ਦਵੈਸ਼ਤਾ ਹਟਾਇ ਦੀਨੀ,
ਗੁਰੂ ਰਾਮ ਸਿੰਘ ਨੇ ਜਗਾਇਆ ਸੰਸਾਰ ਨੂੰ।
ਏਕ ਹੈ ਅਕਾਲ ਅਸੀਂ ਓਸ ਦੇ ਹਾਂ ਬਾਲ ਸਭ,
ਰੋਸ਼ਨ ਸੀ ਜੱਗ ਕੀਤਾ, ਗਊਆਂ ਦੇ ਪਿਆਰ ਨੂੰ।
ਆਪਣੀ ਦੁਕਾਨ ਦੀ ਕਮਾਈ ਛਕਾਈ ਪੰਥ ਤਾਈਂ,
ਫੇਰ ਸੁਰਜੀਤ ਕੀਤਾ ਦੇਸ ਉਪਕਾਰ ਨੂੰ।
ਸੰਤ ਖਾਲਸੇ ਨੂੰ ਸਾਜ ਰਾਜ ਲੈਣਾ ਹੈ ਫਰੰਗੀਆਂ ਤੋਂ,
ਸਤਿਗੁਰੂ ਰਾਮ ਸਿੰਘ ਕਰਨ ਲੱਗੇ ਏਸ ਕਾਰ ਨੂੰ।੭।

**ਕਬਿਤ :** ਹਨੇਰ ਤੇ ਗੁਬਾਰ ਸੀਗਾ, ਸੰਸਾਰ ਅੰਧਕਾਰ ਸੀਗਾ,
ਪੱਥਰਾਂ ਦੀ ਪੂਜਾ ਤਾਈਂ ਦੂਰ ਹੈ ਭਜਾਉਂਦਾ।
ਮੜ੍ਹੀ ਤੇ ਮਸਾਣੀ ਸ਼ਰਾਬ ਮਾਸ ਖਾਣ ਆਮ ਹੋਈ,
ਪਖੰਡ ਕੀਤੇ ਬਾਹਮਣਾਂ ਨਾਂ ਕੋਈ ਸੀ ਹਟਾਉਂਦਾ।
ਗੁਰਦੁਆਰੇ ਦੇ ਪੁਜਾਰੀ ਸਭੇ ਭਏ ਦੁਰਾਚਾਰੀ ਸਨ,
ਸ੍ਰੀ ਗ੍ਰੰਥ ਬਾਣੀ ਹਸਣ ਪਾਠ ਨਾ ਕਰਾਉਂਦਾ।
ਗੁਰਮਤਿ ਉਡੀ ਸੰਸਾਰ ਵਿਚੋਂ ਕਾਹਲਾ ਸਿੰਘਾ,
ਕਿਰਪਾ ਨਿਧਾਨ ਗੁਰੂ ਰਾਮ ਸਿੰਘ ਆਉਂਦਾ।੮।

**ਕਬਿਤ :** ਜਿਹਨੂੰ ਆਖਦੇ ਅਕਾਲ, ਸੁਰਗ ਲੋਕ ਤੇ ਪਿਆਲ,
ਗੁਰੂ ਪ੍ਰਗਟੇ ਗੋਪਾਲ, ਰਾਮ ਬਾਤੀ ਬੰਸ ਆਉਂਦਾ।
ਜਿਹੜਾ ਸੁਣਿਆ ਦੂਰ, ਸੋਈਂ ਦੇਖਿਆ ਹਜ਼ੂਰ,
ਪੌਣ ਪਾਣੀ ਜਾਵੇ ਬੂਰ, ਪਾਪ ਛਿਨ ਮੈਂ ਹਟਾਉਂਦਾ।
ਜਿਹਨੂੰ ਦੇਵੇਂ ਆਪ ਤਾਣ, ਤੇਰੀ ਕਰਨ ਸੋ ਪਛਾਣ,
ਸਾਖ ਦਿੰਦੇ ਨੇ ਪੁਰਾਣ, ਬਾਰਾਂ ਜਾਮੇਂ ਧਰ ਪਾਉਂਦਾ।
ਕੀਤੀ ਧਰਤ ਨੇ ਪੁਕਾਰ, ਕਰੀ ਪਾਪਾਂ ਨੇ ਲਾਚਾਰ,
ਸੁਣ ਕੇ ਪੁਕਾਰ, ਗੁਰੂ ਰਾਮ ਸਿੰਘ ਧਾਉਂਦਾ।੯।



# "ਹੋਏ ਦੀਪ ਮਾਲਾ ਸੁਲਖਣੀ"

**✍ ਹਰਪਾਲ ਸਿੰਘ 'ਸੇਵਕ'**

ਅੱਜ ਦਾ ਪੁਰਬ ਵਿਸ਼ੇਸ਼ ਹੈ, ਦੀਪਾਵਲੀ ਮਹਾਨ।
ਅਗਿਆਨ ਭਰੇ ਸੰਸਾਰ ਵਿਚ, ਜੀਵਨ-ਜੋਤ ਜਗਾਨ।
ਜਾਗਤ-ਜੋਤਿ ਗੁਰੂ ਸੰਗ, 'ਨੇਰੇ ਰਾਹ ਰੁਸ਼ਨਾਣ।
ਰੱਬੀ ਨਾਂ ਨਾਲ ਜੁੜੇ ਨੇ, ਦਿਨ ਜੋ ਲੋਕ ਮਨਾਣ।
ਕਰਮ ਕਰੇਂਦੇ ਦੇਵਤੇ, ਮੰਦੇ ਕਰਮ ਹੈਵਾਨ।
ਪਾਪ ਧਰਤ ਜਾਂ ਫੈਲਦਾ, ਖੁਦ ਆਉਣ ਭਗਵਾਨ।
ਮੂਲ ਉਬਾਰਨ ਪਾਪ ਨੂੰ, ਸਾਧੀਂ ਵਿਜੈ ਕਰਾਣ।
ਤ੍ਰੇਤੇ ਯੁਗ ਰਘੂਕੁਲ 'ਚ, ਪ੍ਰਗਟੇ ਸ੍ਰੀ ਭਗਵਾਨ।
ਰਾਵਣ ਤਾਈਂ ਸੰਘਾਰਨੇ, ਧਰਮੀ ਤਖ਼ਤ ਬਿਠਾਣ।
ਕਰਨ ਨਿਸ਼ਚਰ-ਹੀਨ ਪ੍ਰਿਥਵੀ, ਸੱਚ-ਧਰਮ ਫੈਲਾਣ।
ਇਸੇ ਦਿਨ ਬਨਵਾਸ ਤਜ, ਰਾਮ ਅਯੁਧਿਆ ਆਣ।
ਖੁਸ਼ ਹੋਏ ਨਰ-ਨਾਰ ਸਭ, ਦੀਪਾਵਲੀ ਲਾਸਾਨ।
'ਰਾਮ ਬਿਨ ਸੀਯ ਨ ਜੀਐ, ਸੀਆ ਬਿਨਾ ਨ ਰਾਮ।'
ਸਗਰੀ ਪੁਰੀ ਸਮੇਤ ਹੀ, ਸਭ ਸੱਚ-ਖੰਡ ਨੂੰ ਜਾਣ।
ਰਘੁਬਰ ਕਥਾ ਅਟੱਲ ਹੈ, ਨੇਤ-ਨੇਤ ਬਖਾਨ।
ਜੋ ਸੁਣਦਾ ਅਰ ਗਾਂਵਦਾ, ਪਾਪ ਨਿਕਟ ਨਾ ਆਣ।
ਪ੍ਰਗਟੇ ਕਲਿਜੁਗ ਸਤਿਗੁਰੂ ਕਰਨ ਲਈ ਕਲਿਆਣ।
ਇਸੇ ਜੋਤ ਦਾ ਰੂਪ ਸੀ, ਹਰਿ ਗੋਬਿੰਦ ਬਲਵਾਨ।
ਬੰਦੀ ਛੋੜੂ ਸੂਰਮਾ, ਸੋਢੀ ਬੰਸੀ ਭਾਨ।
ਪੁਜੇ ਕਿਲੇ ਗਵਾਲੀਅਰ, ਰਾਜੇ ਮੁਕਤ ਕਰਾਣ।
ਅੰਮ੍ਰਿਤਸਰ ਵਿਚ ਇਸੇ ਦਿਨ, ਹੋਇਆ ਸਨਮਾਨ।
ਮਹਿਕ ਚੌਤਰਫੀ ਖਿਲਰੀ, ਬਾਵਨ ਚੰਦਨ ਸਮਾਨ।
ਫਿਰ ਬਾਢੀ ਕੁਲ ਪ੍ਰਗਟਿਆ, ਦੁਆਦਸ ਗੁਰ ਮਹਾਨ।
ਛੈਣੇ ਢੋਲਕ ਵੱਜੀਦੇ ਸ਼ਬਦ ਜੋਟੀਆਂ ਗਾਣ।
ਕੀਲੇ ਜਾਂਦੇ ਲੋਕ ਸਭ, ਜਿਉਂ ਗੋਪੀਆਂ ਕਾਨ੍ਹ।
ਰਘੁਬਰ ਕਾਨ੍ਹ ਸਰੂਪ ਇਹ ਸਤਿਗੁਰੂ, ਗੁਰੂ ਗੋਬਿੰਦ ਸਮਾਨ
ਚੀਨੀ ਵਾਲੇ ਸਤਿਗੁਰੂ, ਦੇਸ਼ ਅਜ਼ਾਦ ਕਰਾਣ।
ਪਹੁੰਚੇ ਬਰ੍ਹਮਾਂ ਦੇਸ਼ ਵਿਚ, ਬਨਵਾਸੀ ਜਿਉਂ ਰਾਮ
ਪਹਿਲੋਂ ਰਾਮ ਹਰਿ ਪ੍ਰਤਾਪ, ਹੁਣ ਜਗਜੀਤ ਕਹਾਣ।
ਕਰਤਾ ਹਰਤਾ ਜਗਤ ਦਾ, ਬ੍ਰਹਮ-ਮਹੇਸ਼ ਸਮਾਨ।
ਦਾਤਾ ਸਾਰੇ ਜਗਤ ਦਾ, ਖੁਦ ਵਿਸ਼ਨੂੰ ਭਗਵਾਨ।
'ਜਿਨ੍ਹਾਂ ਭਾਗ ਮਥਾਹੜੇ' ਗੁਰ-ਸਰਨੀ ਆ ਜਾਣ।
ਮਨ ਇੱਛਿਆ ਫਲ ਪਾਂਵਦੇ, ਗੁਰ ਚਰਨੀਂ ਚਿਤ ਲਾਣ।
'ਅੰਤ ਨ ਪਾਵਤ ਦੇਵ ਮੁਨਿ', ਬਿਅੰਤ-ਬਿਅੰਤ ਬਖਿਆਨ।
ਕਟਦੀ ਰੋਮ ਕਲੇਸ਼ ਸਭ, ਇਹਦੀ ਇੱਕ ਮੁਸਕਾਣ।
ਬਖ਼ਸ਼ੇ ਸੂਰਜ ਸਤਿਗੁਰੂ, ਮਾਨਸ ਦੇਵ ਸਮਾਨ।
ਦੀਪ-ਮਾਲ ਦੇ ਪੁਰਬ ਤੇ, ਸਤਿਗੁਰੂ ਜੀ ਫੁਰਮਾਣ।
ਉਹ ਸਿਖ ਭਗਤ ਪ੍ਰਵਾਨ ਹਨ, ਗੁਰ ਕਾ ਬਚਨ ਕਮਾਣ।
ਪ੍ਰੇਮ-ਭਗਤ ਤੇ ਸਿਦਕ ਬਿਨ- 'ਤੁਹ ਕੁੱਟੇ ਕੀ ਖਾਣ।
ਇੱਕ ਚਿੱਤ ਹੋ ਮੰਗ ਮੰਗੀਏ ਜੋ ਹੋਏ ਪਰਵਾਨ।
ਚੀਨੀ ਵਾਲੇ ਸਤਿਗੁਰੂ, ਦਿਨ ਅੱਜ ਦੇ ਆ ਜਾਣ।
ਤਾਂ ਹੋਏ ਦੀਪਾਵਲੀ ਸੁਲਖਣੀ, ਫੁੱਲਾਂ ਜਿਉਂ ਖਿੜ ਜਾਣ।
ਜੋ ਗੁਰ ਤੋਂ ਬੇਸਰਧ ਨੇ ਪਦ 'ਸੇਵਕ" ਬਣ ਜਾਣ।



# ਸੋਹਣੀ ਚੀਨੀ ਦੇ ਮੈਂ ਜਾਵਾਂ ਬਲਿਹਾਰ

**✍ ਜਥੇਦਾਰ ਜੋਗਾ ਸਿੰਘ (ਦਿੱਲੀ)**

ਸਚਮੁੱਚ ਚੀਨੀ ਕਰਮਾਂ ਵਾਲੀ। ਕਰਮਾਂ ਵਾਲੀ ਭਾਗਾਂ ਵਾਲੀ।
ਜਿਸਦੀ ਰੇਸ਼ਮ ਵਰਗੀ ਪਿੱਠ 'ਤੇ, ਸੱਜਦੇ ਦੀਨ ਦੁਨੀ ਦੇ ਵਾਲੀ।
ਮਸਤਕ ਲੇਖ ਲਿਖਾਇਆ ਐਸਾ, ਪਾਇਆ ਸਤਿਗੁਰ ਪਿਆਰ।
ਸੋਹਣੀ ਚੀਨੀ ਦੇ........।

ਸੋਹਣੀ ਚੀਨੀ ਅਦਭੁਤ ਚੀਨੀ। ਸਤਿਗੁਰ ਮੂਰਤ ਜਿਸਨੇ ਚੀਨੀ।
ਅੰਮ੍ਰਿਤ ਬਾਣੀ ਸੁਣਕੇ ਜਿਸਦੀ, ਫਿੱਕੀ ਫਿੱਕੀ ਲਗਦੀ ਚੀਨੀ।
ਰਾਮ ਰਜਾ ਵਿਚ ਰਹਿੰਦੀ ਹਰਦਮ, ਪ੍ਰੀਤਮ ਦੇ ਦਰਬਾਰ।
ਸੋਹਣੀ ਚੀਨੀ ਦੇ........।

ਆਪਣੇ ਲਾਗੇ, ਧੁਰ ਦਰਗਾਹੀਂ। ਤੱਕੇ ਜਦੋਂ ਬਸੰਤੀ ਮਾਹੀ।
ਚਮਕੇ ਚਿੱਤ ਵਿਚ ਚੰਨ ਪੁੰਨਿਆ ਦਾ, ਨਜਰੀਂ ਪੈਂਦਾ ਨੂਰ ਇਲਾਹੀ।
ਕਰਦੀ ਭੇਟ ਚਰਨ ਕੰਵਲਾਂ ਵਿਚ, ਪਲਕਾਂ ਦੇ ਗੁੰਦ ਹਾਰ।
ਸੋਹਣੀ ਚੀਨੀ ਦੇ........।

ਜੋਬਨ ਰੰਗ ਬਸੰਤੀ ਢਾਲ। ਹੋ ਗਈ ਇਕਮਿਕ ਸਤਿਗੁਰ ਨਾਲ।
ਉਸ ਪੀਆ ਦੀ ਬਣੀ ਦਿਵਾਨੀ, ਜਾਏ ਨ ਜਿਸਦੀ ਝੱਲੀ ਝਾਲ।
ਸੁੰਦਰ ਮੁੱਖ ਦੀ ਝਲਕ ਜਾਂ ਪੈਂਦੀ, ਖਿੜਦੀ ਵਾਂਗ ਬਹਾਰ।
ਸੋਹਣੀ ਚੀਨੀ ਦੇ........।

ਸਦਾ ਹੀ ਰੱਖਦੀ ਕੰਨ ਚੁਕੰਨੇ। ਹੁਕਮ ਮਾਹੀ ਦਾ ਮੱਥੇ ਮੰਨੇ।
ਸਤਿਗੁਰ ਸੰਗ ਪ੍ਰੀਤ ਲਗਾਈ, ਪ੍ਰਗਟ ਕੀਤਾ ਰਬ ਜਿਉਂ ਧੰਨੇ।
ਜਾਂਦੀ ਲੈ ਮਾਹੀ ਨੂੰ ਹਰ ਥਾਂ, ਤਾਰਨ ਲਈ ਸੰਸਾਰ।
ਸੋਹਣੀ ਚੀਨੀ ਦੇ........।

ਜਿਥੇ ਜਾਂਦੇ ਦੀਨ ਦਿਆਲ। ਅੱਠੇ ਪਹਿਰੀਂ ਰਹਿੰਦੀ ਨਾਲ।
ਵਾਂਗ ਚਕੋਰੀ ਮਸਤ ਹੋ ਜਾਂਦੀ, ਚੰਨ ਮੁਖੜੇ ਦਾ ਦੇਖ ਜਲਾਲ।
ਸਮਝ ਇਸ਼ਾਰਾ ਝਟਪਟ ਤੁਰਦੀ, ਲੈ ਨੂਰੀ ਅਸਵਾਰ।
ਸੋਹਣੀ ਚੀਨੀ ਦੇ........।

ਬਿਖੜਾ ਪੈਂਡਾ ਦੇਸ਼ ਭੁਪਾਲ। ਆਇਆ ਸ਼ੇਰ ਮਹਾਂ ਬਣ ਕਾਲ।
ਕੀਤੀ ਰਾਇ ਸਿੰਘ ਫਰਿਆਦ, ਪਹੁੰਚੀ ਪਲਾਂ 'ਚ ਸਤਿਗੁਰ ਨਾਲ।
ਤੱਕ ਗੁਰਾਂ ਨੂੰ ਸ਼ੇਰ ਜਾਂ ਨੱਸਿਆ, ਕਰਦੀ ਜੈ ਜੈ ਕਾਰ।
ਸੋਹਣੀ ਚੀਨੀ ਦੇ........।

ਵਿਤੋਂ ਵਧਕੇ ਸੇਵਾ ਕੀਤੀ। ਸਤਿਗੁਰ ਸੰਗ ਨਿਭਾਈ ਪ੍ਰੀਤੀ।
ਤੁਰ ਪ੍ਰਦੇਸ ਜਦੋਂ ਗਏ ਮਾਹੀ, ਬ੍ਰਿਹੋ ਦੀ ਆਹ ਠੰਡੀ ਪੀਤੀ।
ਅਰਪਨ ਕਰ ਪੀਆ ਨੂੰ ਤਨ ਮਨ, ਕਰ ਗਈ ਭਵਜਲ ਪਾਰ।
ਸੋਹਣੀ ਚੀਨੀ ਦੇ........।

# ਸ੍ਰੀ ਭੈਣੀ ਸਾਹਿਬ ਸਵਰਗ ਜਿਹਾ

✍ ਮਾ: ਅਮਰੀਕ ਸਿੰਘ

ਜੇ ਧਰਤੀ ਤੇ ਹੀ ਸਵਰਗ ਮਾਣਨ ਦੀ ਚਾਹ ਏ, ਸ੍ਰੀ ਭੈਣੀ ਸਾਹਿਬ ਵੀ ਸਵਰਗਾਂ ਜਿਹਾ ਏ।
ਜ਼ਰਾ ਏਸ ਮਿੱਟੀ ਨੂੰ ਮੱਥੇ ਤੇ ਲਾਓ, ਪਲਾਂ ਵਿਚ ਕਈ ਜਨਮਾਂ ਦੀ ਮੈਲ ਲਾਹੋ।
ਮੁਕਤ ਹੋਣ ਦੀ ਜੀਂਦੇ ਜੀ ਜੇ ਸਲਾਹ ਏ, ਸ੍ਰੀ ਭੈਣੀ ਸਾਹਿਬ ਹੀ ਸਵਰਗਾਂ ਜਿਹਾ ਏ।
ਕਰਾਂ ਸਿਫ਼ਤ ਕੀ ਏਸ ਧਰਤੀ ਦੀ ਯਾਰੋ, ਜ਼ਰਾ ਇਸ ਦੇ ਇਤਿਹਾਸ ਤੇ ਝਾਤ ਮਾਰੋ,
ਰਿਹਾ ਮਾਰ ਹਰ ਜ਼ੱਰਾ ਰਤਨਾਂ ਦੀ ਭਾਹ ਏ, ਸ੍ਰੀ ਭੈਣੀ ਸਾਹਿਬ ਹੀ ਸਵਰਗਾਂ ਜਿਹਾ ਏ।
ਗੁਰਾਂ ਦੀ ਚਰਨ ਛੋਹ ਹੈ ਰੱਜ ਇਸ ਨੇ ਪਾਈ, ਆਜ਼ਾਦੀ-ਸ਼ਮਾਂ ਜਿੰਨਾਂ ਏਥੋਂ ਜਗਾਈ,
ਕਿਹਾ ਲੋਕਾਂ ਆਇਆ ਅਸਲ ਪਾਤਸ਼ਾਹ ਏ, ਸ੍ਰੀ ਭੈਣੀ ਸਾਹਿਬ ਹੀ.......
ਅਣਖ-ਸ਼ਾਨ ਤੇ ਆਏ ਦਿਨ ਜਾਂ ਬੁਰੇ ਸਨ, ਕਫ਼ਨ ਬੰਨ੍ਹ ਕੇ ਏਥੋਂ ਸਿਰਾਂ ਤੇ ਤੁਰੇ ਸਨ।
ਕਹਿਣ ਵਤਨ ਖਾਤਰ ਹੋ ਜਾਣਾਂ ਫ਼ਨਾਹ ਏ, ਸ੍ਰੀ ਭੈਣੀ ਸਾਹਿਬ ਹੀ.......
ਚੜ੍ਹੇ ਏਥੋਂ ਗੱਡੇ ਤੇ ਚੀਨੀ ਤਿਆਗੀ, ਬਦੇਸ਼ੀ ਗਏ ਹੋਈ ਸੰਗਤ ਵੈਰਾਗੀ,
ਕਦੋਂ ਆਉਣ ਅਜ ਤਕ ਨਾਂ ਆਇਆ ਪਤਾ ਏ, ਸ੍ਰੀ ਭੈਣੀ ਸਾਹਿਬ......
ਗੁਰੂ ਹਰੀ ਸਿੰਘ ਫੇਰ ਸਿੱਖੀ ਸੰਭਾਲੀ, ਕਰੀ ਰਖਿਆ ਬਣ ਕੇ ਅਕਲ ਮੰਦ ਮਾਲੀ।
ਰਹੀ ਡੋਲ ਕਿਸ਼ਤੀ ਦਾ ਬਣਿਆ ਮਲਾਹ ਏ, ਸ੍ਰੀ ਭੈਣੀ ਸਾਹਿਬ......
ਮਹਾ-ਨੂਰ ਬਣ ਮਹਾ-ਪਰਤਾਪੀ ਆਏ, ਮਿਟ ਸਾਰੇ ਸੰਕਟ ਢਲੇ ਦੁੱਖ ਸਾਏ।
ਹਰਿਕ ਨੂੰ ਮਿਲੀ ਰੋਗ ਦੀ ਹਰ ਦਵਾ ਏ, ਸ੍ਰੀ ਭੈਣੀ ਸਾਹਿਬ......
ਕਲਪ ਕੀਤੀ ਲੋਕਾਂ ਦੀ ਉਹਨਾਂ ਨੇ ਕਾਇਆ, ਗ਼ਰੀਬੀ ਦਾ ਬੂਟਾ ਜੜ੍ਹੋਂ ਪੁੱਟ ਵਖਾਇਆ।
ਸੁਖਾਲਾ ਮਾਨੁੱਖਤਾ ਦਾ ਕਰ ਦਿੱਤਾ ਸਾਹ ਏ, ਸ੍ਰੀ ਭੈਣੀ ਸਾਹਿਬ......
ਉਹ ਛਡ ਗਏ ਅਸਾਨੂੰ ਤਾਂ ਹੋਇਆ ਹਨੇਰਾ, ਤੇ ਇਸ ਧਰਤ ਦਾ ਹੋਇਆ ਸੁੰਨਾ ਚੁਫੇਰਾ।
ਸੀ ਲਗਿਆ ਕਿ ਹੋ ਜਾਣਾਂ ਸਭ ਕੁਝ ਸੁਆਹ ਏ, ਸ੍ਰੀ ਭੈਣੀ ਸਾਹਿਬ......
ਫੜੀ ਵਾਗ ਜਾਂ ਇਹਦੀ ਜਗਜੀਤ ਜੀ ਨੇ, ਲਿਆ ਪੂੰਝ ਹੰਝੂਆਂ ਨੂੰ ਮਨ ਮੀਤ ਜੀ ਨੇ,
ਦਿਲਾਸਾ ਦੇ ਡਿਗਿਆਂ ਨੂੰ ਲੀਤਾ ਉਠਾ ਏ, ਸ੍ਰੀ ਭੈਣੀ ਸਾਹਿਬ.....
ਨਵਾਂ ਦੌਰ ਇਕ ਫੇਰ ਆਰੰਭ ਹੋਇਆ, ਨਵੇਂ ਮਾਲਕਾਂ ਇਕ ਨਵਾਂ ਗੀਤ ਛੋਹਿਆ।
ਨਵਾਂ ਏਸ ਧਰਤੀ ਨੂੰ ਚੜ੍ਹਿਆ ਨਸ਼ਾ ਏ, ਸ੍ਰੀ ਭੈਣੀ ਸਾਹਿਬ......
ਕਰੋ ਯਾਦ ਲੈ ਸਫ਼ ਜਾ ਟਿੱਬਿਆਂ ਤੇ ਸੌਣਾ, ਮਸਾਂ ਨੂੰਣ-ਖ਼ਾਤਰ ਹਲਟ ਨੂੰ ਘੁਮਾਉਂਣਾ।
ਇਹ ਕਿਸ ਨੇ ਬਣਾ ਦਿਤਾ ਸੁਖ-ਸਿਲਸਲਾ ਏ, ਸ੍ਰੀ ਭੈਣੀ ਸਾਹਿਬ.....
ਹਰੀ ਮੰਦਰਾਂ, ਪਰਤਾਪ ਮੰਦਰਾਂ ਦੀ ਨਗਰੀ, ਜਦੋਂ ਲਗੀਏ ਵੇਖਣ ਤਾਂ ਲਹਿੰਦੀ ਏ ਪਗੜੀ।
ਅਜੇ ਹੋਰ ਕੀ ਬਨਣੈ ਕਾਹਦਾ ਵਸਾਹ ਏ, ਸ੍ਰੀ ਭੈਣੀ ਸਾਹਿਬ.......
ਅਮਨ ਸ਼ਾਂਤੀ ਦੀ ਇਹ ਧਰਤੀ ਬਣੀ ਏ, ਸਦੀਵੀਂ ਸੁਖਾਂ ਦੀ ਏਹੀ ਸੁਖਮਣੀ ਏ।
ਉਹ ਬਦਬਖ਼ਤ ਹੈ ਜੋ ਪਿਆ ਇਸ ਨਾਂ ਰਾਹ ਏ, ਸ੍ਰੀ ਭੈਣੀ ਸਾਹਿਬ.....
ਮਧੁਰ ਇਹ ਜੋ ਸੰਗੀਤ ਸੁਣਦੇ ਹੋ ਸਾਰੇ, ਕਿਤੇ ਹੋਰ ਲੱਭਣੇ ਨਾਂ ਐਸੇ ਨਜ਼ਾਰੇ।
ਹੈ ਸੰਗੀਤ ਸਾਗਰ ਡੂੰਘਾਈ ਅਥਾਹ ਏ, ਸ੍ਰੀ ਭੈਣੀ ਸਾਹਿਬ......
ਐ ਅਮਰੀਕ ਏਥੇ ਜਦੋਂ ਵੀ ਮੈਂ ਆਵਾਂ, ਮੈਂ ਚਾਹਾਂ ਕਿ ਵਾਪਸ ਕਦੇ ਵੀ ਨਾਂ ਜਾਵਾਂ।
ਨਿਕਲ ਜਾਏ ਦਮ ਏਥੇ ਦੱਸ ਕੀ ਕੁਲਾਹ ਏ, ਸ੍ਰੀ ਭੈਣੀ ਸਹਿਬ ਹੀ ਸਵਰਗ ਜਿਹਾ ਏ।
ਜੇ ਧਰਤੀ ਤੇ ਹੀ ਸਵਰਗ ਮਾਨਣ ਦੀ ਚਾਹ ਏ, ਸ੍ਰੀ ਭੈਣੀ ਸਾਹਿਬ ਹੀ ਸਵਰਗ ਜਿਹਾ ਏ।

# .ਗ਼ਜ਼ਲ ਕਿ ਗੀਤ

✍ ਬਖਸ਼ੀਸ਼ ਪੰਜਾਬੀ

ਟੋਏ ਟਿਬਿਆਂ ਤੋਂ ਬਣ ਗਈ ਹੈ ਜੋ ਪੂਜਨ ਵਾਲੀ ਥਾਂ।
ਮੇਰਾ ਜੀਅ ਕਰਦੈ ਇਸ ਧਰਤੀ ਦੀ ਮੈਂ ਮਿਟੀ ਚੁੰਮ ਲਵਾਂ।
ਇਹਦੇ ਹਰ ਜ਼ਰ੍ਹੇ ਚੋਂ ਆ ਰਹੀ ਹੈ, ਜਿਵੇਂ ਇਤ੍ਰਾਂ ਦੀ ਖ਼ੁਸ਼ਬੋਈ,
ਮੈਨੂੰ ਖਿੜਿਆ ਜਾਪੇ ਵਿਚ ਬਰੇਤੇ ਅਜ ਕੋਈ ਨਖਲਿਸਤਾਂ।
ਮੇਰਾ ਜੀਅ ਕਰਦੈ ਇਸ ਧਰਤੀ ਦੀ.......
ਜਿਸਦੇ ਚਰਨਾਂ ਦੀ ਛੂਹ ਪਾਕੇ, ਇਹ ਪਵਿੱਤ੍ਰ ਹੋਈ,
ਓਸੇ ਤੋਂ ਮੈਂ ਮੰਗ ਰਿਹਾਂ ਮੇਰਾ ਵਸਦਾ ਰਹੇ ਜਹਾਂ:
ਮੇਰਾ ਜੀ ਕਰਦੈ......
ਤੱਤਾ ਸੇਕ ਗ਼ਮਾਂ ਦੀ ਧੁਪ ਦਾ ਰੂਹ ਕੋਮਲ ਨਾਂ ਝੱਲੇ,
ਦੇਂਦਾ ਜਾਂਵੀਂ ਪਿਆਰ ਦੀ ਸੀਤਲ ਠੰਡੀ ਠੰਡੀ ਛਾਂ।
ਮੇਰਾ ਜੀਅ ਕਰਦੈ.....
ਹੁਸੜੇ ਹੋਏ ਦਿਲਾਂ ਨੂੰ ਜਿਹੜੀ ਰਾਹ ਦਿਲਾਂ ਦੀ ਮੇਲੇ,
ਮਿਹਰ ਕਰੀਂ ਮੈਂ ਪੱਕੇ ਪੈਰੀਂ ਉਸ ਤੇ ਟੁਰਿਆ ਜਾਂ;
ਮੇਰਾ ਜੀਅ ਕਰਦੈ......
ਕਦੀ ਟੁਟ ਨਾ ਜਾਵੇ ਮੇਰੀ ਇਸ ਜਿੰਦੜੀ ਦੀ ਡੋਰੀ,
ਕਿਤੇ ਧਰਤੀ ਜਾਂ ਅਸਮਾਨ ਵਿਚਾਲੇ ਹੀ ਲਟਕਦਾ ਰਹਾਂ;
ਮੇਰਾ ਜੀਅ ਕਰਦੈ.....
ਹਾਂ ਚੰਗਾ ਜਾਂ ਮੰਦਾ ਮੈਂ ਹਾਂ ਕੂਕਰ ਤੇਰੇ ਦਰ ਦਾ,
ਸਿਦਕ-ਸਬੂਰੀ ਦਾ ਟੁਕ ਦੇ ਦੇ ਤੇਰੀ ਸਿਫ਼ਤ ਕਰਾਂ;
ਮੇਰਾ ਜੀਅ ਕਰਦੈ.......

# ਬਸੰਤ ਲੰਘ ਚਲੀ ਏ

✍ ਬਲਵੰਤ ਸਿੰਘ ਰਾਜਾ

*ਦੁੱਖ ਨੇ ਹਜਾਰਾਂ ਮੇਰੀ ਜਿੰਦੜੀ ਇਕੱਲੀ ਏ।
ਆ ਜਾ ਚੀਨੀ ਵਾਲਿਆ ਬਸੰਤ ਲੰਘ ਚਲੀ ਏ। ਆ ਜਾ ਚੀਨੀ.....
ਦਿਨ ਰਾਤ ਮੈਨੂੰ ਯਾਦਾਂ ਤੇਰੀਆਂ ਸਤਾਉਂਦੀਆਂ।
ਆਉਂਦੀਆਂ ਨੇ ਜਦੋਂ ਅੱਗ ਸੀਨੇ ਵਿਚ ਲਾਉਂਦੀਆਂ।
ਸਧਰਾਂ ਨੇ ਦਿਲ ਚ ਮਚਾਈ ਤਰਥੱਲੀ ਏ। ਆ ਜਾ ਚੀਨੀ.....
ਆ ਜਾ ਚੀਨੀ ਵਾਲਿਆ ਬਸੰਤ ਲੰਘ ਚਲੀ ਹੈ।
ਜਦੋਂ ਦਾ ਤੂੰ ਗਿਆ, ਨਾ ਮੇਰੇ ਮੁੱਖ ਨੂਰ ਵੇ।
ਤਪ ਹੋਇਆ ਲਾਲ ਤਨ ਜਿਉਂ ਤੰਦੂਰ ਵੇ।
ਮੇਥੋਂ ਨਾਂ ਜੁਦਾਈ ਤੇਰੀ ਜਾਂਦੀ ਹੋਰ ਝੱਲੀ ਵੇ,
ਆ ਜਾ ਚੀਨੀ.....
ਚੀਨੀ ਵਾਲੇ ਪਾਤਸ਼ਾਹ ਸਾਨੂੰ ਰਖੀਂ ਯਾਦ ਵੇ।
ਤੂੰ ਹੀ ਤਾਂ ਪੁਗਾਉਣੀ ਦੀਦ ਦੀ ਮੁਰਾਦ ਵੇ।
ਕਰਦੀ ਉਡੀਕ ਜਿੰਦ ਮੁੱਕ ਚੱਲੀ ਏ,
ਆ ਜਾ ਚੀਨੀ ਵਾਲਿਆ ਬਸੰਤ ਲੰਘ ਚੱਲੀ ਏ।*

# ਚੜ੍ਹ ਜਾਂਦੇ ਨੇ ਹੱਸ ਕੇ ਫਾਂਸੀਆਂ ਤੇ

✍ ਰਿਛਪਾਲ ਸਿੰਘ ਸੰਗਰ

*ਕਾਲਾ ਨਾਗ ਜਿਉਂ ਬੀਨ ਤੇ ਹੋਏ ਆਸ਼ਕ,
ਲਾੜੀ ਮੌਤ ਨਾਲ ਆਸ਼ਕੀ ਕਰਨ ਸੂਰੇ।
ਪਹਿਲਾਂ ਪਾਠ ਕਰਦੇ ਪੰਜਾਂ ਬਾਣੀਆਂ ਦਾ,
ਪਿਛੋਂ ਮੌਤ ਦੇ ਕਲਮੇ ਪੜ੍ਹਣ ਸੂਰੇ।
ਠੱਲ੍ਹ ਲੈਂਦੇ ਕੱਲੇ ਮਸਤ ਹਾਥੀਆਂ ਨੂੰ .
ਸਵਾ ਲੱਖ ਨਾਲ ਕੱਲੇ ਇਹ ਲੜ੍ਹਨ ਸੂਰੇ।
ਖ਼ੂਨ ਬਾਲਕੇ ਸ਼ਮਾਂ ਨੂੰ ਮਘਣ ਦੇਂਦੇ,
ਉਤੇ ਵਾਂਗ ਪਤੰਗਿਆਂ ਸੜਨ ਸੂਰੇ।
ਆਣ ਚੜ੍ਹਦੇ ਨੇ ਵੈਰੀ ਦੀ ਹਿੱਕ ਉਤੇ।
ਭਾਵੇਂ ਮੌਤ ਦੀ ਚਰਖੱੜੀ ਚੜ੍ਹਣ ਸੂਰੇ।
ਕੱਟ ਜਾਂਦੇ ਨੇ ਵਾਂਗਰਾਂ ਮੂਲੀਆਂ ਦੇ,
ਦੇਗਾਂ ਉਬਲਦੀਆਂ ਅੰਦਰ ਇਹ ਕੜ੍ਹਨ ਸੂਰੇ।
ਗੈਰਤ ਦੇਸ ਦੀ ਵੱਲ ਜੋ ਤਕੱਦਾ ਏ,
ਉੱਧਮ ਸਿੰਘ ਜਿਹੇ ਸੰਘੀਉ ਫੜ੍ਹਣ ਸੂਰੇ।
ਚੜ੍ਹ ਜਾਂਦੇ ਨੇ ਹੱਸਕੇ ਫਾਂਸੀਆਂ ਤੇ,
ਨਾਮ 'ਸੰਗਰਾ' ਰੋਸ਼ਨ ਪਏ ਕਰਨ ਸੂਰੇ।*

# ਛਮਾ ਛਮ ਰੋਣ ਅੱਖੀਆਂ

✍ ਮਨਪ੍ਰੀਤ ਕੌਰ

ਚੀਨੀ ਵਾਲੜਾ ਨਜ਼ਰ ਨਾ ਆਵੇ, ਛਮਾ ਛਮ ਰੋਣ ਅੱਖੀਆਂ
ਮੇਰੀ ਜਿੰਦ ਰੋਵੇ ਤੇ ਕੁਰਲਾਵੇ, ਛਮ ਛਮ ਰੋਣ ਅੱਖੀਆਂ
ਲਾ ਗਿਆ ਮੈਨੂੰ ਉਹ ਰੋਗ ਜੁਦਾਈਆਂ ਨੀ ।
ਕਰ ਗਿਆ ਮੈਨੂੰ ਉਹ ਵਾਂਗ ਸ਼ੁਦਾਈਆਂ ਨੀ ।
ਮੇਰੀ ਪੇਸ਼ ਕੋਈ ਨਾ ਜਾਵੇ,
ਛਮਾ ਛਮ ਰੋਣ ਅੱਖੀਆਂ.....
ਹਿਜਰ 'ਚ ਉਸਦੇ ਇਹ ਰੋਵਨ ਨੀ ਅੱਖੀਆਂ ।
ਓਸ ਦੇ ਮਿਲਨ ਦੀਆਂ ਤਾਂਘਾਂ ਨੇ ਰੱਖੀਆਂ ।
ਮੇਰੀ ਜਿੰਦ ਰੋਵੇ ਤੇ ਕੁਰਲਾਵੇ,
ਛਮਾ ਛਮ ਰੋਣ ਅੱਖੀਆਂ........
ਚੀਨੀ ਵਾਲਾ ਦਾਤਾ ਇਸ ਬਾਗ ਦਾ ਮਾਲੀ ਏ ।
ਦਰਸ ਦੇ ਲਈ ਪੰਥ ਸਗਲਾ ਸਵਾਲੀ ਏ ।
ਸੰਗਤ ਦੂਰੋਂ ਦੂਰੋਂ ਭੈਣੀ ਸਾਹਿਬ ਆਵੇ,
ਛਮਾ ਛਮ ਰੋਣ ਅੱਖੀਆਂ........
ਉਸਦੇ ਦਰਸ਼ ਦੀਆਂ ਤਾਂਘਾਂ ਨੇ ਲੱਗੀਆਂ ।
ਨਿਤ ਰਾਹ ਵੇਖਣ ਪਈਆਂ ਬਿੱਟ ਬਿੱਟ ਅੱਖੀਆਂ ।
ਮਨਪ੍ਰੀਤ ਹਾਲ ਪਈ ਦਿਲਦਾ ਸੁਣਾਵੇ,
ਛਮਾ ਛਮ ਰੋਣ ਅੱਖੀਆਂ......
ਚੀਨੀ ਵਾਲੜਾ ਦਰਸ਼ ਦਿਖਾਵੇ, ਛਮਾ ਛਮ ਰੋਣ ਅੱਖੀਆਂ ।



# ਸ੍ਰੀ ਸਤਿਗੁਰੂ ਰਾਮ ਸਿੰਘ ਦੀ ਯਾਦ

ਅਰਜਨ ਸਿੰਘ 'ਅਜ਼ਾਦ'

ਚੀਨੀ ਵਾਲਿਆ ਵਿਚ ਪ੍ਰਦੇਸ ਜਾ ਕੇ, ਖਬਰੇ ਕਿਉਂ ਤੂੰ ਸਾਨੂੰ ਵਿਸਾਰਿਆ ਏ।
ਇਹ ਤਾਂ ਅਸੀਂ ਹੀ ਜਾਣਦੇ, ਅਸੀਂ ਕੇਵੇਂ, ਤੇਰੇ ਹਿਜ਼ਰ ਵਿਚ ਸਮਾਂ ਗੁਜਾਰਿਆ ਏ।
ਸਾਡੇ ਦਰਦ ਦਿਲ ਦਾ ਕੇਵਲ ਉਹ ਜਾਣੇ, ਜਿਹੜਾ ਇਸ਼ਕ ਅੰਦਰ ਬਾਜੀ ਹਾਰਿਆ ਏ।
ਜਾਂ ਫਿਰ ਉਹ ਜਾਣੇ, ਸਾਡੇ ਵਾਂਗ ਜਿਸਨੇ, ਗਹਿਰਾ ਯਾਰ ਦਾ ਗਮ ਸਹਾਰਿਆ ਏ।
ਦਿਨ, ਦਿਲ ਵਿਚ ਵਸਦੇ ਬਣ ਖ਼ੰਜਰ, ਰਾਤਾਂ ਪੀਂਦੀਆਂ ਲਹੂ, ਸਰਾਲ ਬਣਕੇ।
ਘੜੀ ਇਕ ਇਕ, ਇਕ ਇਕ ਜੁਗ ਲੱਗੇ, ਪਲ ਬੀਤਦੇ, ਕਈ ਕਈ ਸਾਲ ਬਣਕੇ।

ਦੁਖ ਦੱਸੀਏ ਕ੍ਹਿਨੂੰ, ਏਹ ਦੱਸ ਸਾਨੂੰ, ਜ੍ਹਿਨੂੰ ੨ ਵੀ ਦੱਸੀਏ, ਹੱਸਦੇ ਨੇ।
ਸਾਨੂੰ ਵੇਖ ਬਉਰੇ ਤੇਰੇ ਪਿਆਰ ਅੰਦਰ, ਲੋਕੀਂ ਤਾਹਨਿਆਂ ਦੇ ਤੀਰ ਕੱਸਦੇ ਨੇ।
ਤੂੰ ਨਹੀਂ ਕੋਲ ਤਾਂ ਜੱਗ ਦੇ ਮੌਜ-ਮੇਲੇ, ਬਣਕੇ ਨਾਗ-ਫਨੀਅਰ ਨਿਤ ਡੱਸਦੇ ਨੇ।
ਇਕ ਅਸੀਂ ਨਿਕਰਮੇਂ ਕਿਉਂ ਗਏ ਉਜੜ, ਮੌਜ ਨਾਲ ਸਭ ਵਸਦੇ-ਰਸਦੇ ਨੇ।
ਚੁੱਕੀ ਨਹੀਂ ਵਿਛੋੜੇ ਦੀ ਪੰਡ ਜਾਂਦੀ, ਹੁਣ ਨਾ ਹੋਰ ਉਡੀਕ ਕਰਾ ਸਾਨੂੰ।
ਸਾਡੀ ਦੀਦ-ਪਿਆਸ ਬੁਝਾ ਆ ਕੇ, ਤੇ ਜਾਂ ਆਪਣੇ ਕੋਲ ਬੁਲਾ ਸਾਨੂੰ।

ਸਾਡਾ ਵੇਖ ਲੈ ਪਾੜ ਕੇ ਦਿਲ ਕੋਈ, ਰੋਮ ਰੋਮ ਉੱਤੇ ਲਿਖਿਆ ਨਾਮ ਤੇਰਾ।
ਨੈਣ ਤਰਸਦੇ ਨੇ, ਤੇਰੇ ਵਸਲ ਖਾਤਰ, ਕੰਨ ਸੁਨਣ ਲਈ ਕੋਈ ਪੈਗਾਮ ਤੇਰਾ।
ਖੰਭ ਲਾ ਵੀ ਪਹੁੰਚੀਏ ਕੋਲ ਤੇਰੇ, ਪਤਾ ਹੋਏ ਜੇ ਥਾਂ-ਮੁਕਾਮ ਤੇਰਾ।
ਅਸੀਂ ਜੀਵਾਂਗੇ, ਮਰਾਂਗੇ ਨਾਲ ਤੇਰੇ, ਸਾਥੋਂ ਹੁੰਦਾ ਨਹੀਂ ਲੂਣ ਹਰਾਮ ਤੇਰਾ।
ਸਾਡੇ ਜੀਵਨ ਦੀ ਫ਼ਿਜ਼ਾ ਵਿਚ ਮਹਿਕ ਬਣਕੇ, ਲੂੰ-ਲੂੰ ਅੰਦਰ ਰਚਿਆ ਪਿਆਰ ਤੇਰਾ।

ਸਾਡੇ ਸਾਹਵਾਂ ਚੋਂ ਤੇਰੀ ਖ਼ੁਸ਼ਬੋ ਆਵੇ, ਸਾਡੇ ਦਿਲਾਂ ਵਿਚ ਸਦਾ ਇਕਰਾਰ ਤੇਰਾ।
ਸੜਕੇ ਏਸ ਵਿਛੋੜੇ ਦੀ ਅੱਗ ਅੰਦਰ, ਹਉਕੇ ਲੈਂਦਿਆਂ ਹੀ ਨਾ ਤੁਰ ਜਾਈਏ।
ਦੁਖਾਂ-ਦਰਦਾਂ ਦੀ ਤੇਜ਼ ਹਵਾ ਅੱਗੇ, ਕੰਧ ਰੇਤ ਦੀ ਵਾਂਗ ਨਾ ਖੁਰ ਜਾਈਏ।
ਹੌਕੇ, ਹਾਵਿਆਂ, ਹੰਝੂਆਂ ਵਿਚ ਫਾਥੇ, ਵਾਂਗ ਭੁਰਭੁਰੀ-ਮਿਟੀ ਨਾ ਭੁਰ ਜਾਈਏ।
ਤੇਰੇ ਵਸਲ ਦੇ ਗੀਤ ਨੂੰ, ਗਾਣ ਤੋਂ ਹੀ, ਪਹਿਲਾਂ ਹੋ ਨਾ ਸੁਰੋਂ ਬੇ-ਸੁਰ ਜਾਈਏ।
ਸਾਡੇ ਪ੍ਰੀਤਮਾਂ ਪਰਖ ਨਾ ਸਬਰ ਸਾਡਾ, ਕੀਤੇ ਕੌਲ-ਇਕਰਾਰ ਨਿਭਾਅ ਆਕੇ,
ਸਾਨੂੰ ਤੜਪਦੇ ਚਿਰੀਂ-ਵਿਛੁੰਨਿਆ ਨੂੰ, ਕਰ ਮੇਹਰ ਤੇ ਗਲ ਲਗਾ ਆਕੇ।

ਸਾਥੋਂ ਦੂਰ-ਵਸੇਂਦਿਆ ਦਿਲਬਰਾ ਵੇ, ਵਾਲ ਵਾਲ ਸਾਡਾ ਕਰਜ਼ਦਾਰ ਤੇਰਾ।
ਕਰ ਗਿਆ ਤਕਦੀਰ ਦੇ ਰਾਹ ਰੋਸ਼ਨ, ਦੈਵੀ-ਸ਼ਕਤੀਆਂ ਭਰਿਆ ਭੰਡਾਰ ਤੇਰਾ।
ਕਰੀ ਜਾਏ ਬੇਚੈਨ, ਬੇਜ਼ਾਰ ਦਿਲ ਨੂੰ, ਕੀਤਾ ਕੌਲ ਤੇਰਾ ਤੇ ਇਕਰਾਰ ਤੇਰਾ।
ਜੀਂਦੇ-ਜੀ ਤਾਂ ਕੀ, ਇਹ ਰਹੂ ਫਿਰ ਵੀ, ਸਾਡੀ ਮੌਤ ਪਿਛੋਂ, ਇੰਤਜ਼ਾਰ ਤੇਰਾ।
ਜਿਹੜਾ ਦੇਸ਼ ਤੇ ਧਰਮ ਲਈ ਕਰ ਗਿਉਂ ਤੂੰ, ਕੌਣ ਭੁੱਲੇਗਾ ਪਰਉਪਕਾਰ ਸਾਰਾ।
ਤੇਰੀ ਰਾਹ 'ਤੇ ਪਲਕਾਂ ਵਿਛਾਈ ਬੈਠਾ, 'ਅਰਜਨ' ਅੱਜ ਵੀ ਏਹ ਸੰਸਾਰ ਸਾਰਾ।



# ਹੋਵਾਂ ਸਿੱਖ ਤੇਰਾ ਨਾ ਕੁਝ ਹੋਰ ਹੋਵਾਂ

✍ ਲਖਵਿੰਦਰ ਸਿੰਘ ਬਾਜਵਾ

ਹੈ ਯੁਗਾਂ ਜੁਗੰਤਰ ਰੀਤ ਗੁਰੂ, ਸੰਤਾਂ ਦਾ ਹੁੰਦੈ ਮੀਤ ਗੁਰੂ।
ਜੋ ਹਉਮੈ ਅਗਨ ਤਪਾਏ ਨੇ, ਕਰ ਦੇਵੇ ਹਿਰਦੇ ਸੀਤ ਗੁਰੂ।
ਸਭ ਦੁਖ ਦਰਿਦਰ ਦੂਰ ਕਰੇ, ਜੋ ਸਿਮਰੇ ਹੋ ਇਕ ਚੀਤ ਗੁਰੂ।

ਛੋਹ ਪਾਰਸ ਲਾ ਕੇ ਤਾਰ ਦਵੇ, ਹੁੰਦਾ ਏ ਪਾਕ ਪੁਨੀਤ ਗੁਰੂ।
ਕੱਟ ਦੇਂਦਾ ਕੋਹੜ ਮਨੁੱਖਤਾ ਦੇ, ਦੁਬਿਧਾ ਦੀ ਢਾਵੇ ਭੀਤ ਗੁਰੂ।
ਲਾ ਸਾਬਣ ਰਬੀ ਬਾਣੀ ਦਾ, ਧੋ ਦੇਵੇ ਰੀਤ ਕੁਰੀਤ ਗੁਰੂ।
ਮੈਂ ਗੁਨਾਹਗਾਰ ਜਿਹਾ ਬਾਜਵਿਆ, ਸਭ ਬਖਸ਼ ਦੇਵੇ ਜਗਜੀਤ ਗੁਰੂ।

ਮੇਰੇ ਸਤਿਗੁਰੂ ਜੀ ਮੇਰਾ ਜੀ ਕਰਦੈ, ਤੂੰ ਚੰਦ ਤੇ ਮੈਂ ਚਕੋਰ ਹੋਵਾਂ।
ਬਣ ਮੇਘ ਬਰਸੇਂ ਸੌਣ ਮਾਂਹ ਅੰਦਰ, ਪੈਲਾਂ ਪਾ ਕੇ ਕੂਕਦਾ ਮੋਰ ਹੋਵਾਂ।
ਤੂੰ ਨੀਰ ਹੋਵੇਂ ਤੇ ਮੈਂ ਬਣਾ ਮਛਲੀ, ਝਰਨਾ ਬਣੇ ਤੇ ਤੇਰਾ ਮੈ ਸ਼ੋਰ ਹੋਵਾਂ।
ਹੋਵੇਂ ਬਾਜਵਾ ਗੁਰੂ ਹਰ ਜਨਮ ਮੇਰਾ। ਹੋਵਾਂ ਸਿੱਖ ਤੇਰਾ ਨਾ ਕੁਝ ਹੋਰ ਹੋਵਾਂ।

# ਭੈਣੀ ਵਾਲਿਆ

✍ ਕਰਨੈਲ ਸਿੰਘ ਅਸ਼ਪਾਲ

ਭੈਣੀ ਵਾਲਿਆ- ਭੈਣੀ ਵਾਲਿਆ
ਤੂੰ ਸਾਨੂੰ ਚਰਨੀਂ ਲਾ ਲਿਆ-
ਵਾਸਤਾ ਈ ਪਿਆਰ ਦਾ ਦਿਲੋਂ ਨਾ ਭੁਲਾਈ ਤੂੰ।
ਚੰਗੀ ਹਾਂ ਜਾਂ ਮੰਦੀ ਹਾਂ ਨਾ ਦਰੋਂ ਠੁਕਰਾਈ ਤੂੰ।
ਆਣ ਕੇ ਨਿਰਾਸਿਆਂ ਨੂੰ ਤੁਸਾਂ ਸੀਨੇ ਲਾ ਲਿਆ- ਭੈਣੀ ਵਾਲਿਆ-
ਦੁਨੀਆਂ ਤੇ ਆਇਆ ਹੋਇਆ ਕਹਿਰ ਦਾ ਤੂਫਾਨ ਸੀ।
ਦਿਸਦਾ ਨਾ ਸੱਚ, ਕੂੜ ਹੋਇਆ ਪ੍ਰਧਾਨ ਸੀ।
ਭੁਲਿਆਂ ਤੇ ਭਟਕਿਆਂ ਨੂੰ ਤੁਸਾਂ ਸਿਧੇ ਰਾਹੇ ਪਾ ਲਿਆ-
ਭੈਣੀ ਵਾਲਿਆ-
ਹਿੰਦੀਆਂ ਦੀ ਬੇੜੀ ਵਿਚ ਫਸੀ ਮਝਧਾਰੇ ਸੀ।
ਨਾਮ ਵਾਲਾ ਚੱਪੂ ਲਾਕੇ ਲਾ ਤੀ ਕਿਨਾਰੇ ਸੀ।
ਡੁੱਬਦਿਆਂ ਨੂੰ ਆਣ ਕੇ ਤੁਸਾਂ ਬੰਨੇ ਲਾ ਲਿਆ- ਭੈਣੀ ਵਾਲਿਆ-
ਕੀਤੇ ਕਿਵੇਂ ਭੁੱਲਾਂ ਤੇਰੇ ਲੱਖਾਂ ਉਪਕਾਰਾਂ ਨੂੰ।
ਕਰਕੇ ਤਰਸ ਗਲ ਲਾਇਆ ਗੁਨਾਹਗਾਰਾਂ ਨੂੰ।
ਡਿੱਗਿਆਂ ਨੂੰ ਆਣਕੇ, ਤੁਸਾਂ ਉਠਾ ਲਿਆ- ਭੈਣੀ ਵਾਲਿਆ-
ਤੇਰਾ ਜੀ ਵਿਛੋੜਾ ਅਸੀਂ ਕਦੀ ਵੀ ਨਹੀਂ ਭੁੱਲਦੇ।
ਨਿਤ ਰਹਿੰਦੇ ਹੰਝੂ ਸਾਡੇ ਅੱਖੀਆਂ 'ਚੋਂ ਡੁਲ੍ਹਦੇ।
ਹਿਜਰਾਂ ਦਾ ਰੋਗ ਅਵੱਲਾ ਅਸਾਂ ਦਿਲ ਲਾ ਲਿਆ- ਭੈਣੀ ਵਾਲਿਆ-
ਝੋਲੀ ਨੂੰ ਫੈਲਾ ਕੇ ਦਾਤਾਂ ਮੰਗੇ 'ਅਸਪਾਲ' ਜੀ।
ਦੇ ਕੇ ਦੀਦਾਰ ਕਰੋ ਨਦਰ ਨਿਹਾਲ ਜੀ।
ਯਾਦ 'ਚ ਤੇਰੀ ਅਸਾਂ ਇਹ ਗੀਤ ਗਾ ਲਿਆ- ਭੈਣੀ ਵਾਲਿਆ-



# ਕਿੱਥੇ ਲਾਇਆ ਈ ਡੇਰਾ ਸੱਜਣਾ, ਆ ਮੁੜ ਦੇਸਾਂ ਨੂੰ

✍ ਜਸਪਾਲ ਸਿੰਘ ਲਾਂਗਰੀ

ਰਾਈਆਂ ਦੀ ਤੈਨੂੰ ਧਰਤੀ ਉਡੀਕਦੀ,
ਮਾਹੀ ਹੁਣ ਤੇ ਦਰਸ ਦਿਖਾ, ਆ ਮੁੜ ਦੇਸਾਂ ਨੂੰ।
ਕਈ ਚਿਰ ਹੋ ਗਿਆ ਰਾਹ ਪਿਆ ਤੱਕਦੇ,
ਸਾਡੇ ਹੁਣ ਨਾ ਨੀਰ ਵਹਾ, ਆ ਮੁੜ ਦੇਸਾਂ ਨੂੰ।
ਲੱਖਾਂ ਹੀ ਪਾਠ ਸੰਗਤ ਨੇ ਕੀਤੇ,
ਤੈਨੂੰ ਤਰਸ ਰਿਹਾ ਨਾ ਆ, ਆ ਮੁੜ ਦੇਸਾਂ ਨੂੰ।
ਤੇਰੇ ਬਗੈਰ ਅਸੀਂ ਰਹਿ ਨਹੀਂ ਸਕਦੇ,
ਸਾਨੂੰ ਐਵੇਂ ਨਾ ਤਰਸਾ, ਆ ਮੁੜ ਦੇਸਾਂ ਨੂੰ।
ਤੇਰੀ ਜੋਤ ਦਿਨ ਰਾਤ ਜਗਾਵਾਂ,
ਪਲ ਠੰਡੀ ਹੋਣ ਨਾ ਦਿਆਂ, ਆ ਮੁੜ ਦੇਸਾਂ ਨੂੰ।
ਹਰ ਸਾਲ ਪ੍ਰਯੋਗ ਇਥੇ ਚਲਦਾ,
ਮੁੜ ਭੈਣੀ ਦਰਸ ਦਿਖਾ, ਆ ਮੁੜ ਦੇਸਾਂ ਨੂੰ।
ਬਿਰਹੋਂ ਦਾ ਰੋਗ ਹੋਰ ਨਾ ਝੱਲ ਹੁੰਦਾ,
ਰਿਹਾ ਗੁਰੂ ਜਗਜੀਤ ਸਿੰਘ ਬੁਲਾ, ਆ ਮੁੜ ਦੇਸਾਂ ਨੂੰ।
ਪ੍ਰਯੋਗ ਵਿੱਚ ਸੰਗਤਾਂ ਵਾਹੋ ਦਾਹੀ ਆਉਂਦੀਆਂ,
ਦਿਲੋਂ ਚਰਨੀ ਸੀਸ ਝੁਕਾਅ, ਆ ਮੁੜ ਦੇਸਾਂ ਨੂੰ।
ਰਾਮ ਮੰਦਰ ਦਾ ਰੁਕ ਮਾਹੀ ਬਦਲ ਦਿੱਤਾ,
ਦਿੱਤੀ ਪਿੱਛੇ ਵਾਲੀ ਕੰਧ ਤੁੜਵਾ, ਆ ਮੁੜ ਦੇਸਾਂ ਨੂੰ।
ਤੁਸੀਂ ਕਿਹਾ ਸੀ ਪਰਸੋਂ ਮੈਂ ਆਵਾਂਗਾ,
ਤੇਰੀ ਪਰਸੋ ਵੀ ਰਹੀ ਨਾ ਆ, ਆ ਮੁੜ ਦੇਸਾਂ ਨੂੰ।
ਕਿੱਥੇ ਲਾਇਆ ਈ ਡੇਰਾ ਸੱਜਣਾ, ਆ ਮੁੜ ਦੇਸਾਂ ਨੂੰ।



प्रो० किरपाल सिंह कासेल

# नामधारी गुरु मर्यादा परम्परा और गौरव

**सिख** धर्म चिंतन की परम्परा में गुरु अर्थात सतिगुरु की भूमिका का अद्वितीय महत्व है। इसी लिये सिख विचार दर्शन को गुरमति या गुरमति दर्शन की संज्ञा दी गयी है। गुरु पद के महत्व को सिख मूल मंत्र में अंकित गुर प्रसादि की परिभाषिक शब्दावली द्वारा भली भांति समझा जा सकता है। अर्थात् जो कुछ भी सिख अथवा गुरु के अनुयाई को प्राप्त होना है, वह गुरु की कृपा और नदर कर्म द्वारा ही मिलता है। 'जपुजी 'साहब' में भी - 'जिन् कउ नदरि करम, तिन कार' इसी गुर प्रसादि या सतिगुर प्रसादि के मुख्य पदों के महत्व को मूर्तिमान करते हैं जिसका केवल एक सार तत्व है कि गुरमति में समूचे जीवन दर्शन का आधार भूत केन्द्र बिन्दु, गुरु और केवल गुरु ही है। गुरु की कृपा के बगैर न तो अध्यात्मिक ज्ञान सम्भव है, न ही भक्ति और मुक्ति प्राप्त हो सकती है। प्रो० पूर्ण सिंह जैसा प्रमुख गुरमति आचार्य सिख चिंतन के संबंध में इसी बात पर बल देता हुआ उल्लेख करता है—

"गुरु ही निर्गुण को सतिगुरु स्वरूप में प्रकट करता है। गुरु के रूप में प्रमात्मा स्वयं ही अवतार लेता है। गुरु के रूप में वह मनुष्य बनकर हमारे बीच आता है और हमारे भीतर जीवन की नई ज्योति जगाता है। यह ब्रह्म ज्ञान — 'एका ब्रह्म दुतिया नेसती' अर्थात् सभी ब्रह्म ही है। गुरु के निजी स्वरूप के मिलाप के बगैर सब तुच्छ और अनावश्यक है। योग विशिष्ट का रचियता और भाई गुरदास इस बात की घोषणा करते हैं कि निजी स्वरूप में गुरु के मिलाप के अलावा कहीं से भी प्रमात्मा के ज्ञान की प्राप्ति नहीं हो सकती।"

आप श्री ग्रन्थ साहब में से गुरुवानी के प्रमाण देते हुये लिखते हैं—

"गुरु मेरी माता है। गुरु मेरा पिता है। गुरु मेरा स्वामी है। गुरु ही मेरा सर्वोच्च प्रमेश्वर है। गुरु मेरा मित्र है। अज्ञान का अंधेरा दूर करने वाला है। गुरु परम सुंदर है। गुरु मेरा सगा सहोदर है। गुरु परम उदार है। मेरे भीतर नाम की प्रेरणा उत्पन्न करने वाला है। गुरु मेरी प्रेरणाशील चेतना को स्थिर रखने वाला है। गुरु वह वारिस है जिसके स्पर्श मात्र से मुझे मुक्ति प्राप्त हो सकती है।"

भट्टों के सवईयों में गुरु साहिबान के यश गायकों भट्ट कवियों ने गुरु के निजी स्वरूप की महिमा को लगभग सभी सवईयों में बखान किया है। और इस बात की ओर भी संकेत किया है कि गुरु का अस्तित्व आदि जुगादी है और उसकी ज्योति हर युग में सदैव प्रकाशमान रहती है। भट्ट कवि इस विचार की पुष्टि इन शब्दों द्वारा करते हैं—

*"सतजुगि तै माणिओ छलिओ बलि बावन भाइयो।।*
*त्रेतै तै माणिओ रामु रघुवंसु कहाइओ।।*
*दुआपुरि कृष्ण मुरारि कंस किरतारथु कीओ।।*
*उग्रसैन कउ राजु अभै भगतह जन दीओ।।*
*कलयुगि प्रमाणु नानक गुरु अंगद अमरू कहाइओ।*
*श्री गुरु राजु अबिचल अटल आदि पुरखि फुरमाइओ।।"*

गुरुबानी का उपरोक्त उदाहरण इस तथ्य को प्रमाणित करता है कि अकाल पुरख या निर्गुण पार ब्रह्म की अनादि

और आदि जुगादी सत्ता अखंड और निरंतर रूप में युग युग में सदा अवतारों, गुरुओं और भक्तों के स्वरूप में विद्यमान रहती है। और यह गुरु आत्मा युग युगांतर की भाईवाली में बंधी हुई है। इसीलिये सतियुग में वावन अवतार, त्रेता युग में राम अवतार, द्वापर युग में कृष्ण अवतार के समान' की कलियुग में भट्ट कवि गुरु नानक और उनके पश्चात आये उनके उत्तराधिकारी गुरु साहिबान के रूप में गुरुवंश के सदैव प्रकाश के संबंध में किया गया यह कथन--"श्री गुरु राजु अविचलु अटलु" स्थाई महत्व रखता है। भाई गुरदास भी अपनी १०वीं वार में युग युगांतर की इसी सांझ को बखान करते हैं कि गुरु ज्योति निहचल और अखंड सत्ता वाली है। गुरु नानक साहब जी ने इसी गुरु ज्योति की निरंतरता के रहस्य को अलग सा स्वरूप दे दिया और गुरु घर के यश गायक कवियों सत्ता और बलवंड द्वारा 'जोत उहा जुगति साइ सह काया फेर पलटिए' के प्रमाण द्वारा इस आद्वित्तीय रहस्य को साक्षात रूप में अनुभव किया और इसे व्यक्त किया।

सामाजिक और मानवीय स्वरूप में भी श्री गुरु नानक देव जी ने जिस प्रकार गुरु सरगुण स्वरूप में इस निरंजनी ज्योति को अपने उत्तराधिकारी गुरु साहिबान में स्थापित कर दिया, यह श्री गुरु नानक देव जी ने जिस प्रकार अध्यामिक इतिहास एक अलग तरह का महत्व पूर्ण चमत्कार था। जिसने धार्मिक और सामाजिक इतिहास की संस्कृति को एक नई आत्मिक शक्ति के रूप में मानव समाज में प्रवाहित कर दिया और जिसने संसार के धार्मिक, सामाजिक और सांस्कृतिक इतिहास में नई शक्ति का प्रादुर्भाव किया, जिसके फलस्वरूप मानव समाज में नई क्रांतिकारी चेतना और धर्म परायता, गुरु प्रति समर्पण की उस भावना को उत्पन्न कर दिया, जिसने मानवी समाज का समष्टीगत और व्यक्तिगत तौर पर केवल काया कल्प ही नहीं किया बल्कि मनुष्य के सामाजिक इतिहास के नये पृष्ठ अध्याय जोड़ दिये जिनके द्वारा आत्मिक सामानता की सच्ची बादशाहत कायम की जा सकती है। सचखंड में इस आध्यात्मिक बादशाह का संचालक और महा नायक अकाल पुरख स्वयं है। वह मात लोक में इसका साकार स्वरूप सतिगुरु और उसकी सिरजी निवाजी 'साध संगत' द्वारा देखा परखा जा सकता है। 'जपुजी' में श्री गुरु नानक जी का फरमान है—

*मति विचि रतन जवाहर माणिक*
*जे इक गुर की सिख सुणी।।*
*गुरा इकु देहि बुझाई।।*
*सभना जीआ का इकु दाता*
*सो मै विसरि न जाई।।*

*पंच परवाण पंच परधानु।।*
*पंचे पावहि दरगह मानु।।*
*पंचे सोहहि दरि राजानु।।*
*पंचा का गुर एकु ध्यानु।।*

अगर गुरुवानी के आधार पर ही बात करनी हो तो सतिगुरु के पास वह कौन सी शक्ति, सत्ता और ढंग है जिसके द्वारा वह मनुष्य का व्यक्तिगत रूप में काया कलप करता है और नवनीत आत्मिक ज्ञान द्वारा नये समाज की सर्जना करता है। सतिगुरु के पास वह शक्ति और सत्ता प्रभु नाम की ही है जिसके द्वारा वह अविलंब एक अधियात्मिक अमल या आत्मिक रूपांतरण को पूर्ण रूप देता है। यह सचमुच ही एक अलौकिक करामात या अद्वितीय शक्ति है। जिसे गुरुवानी में अकथ कथा का वर्णन किया गया है। कहा गया है। मानव और मानव समाज तो क्या, सतिगुरु तो धरती की परविर्ती को भी हराभरा और गुलजार बना देता है।

*"बलिहारी गुर आपणे देउहाड़ी सदवार।।*
*जिन माणस ते देवते कीए करत न लागी वार।।*
*सा धरती भई हरिआवली जिथै मेरा सतिगुरु बैठा आइ।।*

पर सतिगुरु की इस अनुपम और अतिसूक्ष्म शक्ति को वह भाग्यशाली जीव ही जान सकते हैं जो भीतरी दृष्टि द्वारा सतिगुरु की पहचान कर सकते हैं।

*नानक से अखड़ियां बिअनि जिनी डिसंदो मा पिरी।।*

इस प्रकार गुरमति के अनुसार, सतिगुरु इस धरती पर परम ज्ञान, मानव कल्याण और सामाजिक उत्थान का परम श्रेष्ठ केन्द्र बिन्दू और असीमित स्रोत है।

**नामधारी अर्थात संत खालसा की स्थापना—**

श्री गुरु नानक देव जी द्वारा स्थापित गुरु परम्परा में ही नामधारी अर्थात संत खालसा का जन्म हुआ। जब दशम पातशाह श्री गुरु गोविंद सिंह जी १७०८ ई० में नादेड़ से लोप हो गये तो उनके संबंध में कई ऐतिहासिक और मौखिक कथाएं प्रचलित हो गयीं। इनमें ही एक आप के गुप्त ढंग से पंजाब में आने के संबंध में है, जहां अठाहरवीं शताब्दी में गुरु खालसा पर कई मुसीबतों के पहाड़ टूटे और उन्हों ने दल खालसा के रूप में संगठित हो कर स्वयं को सुरक्षित रखने के लिये कई सैनिक और असैनिक साधन अपनाये। मुगल शासक श्रेणी और विदेशी आक्रमणकारियों के अत्याचारों को सहन करना और मुकाबला करना पड़ा, वहां पर गुरु साहिबान की प्रचलित की गयी जीवन जाच ने उनके भीतर आत्म बल को जगाये रखा और अनेक बलिदानों के दौर में से गुजरते हुये अपनी आत्मिक और आचरणक शक्ति द्वारा अपने आपको साहस में रखा और सिखी सिदक और गुरु पर आस्था को नहीं खोया। विदेशी हमलावरों की प्रचंड सैन्य शक्ति का डट

